


ੴ ਵਾਹਿਗੁਰੂ ਜੀ ਕੀ ਫ਼ਤਹ॥

# ਗੁਰਧਾਮ ਸੰਗ੍ਰਹਿ

ਲੇਖਕ

ਗਿਆਨੀ ਗਿਆਨ ਸਿੰਘ

ਧਰਮ ਪ੍ਰਚਾਰ ਕਮੇਟੀ ਸ਼੍ਰੀ ਅੰਮ੍ਰਿਤਸਰ

ਕੇਂਦਰੀ ਸਿੰਘ ਸਭਾ ਅਕੈਡਮੀ ਚੰਡੀਗੜ੍ਹ ਵੱਲੋਂ

ਸ਼੍ਰੋਮਣੀ ਕਮੇਟੀ ਦੀ 300 ਪੁਸਤਕਾਂ ਛਾਪਣ ਦੀ ਲੜੀ ਨੂੰ ਸਮਰਪਿਤ

ਪ੍ਰਕਾਸ਼ਕ:-

ਕੇਂਦਰੀ ਸਿੰਘ ਸਭਾ ਅਕੈਡਮੀ
ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ
ਸੈਕਟਰ 28 ਚੰਡੀਗੜ੍ਹ।

ਭੇਟਾ : ੬੦ ਰੁਪਏ

ਨਇਅਰਸੰਜ਼ ਪ੍ਰਿੰਟਰਜ਼
ਐਸ. ਸੀ. ਓ. 32, ਸੈਕਟਰ 26
ਚੰਡੀਗੜ੍ਹ ਫੋਨ: (0172) 781327

# ਗੁਰਧਾਮ

## ਸਤਿਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਧਾਮ

**ਦੂਸਰੀ ਪਾਤਸ਼ਾਹੀ ਦੇ ਅਸਥਾਨ (46-48)**



| | ਗੁਰਧਾਮ | ਪੰਨਾ |
|---|---|---|

**ਤੀਸਰੀ ਪਾਤਸ਼ਾਹੀ ਦੇ ਅਸਥਾਨ (49-51)**



**ਚੌਥੀ ਪਾਤਸ਼ਾਹੀ ਦੇ ਅਸਥਾਨ (52 ਸਫ਼ਾ)**

**ਸੱਤਵੀਂ ਪਾਤਸ਼ਾਹੀ ਦੇ ਅਸਥਾਨ (90-93)**

**ਯਾਤਰਾ ਦੂਸਰੀ ਅੰਤਿਮ :**



**ਦਸਵੀਂ ਪਾਤਸ਼ਾਹੀ**
**ਦੇ ਅਸਥਾਨ (133-174)**

# ਭੂਮਿਕਾ

ਗਿਆਨੀ ਗਿਆਨ ਸਿੰਘ (1816-1921) ਸਿੱਖ ਇਤਿਹਾਸ ਦੇ ਮਹਾਨ ਖੋਜੀ ਤੇ ਲਿਖਾਰੀ ਹੋਏ ਹਨ । ਉਨ੍ਹਾਂ ਨੇ ਲੰਮਾ ਜੀਵਨ ਜੀਵਿਆ ਅਤੇ ਲੰਮੀਆਂ ਵਾਟਾਂ ਉੱਤੇ ਚਲੇ । ਅਣਪਛਾਤੀਆਂ ਤੇ ਬਿਖੜੀਆਂ ਘਾਟੀਆਂ ਗਾਹੀਆਂ । ਜੀਵਨ ਦਾ ਬਹੁਤਾ ਸਮਾਂ ਸਿੱਖ ਇਤਿਹਾਸ ਦੀ ਸਮੱਗਰੀ ਇਕੱਤਰ ਕਰਨ ਤੇ ਲਿਖਣ ਉੱਤੇ ਖਰਚਿਆਂ ਬੜੀ ਵੇਰਵਿਆਂ-ਭਰੀ ਜਾਣਕਾਰੀ ਦਿੱਤੀ ਹੈ । ਕਈ ਥਾਂ ਭੇਦਾਂ ਭਰੇ ਪੜਤਾਲਵੇਂ ਹਾਲਾਤ ਹਨ, ਜਿਨ੍ਹਾਂ ਸਾਹਮਣੇ ਖੱਬੀ-ਖਾਨ ਇਤਿਹਾਸ ਖੋਜੀਆਂ ਦੀਆਂ ਲਿਖਤਾਂ ਮੰਦੀਆਂ ਪੈ ਜਾਂਦੀਆਂ ਹਨ । ਖਾਲਸਾ ਪੰਥ ਦੀ ਜੋ ਮਹਾਨ ਸੇਵਾ, ਸੰਪੂਰਨ ਇਤਿਹਾਸ ਲਿਖ ਕੇ ਇਨ੍ਹਾਂ ਨੇ ਕੀਤੀ ਉਹ ਕਿਸੇ ਹੋਰ ਨੂੰ ਹੁਣ ਤੱਕ ਨਸੀਬ ਨਹੀ ਹੋਈ ।

ਪਹਿਲਾਂ, ਵਿਲੱਖਣ ਕਿਸਮ ਦਾ ਮਹਾਂਕਾਵਿ 'ਪੰਥ ਪ੍ਰਕਾਸ਼' ਲਿਖਿਆ, ਫਿਰ 'ਤਵਾਰੀਖ ਗੁਰੂ ਖਾਲਸਾ' ਤਵਾਰੀਖ ਅੰਮ੍ਰਿਤਸਰ, ਤਵਾਰੀਖ ਲਾਹੌਰ, ਤਵਾਰੀਖ ਬਾਗੜੀਆਂ, ਰਿਪੁਦਮਨ ਪ੍ਰਕਾਸ਼ ਭੁਪਿੰਦਰ ਨੰਦ, ਨਿਰਮਲ ਪੰਥ ਪ੍ਰਦੀਪਕਾ, ਖਾਲਸਾ ਪਤਿਤ ਪਾਵਨ ਆਦਿ ਕਈ ਗ੍ਰੰਥ ਲਿਖੇ । ਇਥੋਂ ਤੱਕ ਕਿ ਪੂਰਨਮਾਸ਼ੀ ਦੀ ਕਥਾ ਆਦਿਕ ਦੀ ਰਚਨਾ ਵੀ ਕੀਤੀ । ਇਤਿਹਾਸ ਦੇ ਸਾਰੇ ਅੰਗਾਂ ਨੂੰ ਛੋਹਿਆ ਅਤੇ ਹਰ ਥਾਂ ਅੰਕੜਿਆਂ ਅਤੇ ਫੁਟ ਨੋਟਾਂ ਵਿਚ ਭਰਵੇ ਸੰਬੰਧਤ 'ਤੇ ਹਾਲਾਤ ਦਿੱਤੇ ਘਟਨਾਵਾਂ ਦੇ ਵਰੇਵੇਂ ਭਰਪੂਰ ਰੂਪ ਵਿੱਚ ਲਿਖੇ । 'ਗੁਰਧਾਮ ਸੰਗ੍ਰਹਿ' ਪੁਸਤੱਕ ਦੇ ਅਖ਼ੀਰ ਵਿਚ ਸਿੱਖ ਸਰਦਾਰਾਂ ਵੱਲੋਂ, ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਵਿਚ ਭੇਟਾ ਕੀਤੇ ਤੋਹਫਿਆਂ ਦਾ ਵੇਰਵਾ ਹੈਰਾਨ ਕਰਨ ਵਾਲਾ ਹੈ । ਇਹ ਪੁਰਾਣੀਆਂ ਵਸਤਾਂ ਦੇ ਦਸਤਾਵੇਜ਼ਾਂ ਉਨ੍ਹਾਂ ਬੜੀਆਂ ਕੀਮਤੀ ਦੱਸੀਆਂ ਹਨ, ਭਾਵੇਂ ਉਹਨਾਂ ਕੀਮਤੀ ਵਸਤੂਆਂ ਤੋਂ ਵਾਂਝੇ ਹੋ ਜਾਣ ਤੋਂ ਵੱਡੇ ਕੌਮੀ ਦੁੱਖ ਦੀ ਚੀਸ, ਪੰਥ ਪ੍ਰੇਮੀਆਂ ਨੂੰ ਅੰਦਰੋਂ ਪੀੜਾ ਨਾਲ ਭਰ ਦਿੰਦੀ ਹੈ ਕਿ, ਏਨੀਆਂ ਕੀਮਤੀ ਵਸਤਾਂ, ਜੋ ਹੁਣ ਕਰੋੜਾ ਤੋਂ ਵੀ ਵੱਧ ਦੀਆਂ ਸਨ ਇਸ ਭੂਮੀ ਖੰਡ ਤੋਂ ਕਿਵੇਂ ਅਲੋਪ ਹੋਈਆਂ ? ਮਾਇਕ ਪੱਖ ਤੋਂ ਵਧੀਕ ਉਹ ਵਸਤਾਂ ਇਤਿਹਾਸਕ ਪੱਖ ਤੋਂ ਕਿਤੇ ਬਹੁਮੁੱਲੀਆਂ ਸਨ । ਪਿਛੋਂ ਉਹ ਕਿਥੇ ਗਰਕ ਹੋ ਗਈਆਂ ?

ਗਿਆਨੀ ਜੀ ਨੇ ਅੰਮ੍ਰਿਤਸਰ ਦੀ ਤਵਾਰੀਖ ਵਿੱਚ ਜਿਸ ਕਿਸਮ ਦੇ ਵੇਰਵੇ ਨਾਲ ਗੁਰਧਾਮਾਂ ਤੇ ਸਬੰਧਤ ਸਥਾਨਾਂ ਖਾਸ ਕਰ ਬੁੰਗਿਆਂ ਤੇ ਅਖਾੜਿਆਂ ਦੀ ਗਿਣਤੀ ਮਿਣਤੀ ਦਿੱਤੀ ਹੈ ਉਹੋ ਅਦੁੱਤੀ ਹੈ । ਉਸ ਵੇਲੇ ਦੇ ਬੁੰਗਿਆਂ ਦੇ ਸਿਰਜਨਹਾਰਾਂ ਤੇ ਕਈ ਸਥਾਨਾਂ ਦੀ ਖੋਜ ਪੜਤਾਲ ਅਮੁਲ ਹੈ । ਉਹ ਅੱਜ ਦੇ ਇਤਿਹਾਸ ਖੋਜੀਆਂ ਨੂੰ ਸਬਕ ਸਿਖਾਉਣ ਵਾਲੀ ਹੈ ।

'ਗੁਰਧਾਮ ਸੰਗ੍ਰਹਿ' ਗ੍ਰੰਥ ਵਿੱਚ ਜਿੱਥੇ ਗੁਰੂ ਸਾਹਿਬਾਨ ਦੇ ਚਰਨ ਪਏ, ਉਨ੍ਹਾਂ

ਥਾਵਾਂ ਬਾਰੇ ਜੋ ਜਾਣਕਾਰੀਆਂ ਦਿੱਤੀਆਂ ਹਨ, ਉਸ ਤੋਂ ਕਈ ਹੋਰ ਵਸਤਾਂ ਦਾ ਪਤਾ ਲੱਗਦਾ ਹੈ । ਅਜਿਹੀਆਂ ਚੀਜ਼ਾਂ ਬਾਰੇ ਥਾਂ ਥਾਂ ਫੁਟ ਨੋਟ ਕਈ ਥਾਂ ਮੂਲ ਗ੍ਰੰਥ ਵਿਚ ਆਈ ਲਿਖਤ ਤੋਂ ਵੀ ਕੀਮਤੀ ਹਨ, ਨਾਲ ਹੀ ਮੂਲ ਲਿਖਤ ਤੇ ਸ਼ਿੰਗਾਰ ਵੀ ਹਨ ।

ਗਿਆਨੀ ਜੀ ਫੌਜ ਦੀ ਨੌਕਰੀ ਸਮੇਂ ਗੋਲੀ ਨਾਲ ਲੱਤ ਨਿਕਾਰੀ ਹੋ ਜਾਣ ਤੋਂ ਖੁਦ ਨਿਕਾਰੇ ਨਹੀਂ ਸਗੋਂ ਵਧੇਰੇ ਕਾਰਆਮਦ ਸਿੱਧ ਹੋਏ । ਇਕ ਸਾਧੂ ਦੇ ਵੇਸ ਵਿੱਚ ਦੇਸ਼ ਤੇ ਨਾਲੋਂ ਨਾਲ ਪ੍ਰਦੇਸ਼ ਵਿਚ ਘੁੰਮੇ ਫਿਰੇ , ਜਿਨ੍ਹਾਂ ਨੂੰ ਉਦੋਂ ਵਿਦੇਸ਼ ਹੀ ਸਮਝਿਆ ਜਾਂਦਾ ਸੀ । ਇਸ ਤਰ੍ਹਾਂ ਯਾਤਰਾਵਾਂ ਕਰਦਿਆਂ ਬੜਾ ਕੁੱਝ ਦੇਖਿਆ, ਇਤਿਹਾਸ ਦੀ ਭਾਰੀ ਸਮੱਗਰੀ ਸੰਭਾਲੀ ਨਾਲੋਂ-ਨਾਲ ਆਪ ਜੀ ਨੇ ਅਜਿਹੇ ਗੁਰ-ਅਸਥਾਨਾਂ ਦਾ ਇਤਿਹਾਸ ਵੀ ਲਿਖਿਆ, ਜੋ ਗੁਰੂ ਸਾਹਿਬਾਨ ਨੇ ਪੱਵਿਤਰ ਛੋਹ ਨਾਲ ਧੰਨ ਹੋਏ ਸਨ । ਜਿਥੇ ਜਿਥੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਨਿਵਾਜਿਆਂ ਮਹਾਂ-ਪੁਰਖਾਂ ਨੇ ਚਰਨ ਪਾਏ, ਕੌਤਕ ਵਰਤਾਏ, ਸਬੰਧਤ ਕੋਈ ਘਟਨਾ ਘਟੀ ਉਸ ਵੇਲੇ ਤੱਕ ਲੋਕਾਂ ਵਿਚ ਪ੍ਰਚੱਲਤ ਗਾਥਾਵਾਂ ਤੋਂ ਮਿਲਦੀ ਸਮੱਗਰੀ ਇਕੱਠੀ ਕੀਤੀ । ਇਸ ਤਰ੍ਹਾਂ ਵਰਤਮਾਨ ਭਾਰਤ ਤੇ ਉਸ ਵੇਲੇ ਦੇ ਭਾਰਤ ਦੇ ਆਸ ਪਾਸ ਦੀ ਧਰਤੀ ਤੇ ਲੋਕਾਂ ਦੀ ਜਗਿਆਸਾ ਦੇ ਝਲਕੇ ਉਹਨਾਂ ਦੀ ਲਿਖਤ ਵਿੱਚ ਪੈਂਦੇ ਹਨ । ਸਮੇਤ ਉਸ ਸਮੇਂ ਦੇ ਲੋਕ ਜੀਵਨ ਜੀਉਣ ਅਤੇ ਵਿਵਹਾਰਿਕ ਸੂਝ ਦੇ ।

ਅਰੰਭ ਵਿੱਚ ਆਪ ਜੀ ਦੇ ਇਸ ਕੰਮ ਨੂੰ ਆਪਣੇ ਵਿਦਿਆਦਾਤਾ, ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਨੇ ਵਿਸ਼ੇਸ਼ ਕਰਕੇ ਸੰਭਾਲਿਆ, ਪੰਡਿਤ ਜੀ ਨੂੰ ਦੂਰ ਦੁਰਾਡੇ ਤੋਂ ਨੋਟ ਲਿਖਕੇ ਭੇਜਦੇ ਰਹਿੰਦੇ ਸੀ । ਪੰਡਿਤ ਜੋ ਉਨ੍ਹਾਂ ਬਾਰੇ ਚਿੱਠੀ-ਪੱਤਰ ਕਰਕੇ ਬਹੁਤ ਸਾਰੇ ਸਥਾਨਾ ਬਾਰੇ ਹੋਰ ਜਾਣਕਾਰੀ ਪ੍ਰਾਪਤ ਕਰਦੇ ਰਹੇ । ਉਸ ਸਮੱਗਰੀ ਦੇ ਆਧਾਰ ਉੱਤੇ ਪੰਡਿਤ ਤਾਰਾ ਸਿੰਘ ਜੀ ਨੇ 'ਗੁਰ ਤੀਰਥ ਸੰਗ੍ਰਹਿ' ਗ੍ਰੰਥ ਤਿਆਰ ਕੀਤਾ । ਇਸ ਗ੍ਰੰਥ ਵਿਚ ਪੰਡਿਤ ਜੀ ਨੇ ਗਿਆਨੀ ਗਿਆਨ ਸਿੰਘ ਜੀ ਦੇ ਵੱਲੋਂ ਸਮੱਗਰੀ ਪ੍ਰਾਪਤ ਹੋਣ ਦੇ ਸਬੰਧ ਵਿਚ ਆਦਰ ਤੇ ਮਾਣ ਨਾਲ ਗਿਆਨੀ ਜੀ ਦਾ ਜ਼ਿਕਰ ਕੀਤਾ ਹੈ । ਇਸ ਖੇਤਰ ਵਿੱਚ ਪਹਿਲੋਂ ਪਹਿਲ ਇਹਨਾਂ ਦੋਹਾਂ ਹਸਤੀਆਂ ਨੇ ਗੁਰਧਾਮਾਂ ਸਬੰਧੀ ਖੋਜ ਦੇ ਅਰੰਭਿਕ ਪੂਰਨੇ ਪਾਏ ।

ਪੰਡਿਤ ਤਾਰਾ ਸਿੰਘ ਜੀ ਦੇ ਚਲਾਣੇ ਪਿਛੋਂ ਗਿਆਨੀ ਜੀ ਦੀਆਂ ਯਾਤਰਾਵਾਂ, ਲਿਖਣ ਦਾ ਕਾਰਜ ਚੱਲਦਾ ਰਿਹਾ ਉਨ੍ਹਾਂ ਭਾਂਤ ਸੁਭਾਂਤੇ ਗ੍ਰੰਥ ਰਚੇ । ਗਿਆਨੀ ਗਿਆਨ ਸਿੰਘ ਬੀਤੀ ਸਦੀ ਦੀ ਉਹ ਸੁਭਾਗੀ ਹਸਤੀ ਦ੍ਰਿਸ਼ਟਵਾਨ ਹੋਈ, ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਤੋਂ ਲੈ ਕੇ ਨਨਕਾਣਾ ਸਾਹਿਬ ਦੇ ਸਾਕੇ ਤੱਕ ਦੇ ਹਾਲਾਤ ਕੰਨੀ ਸੁਣੇ ਤੇ ਅੱਖੀ ਵੇਖੇ, ਗਿਆਨੀ ਜੀ ਜੁਆਨੀ ਪਿਛੋਂ ਬੇਸ਼ੱਕ ਸਾਧੂ ਵੇਸ ਵਿੱਚ ਵਿਚਰਦੇ ਰਹੇ, ਪ੍ਰੰਤੂ ਉਨ੍ਹਾਂ ਦੀ ਪੰਥਕ ਸੋਚ, ਤੱਤ ਖਾਲਸੇ ਵਾਲੀ ਸਪਿਰਟ ਪ੍ਰਬਲ ਸੇਧ

ਦਿੰਦੀ ਰਹੀ ਹੈ । ਸੱਚ ਤਾਂ ਇਹ ਹੈ , ਉਸ ਵੇਲੇ ਉਦਾਸੀਆਂ ਤੋਂ ਪਿਛੋਂ ਸਿੱਖੀ ਬਾਰੇ ਜਾਣਕਾਰੀ ਵਾਲੀਆਂ ਹਸਤੀਆਂ ਨਿਰਮਲੇ ਸੰਤਾਂ ਦੇ ਰੂਪ ਵਿਚ ਪ੍ਰਚਾਰ ਦਾ ਕੰਮ ਕਰਦੀਆਂ ਸਨ, ਜਿਥੋਂ ਸਿੰਘ ਸਭਾਈ ਵਿਦਵਾਨਾਂ ਨੇ ਅਗਲੇ ਪੜਾਅ ਤੋਂ ਕੰਮ ਤੋਰਿਆ।

ਗੁਰਦੁਆਰਿਆਂ ਦੇ ਇਤਿਹਾਸ ਲਈ ਇਕ ਸੱਜਣ 1928-30 ਦੇ ਕਰੀਬ ਹੋਰ ਉੱਠੇ। ਉਹਨਾਂ ਦਾ ਨਾਂ ਧੰਨਾ ਸਿੰਘ ਸੀ, ਜਿਨ੍ਹਾਂ ਨੇ ਸਾਈਕਲ ਉੱਤੇ ਯਾਤਰਾ ਕਰਕੇ ਗੁਰਧਾਮਾਂ ਦੇ ਹਾਲਾਤ ਲੱਭੇ ਤੇ ਲਿਖੇ ਸਨ । ਉਹਨਾਂ ਲੇਖਾਂ ਵਿਚੋਂ ਕੁਝ ਲੇਖ 'ਖਾਲਸਾ ਸੇਵਕ' ,ਤੇ 'ਕੌਮੀ ਦਰਦ' ਅਖ਼ਬਾਰਾਂ ਵਿੱਚ ਛਾਪੇ ਹੋਏ ਮਿਲਦੇ ਹਨ । ਜਿਸ ਕਿਸੇ ਨੇ ਗੁਰਧਾਮਾਂ ਦੇ ਇਤਿਹਾਸ ਬਾਰੇ ਕੁੱਝ ਲਿਖਣਾ ਜਾਣਨਾ ਹੋਵੇ, ਉਸ ਲਈ ਇਸ ਸਾਈਕਲ-ਸਵਾਰ ਦੇ ਲੇਖ ਵੀ ਪੜ੍ਹਨੇ ਜ਼ਰੂਰੀ ਹਨ !

ਗਿਆਨੀ ਜੀ ਦੀਆਂ ਦੁਰਲੱਭ ਪੁਸਤੱਕਾਂ ਵਿਚੋਂ ਪਹਿਲਾਂ ਕੇਂਦਰੀ ਸਿੰਘ ਸਭਾ ਵੱਲੋਂ ਤਵਾਰੀਖ ਅੰਮ੍ਰਿਤਸਰ ਸੰਨ 1876 ਛਾਪੀ ਗਈ ਸੀ, ਜਿਸ ਤੋਂ ਇਤਿਹਾਸ ਖੋਜੀਆਂ ਨੂੰ ਚੰਗੇ ਲਾਭ ਪ੍ਰਾਪਤ ਹੋਏ । ਹੁਣ ਦੂਜੀ ਪੁਸਤੱਕ ਇਹ 'ਗੁਰਧਾਮ ਸੰਗ੍ਰਹਿ' ਛਾਪੀ ਜਾ ਰਹੀ ਹੈ । ਬੇਸ਼ੱਕ ਅੰਮ੍ਰਿਤਸਰ ਬਾਰੇ ਤੇ ਉਸ ਤਰਜ ਦੇ ਹੋਰ ਵੇਰਵੇ ਭਰੇ ਹਾਲਾਤ ਇਸ ਵਿਚ ਨਹੀਂ ਆਏ । ਕਾਰਨ ਇਸ ਦਾ ਇਹ ਹੈ ਕਿ ਉਹ ਇੱਕ ਧਾਮ ਦਾ ਇਤਿਹਾਸ ਸੀ ।, ਇਹ ਬਹੁਤੇ ਗੁਰਧਾਮਾਂ ਦੇ ਦਰਸ਼ਨ-ਦੀਦਾਰੇ ਹਨ ।

'ਗੁਰਧਾਮ ਸੰਗ੍ਰਹਿ ਵਿੱਚ ਵੀ ਅਤਿ ਕੀਮਤੀ ਵੇਰਵੇ ਵੀ ਕਈ ਥਾਵਾਂ ਤੇ ਮਿਲਦੇ ਹਨ ਜੋ ਵਸਤਾਂ ਉਹਨਾਂ ਨੇ ਜਿੱਥੇ ਜਿੱਥੇ ਦੇਖੀਆਂ ਸਨ, ਉਨ੍ਹਾਂ ਬਾਰੇ ਕਿਸੇ ਇਕ ਲਿਖਤ ਵਿਚੋਂ ਪੜ੍ਹਿਆ ਤਾਂ ਜਾ ਸਕਦਾ ਹੈ । ਕੁੱਝ ਸਥਾਨ ਉਸ ਵੇਲੇ ਦੇ ਰੂਪ ਵਿਚ ਹੁਣ ਦੇਖਣ ਵਾਲੇ ਨਹੀਂ ਰਹੇ ਤੇ ਕਈਆਂ ਦੇ ਕਈ ਆਂਦੇ ਸਮੇ ਦੀ ਬਦਲੀ ਕਰਕੇ ਮੁਹਾਂਦਰੇ ਬਦਲ ਚੁੱਕੇ ਹਨ, ਕੁੱਝ ਥਾਵਾਂ ਬਾਰੇ ਉਕਾ ਹੀ ਪਤਾ ਤੱਕ ਵੀ ਨਹੀਂ ਚੱਲਦਾ । ਅਨੇਕਾਂ ਪੁਰਾਤਨ ਯਾਦਗਾਰੀ ਵਸਤਾਂ ਜ਼ਮਾਨੇ ਦੇ ਚੱਕਰ ਹੇਠਾਂ ਕੁਝ ਸਿੱਖ ਸਮਾਜ ਦੀ ਬੇਪ੍ਰਵਾਹੀ ਕਾਰਨ ਆਪਣੀ ਹੋਂਦ ਹੀ ਮਿਟਾ ਚੁੱਕੀਆਂ ਹਨ । ਇਹ ਗ੍ਰੰਥ ਉਹਨਾਂ ਦੇ ਚਿਨ੍ਹਾਂ ਦਾ ਪਤਾ ਵੀ ਦਿੰਦਾ ਹੈ ਕਿ ਸਾਡੇ ਪਾਸ ਪਹਿਲਾਂ ਕਿੰਨਾ ਭੰਡਾਰ ਸੀ ? ਦਰਬਾਰ ਸਾਹਿਬ ਅੰਮ੍ਰਿਤਸਰ, ਪਟਨਾ ਸਾਹਿਬ ਆਦਿ ਗੁਰਧਾਮਾਂ ਦੇ ਤੋਸ਼ੇ ਖਾਨਿਆਂ ਵਿੱਚ ਕਿਸੇ ਵੇਲੇ ਕੀਮਤੀ ਦੁਰਲੱਭ ਵਸਤਾਂ ਦਾ ਬਹੁਤ ਵੱਡਾ ਭੰਡਾਰ ਸੀ । ਗਿਆਨੀ ਜੀ ਨੇ ਕਈ ਗੁਰਧਾਮਾਂ ਬਾਰੇ ਦੱਸਿਆ ਕਿ ਇਥੇ ਪਹਿਲਾਂ ਗੁਰਦੁਆਰਾ ਕਿਸ ਨੇ ਬਣਵਾਇਆ ਸੀ ਜਿਵੇਂ ਨਨਕਾਣਾ ਸਾਹਿਬ ਬਾਰੇ ਲਿਖਿਆ ਹੈ । ਏਥੇ ਪਹਿਲਾਂ ਯਾਦਗਾਰੀ ਸਥਾਨ ਗੁਰੂ ਨਾਨਕ ਜੀ ਦੇ ਪੋਤੇ ਧਰਮਚੰਦ ਜੀ ਨੇ ਕਾਇਮ ਕੀਤਾ। ਭਾਵੇ ਹੁਣ ਤੱਕ ਪੂਰੇ ਹੋਏ ਕਈ ਧਾਮਾਂ ਦਾ ਪਤਾ ਨਹੀ ਚਲਦਾ ਜਿੰਨਾਂ ਬਾਰੇ ਨਵੀਆਂ ਖੋਜਾਂ ਦੀ ਲੋੜ ਹੈ ਪਰ ਕਈ ਭੂਲੇ ਵਿਸਰੇ ਨਾ ਥਾਂ ਗਿਆਨੀ ਜੀ ਨੇ ਦਿਤੇ ਹਨ । ਆਪ ਜੀ ਨੇ ਸਫਾ 82 ਉੱਤੇ ਗੁਰਦੁਆਰਾ ਪਿੰਡ ਰਾੜਾ ਸਾਹਿਬ ਤੇ ਉਸਦੇ

ਨੇੜੇ ਫਲੋਡ ਪਿੰਡ ਤੇ ਜਰਗੜੀ ‘ਤੇ ਉਸਦੇ ਨਾਲ ਦੇ ਭੁੱਲੇ ਵਿਸਰੇ ਪਿੰਡਾਂ ਤੇ ਸਥਾਨਾਂ ਨੂੰ ਵੀ ਆਪਣੀ ਰਚਨਾਂ ਵਿੱਚ ਥਾਂ ਦਿੱਤਾ ਹੈ ਪੜ੍ਹਦਿਆਂ ਹੀ ਇਹਨਾਂ ਪਿੰਡਾਂ ਵਿਚ ਗੁਰੂ ਸਾਹਿਬ ਦੇ ਚਰਨ ਪਾਉਣ ਦੀ ਯਾਦ ਤਾਜ਼ਾ ਹੋ ਆਉਂਦੀ ਹੈ । ਕੁਰੜ ਛਾਪਾ ਪਿੰਡ ਦੇ ਰਵਿਦਾਸੀਆਂ ਦਾ ਘਰਾਣਾ ਜੋ ਮਸੰਦ ਵੀ ਸਨ ਉਨ੍ਹਾਂ ਵਿਚ ਰਾਗੀਆਂ ਦਾ ਪ੍ਰਵਾਰ ਵੀ ਹੁੰਦਾ ਸੀ । ਇਹ ਰਾਗੀ 10 ਪੁਸ਼ਤਾਂ ਤੋਂ ਮਸੰਦ ਕਹਾਉਂਦੇ ਆ ਰਹੇ ਸਨ । ਇਥੋਂ ਦੇ ਨਾਲ ਦੇ ਪਿੰਡਾਂ ਵਿਚ ਗੁਰੂ ਜੀ ਦਾ ਆਉਣਾ ਵੀ ਦੱਸਿਆ ਹੈ । ਮੂਲੋਵਾਲ ਤੇ ਧਨੌਲੇ ਦੇ ਗੁਰਧਾਮਾਂ ਵਿਚੋਂ ਪੁਰਾਣੇ ਲੱਭੇ ਪ੍ਰਮਾਣਾਂ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ ਕਿ ਛੇਵੇਂ ਤੇ ਦਸਵੇਂ ਗੁਰੂ ਜੀ ਇਸ ਇਲਾਕੇ ਨੂੰ ਨਿਵਾਜਦੇ ਰਹੇ ਹਨ ।

ਪੰਡਿਤ ਤਾਰਾ ਸਿੰਘ ਜੀ ਅਤੇ ਗਿਆਨੀ ਜੀ ਤੋਂ ਬਾਅਦ ਗੁਰਧਾਮਾਂ ਦਾ ਇਸ ਕਿਸਮ ਦੀ ਖੋਜ ਤੇ ਪੜਤਾਲ ਨਾਲ ਕੋਈ ਹੋਰ ਗ੍ਰੰਥ ਨਹੀਂ ਲਿਖਿਆ ਗਿਆ ਹਾਂ ਯਤਨ ਹੁੰਦੇ ਰਹੇ ਹਨ । ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਗ੍ਰੰਥ ‘ਮਹਾਨ ਕੋਸ਼’ ਲਈ ਇਕ ਇਤਿਹਾਸ ਖੋਜੀ ਰੱਖਕੇ ਗੁਰਦੁਆਰਿਆਂ ਬਾਰੇ ਥਾਂ-ਥਾਂ ਪਤਾ ਕਰਨ ਲਈ ਉਚੇਚਾ ਉਦਮ ਕਰਵਾਇਆ ਸੀ । ਉਨ੍ਹਾਂ ਦੇ ਦਿੱਤੇ ਹੋਏ ਸੰਖੇਪ ਨੋਟ ‘ਮਹਾਨ ਕੋਸ਼’ ਵਿਚ ਸਬੰਧਤ ਥਾਵਾਂ ਤੇ ਉੱਤੇ ਛਪੇ ਹੋਏ ਹਨ । ਉਸ ਖੋਜੀ ਨੇ ਗੁਰਧਾਮਾਂ ਦੇ ਇਤਿਹਾਸ ਸਬੰਧੀ ਖੋਜ ਨਾਲ ਹਾਲਾਤ ਲਿਖੇ ਸਨ । ਉਸ ਸਮੱਗਰੀ ਨੂੰ ਭਾਈ ਕਾਨ੍ਹ ਸਿੰਘ ਨੇ ਲੋੜੀਂਦੀ ਸੁਧਾਈ ਕਰਕੇ ਭਿੰਨ ਭਿੰਨ ਪ੍ਰਸੰਗਾਂ ਵਿਚ ‘ਮਹਾਨ ਕੋਸ਼’ ਵਿੱਚ ਵਰਤਿਆ ਹੈ । ਭਾਈ ਸਾਹਿਬ ਜੀ ਦੀ ਆਗਿਆ ਨਾਲ ਪਿਛੋਂ ਜਾ ਕੇ, ਉਦਮ ਕਰਕੇ ਇਸੇ ਖੋਜੀ ਨੇ ‘ਗੁਰਧਾਮ ਦਰਸ਼ਨ’ ਪੁਸਤੱਕ ਵੀ ਤਿਆਰ ਕਰਕੇ ਵੱਖਰੀ ਛਾਪ ਦਿੱਤੀ ਸੀ । ਇਹ ਗ੍ਰੰਥ ਵੀ ਪਾਠਕਾਂ ਲਈ ਅੱਜ ਕੱਲ੍ਹ ਪ੍ਰਾਪਤ ਨਹੀਂ ਤੇ ਛਾਪਣ ਯੋਗ ਹੈ । ਤਾਜਾ ਜਾਣਕਾਰੀ ਲਈ ਗੁਰਧਾਮਾਂ ਸਬੰਧੀ ਪਿਛੋਂ ਲਿਖੇ ਕੁਝ ਹੋਰ ਛੋਟੇ ਵੱਡੇ ਗ੍ਰੰਥ ਵੀ ਮਿਲਦੇ ਹਨ । ਗਿਆਨੀ ਠਾਕੁਰ ਸਿੰਘ ਜੀ ਦਾ ਗੁਰਧਾਮ ਦਰਸ਼ਨ ਵਰਣਨ ਯੋਗ ਹੈ, ਜਿਹੋ ਜਿਹੇ ਵੇਰਵੇ ਉਦੋਂ ਉਹਨਾਂ ਨੂੰ ਮਿਲੇ ਉਨ੍ਹਾਂ ਨੇ ਆਪਣੇ ਗ੍ਰੰਥ ਵਿੱਚ ਛਾਪ ਦਿੱਤੇ । ਕੁੱਝ ਛੋਟੇ ਵੱਡੇ ਪੁਸਤੱਕ ਤੇ ਪੈਂਫਲਿਟ ਕਈ ਪ੍ਰੇਮੀ ਸੱਜਣਾਂ ਦੇ ਲਿਖੇ ਮਿਲਦੇ ਹਨ । ਇਸ ਭਾਂਤ ਦੇ ਗ੍ਰੰਥਾਂ ਵਿੱਚ ਇਤਿਹਾਸਕ ਵਸਤਾਂ ਤੇ ਧਾਮਾਂ ਦੇ ਕੀਮਤੀ ਉਲੇਖ ਤੇ ਹਵਾਲੇ, ਜਿਵੇਂ ਪੰਡਿਤ ਤਾਰਾ ਸਿੰਘ ਜੀ ਤੇ ਗਿਆਨੀ ਗਿਆਨ ਸਿੰਘ ਦੇ ਗ੍ਰੰਥਾਂ ਵਿੱਚ ਆਏ ਹਨ, ਨਵੇਂ ਗ੍ਰੰਥਾਂ ਵਿੱਚ ਨਹੀਂ ਮਿਲਦੇ । ਇਸ ਲਈ ਪਹਿਲੇ ਗ੍ਰੰਥ ਵਧੇਰੇ ਕੀਮਤੀ ਹਨ ਤੇ ਉਨ੍ਹਾਂ ਵਿਚ ਦਿੱਤੀ ਸਮੱਗਰੀ ਸਦਾ ਕੀਮਤੀ ਰਹੇਗੀ । ਪੰਡਿਤ ਤਾਰਾ ਸਿੰਘ ਜੀ ਨੇ ਤਲਵੰਡੀ ਸਾਬੋ ਵਿਚ ਦਮਦਮਾ ਸਾਹਿਬ ਦੇ ਤਖ਼ਤ ਅਤੇ ਬੀੜ ਰਚਣ ਦੇ ਪ੍ਰਸੰਗ ਦਾ ਉਲੇਖ ਕੀਤਾ ਹੈ । ਬਾਬਾ ਆਲਾ ਸਿੰਘ ਦੇ ਬੁਰਜ ਵਾਲੀਆਂ ਪੁਰਾਤਨ ਹੱਥ ਲਿਖਤ ਬੀੜਾਂ ਵਿਚੋਂ ਇਕ ਬੀੜ ਰਾਜੇ ਸੰਸਾਰ ਚੰਦ ਵੱਲੋਂ ਪਟਿਆਲੇ ਦੇ ਰਾਜ-ਘਰਾਣੇ ਨੂੰ ਭੇਟ ਕਰਨ ਦਾ ਸੰਖੇਪ ਹਾਲ ਲਿਖਿਆ ਹੈ । ਉਸ ਬੀੜ ਉਪਰ ਦਸ਼ਮੇਸ਼ ਜੀ ਦੇ ਨਿਸ਼ਾਨ ਹਨ । ਇਕ ਬੀੜ ਉਥੇ ਹੋਰ ਹੈ ਜੋ ‘ਆਦਿ ਬੀੜ’ ਦੀਆਂ ਸ਼ਾਖਾਵਾਂ ਵਿਚੋਂ ਹੈ । ਤਿੰਨ ਚਾਰ ਹੋਰ ਭੀ ਮਹੱਤਤਾ ਵਾਲੀਆਂ ਬੀੜਾ ਹੈ ਸਨ ।

ਸਿੱਖਾਂ ਦਾ ਕੇਂਦਰੀ ਧੁਰਾ ਗੁਰਦੁਆਰੇ ਹਨ । ਸਾਡਾ ਪਿਛਲੀ ਸਦੀ ਦਾ ਇਤਿਹਾਸ ਗੁਰਦੁਆਰਿਆਂ ਦੇ ਉਦਾਲੇ ਘੁੰਮਦਾ ਹੈ । ਗੁਰਦੁਆਰਿਆਂ ਵਿਚੋਂ ਪੁਜਾਰੀਵਾਦ ਨੂੰ ਵਿਦਾ ਕਰਨ ਤੋਂ ਗੁਰਦੁਆਰਾ ਸੁਧਾਰ ਲਹਿਰ ਦਾ ਕਾਮਯਾਬੀ ਤੱਕ ਪੁੱਜਣਾ ਏਸ ਸਦੀ ਦੀ ਮਹਾਨ ਪ੍ਰਾਪਤੀ ਹੈ ਸਿੱਖ ਇਤਿਹਾਸ ਦਾ ਸੁਨਹਿਰੀ ਕਾਂਡ ਹੈ । ਪੁਰਾਣੇ ਗੁਰਧਾਮਾਂ ਦੀ ਬਣਤਰ ਤੇ ਪੁਰਾਣੀ ਵਸਤੂ-ਕਲ੍ਹਾ ਦੇ ਵੀ ਗੁਰਧਾਮ ਗਵਾਹੀ ਦਿੰਦੇ ਹਨ । ਬੀਤੇ ਸਮੇਂ ਦੀ ਵਸਤੂ ਕਲ੍ਹਾ ਦਾ ਪ੍ਰਭਾਵ ਸਾਡੇ ਗੁਰਧਾਮ ਬਨਾਉਣ ਵਾਲਿਆਂ ਉਤੇ ਪਿਆ । ਜਦੋਂ ਕਿ ਹੁਣ ਪੁਰਾਤਨ ਗੁਰਦੁਆਰੇ ਢਾਹ ਕੇ ਨਵੇਂ ਬਣਾਏ ਜਾ ਰਹੇ ਹਨ,ਜਿਸ ਨਾਲ ਕਈ ਪੁਰਾਤਨ ਚੀਜ਼ਾ ਵੀ ਅਲੋਪ ਹੋ ਰਹੀਆਂ ਹਨ। ਕਰੋੜਾਂ ਰੁਪਏ ਨਵੇਂ ਗੁਰਧਾਮਾਂ ਉੱਤੇ ਖਰਚ ਵੀ ਹੋ ਰਹੇ ਹਨ । ਹੋਰ ਜ਼ਰੂਰੀ ਹੋ ਗਿਆ ਹੈ ਉਸ ਪੁਰਾਤਨ ਬੀਤੇ ਦੇ ਚਿੰਨ੍ਹ ਵੀ ਸੰਭਾਲੇ ਜਾਣ । ਇਨ੍ਹਾਂ ਦੇ ਚਿੰਨ੍ਹ ਸੰਭਾਲੇ ਜਾਣ ਤਾਂ ਪੁਰਾਣੀ ਕਲਾ ਤੇ ਵਿਵਸਥਾ ਦਾ ਪਤਾ ਚਲੇ । ਗੁਰਧਾਮਾਂ ਦੇ ਇਤਿਹਾਸ ਦੀ ਖੋਜ ਜਿਸਦੇ ਲਿਖਣ ਦੇ ਕਾਰਜ ਅਸੀਂ ਹਾਲ ਤੱਕ ਜ਼ਿੰਮੇਵਾਰੀ ਨਾਲ ਸਾਹਮਣੇ ਨਹੀਂ ਰੱਖੇ ਇੱਕ ਵੰਗਾਰ ਹਨ ਕਿ ਗੁਰਦੁਆਰਿਆ ਦਾ ਨਵੇ ਸਿਰਿਓ ਸਰਵੇ ਕੀਤਾ ਜਾਵੇ, ਦੇਸ ਵਿਦੇਸ ਦੇ ਗੁਰਦੁਆਰਿਆ ਦੇ ਹਾਲਾਤ ਵੀ ਲਿਖੇ ਜਾਣ ।

ਗੁਰੂ ਨਾਨਕ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਸ਼ਤਾਬਦੀਆਂ ਸਮੇਂ ਕੁਝ ਕੰਮ ਸਾਹਮਣੇ ਆਏ ਸਨ, ਪੰਜਾਬੀ ਯੂਨੀਵਰਸਿਟੀ ਵੱਲੋਂ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸ਼ਤਾਬਦੀ ਵੇਲੇ ਉਚੇਚੇ ਹੰਭਲੇ ਮਾਰੇ ਗਏ ਸੀ । ਕੁੱਝ ਖੋਜੀ ਅਤੇ ਵਿਦਵਾਨਾਂ ਨੂੰ ਵੱਖੋ-ਵੱਖਰੀਆਂ ਥਾਵਾਂ ਤੇ ਭੇਜਿਆਂ ਗਿਆ ਸੀ । ਇਸ ਤਰ੍ਹਾਂ ਗੁਰੂ ਸਾਹਿਬਾਨ ਜੀ ਦੀਆਂ ਯਾਤਰਾਵਾਂ ਤੇ ਉਨ੍ਹਾਂ ਦੇ ਸਥਾਨਾਂ ਦੀ ਜਾਣਕਾਰੀ ਦੀ ਖੋਜ ਪੜਤਾਲਣ ਦਾ ਕੁਝ ਕੰਮ ਹੋਇਆ ਸੀ । ਫਲਸਰੂਪ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਪਾਵਨ ਕੀਤੀਆਂ ਥਾਵਾਂ ਬਾਰੇ, ਉਥੇ ਪਈਆਂ ਪੁਰਾਤਨ ਯਾਦਗਾਰੀ ਵਸਤਾਂ ਸਬੰਧੀ ਕਾਫ਼ੀ ਕੁਝ ਇਕ ਪੁਸਤੱਕ ਵਿੱਚ ਸਾਹਮਣੇ ਆਇਆ । ਜਿਸ ਦਾ ਸਾਨੂੰ ਪਹਿਲਾਂ ਪਤਾ ਨਹੀਂ ਸੀ । ਨਾਲੋਂ-ਨਾਲ ਆਸ-ਪਾਸ ਦੇ ਹਾਲਾਤ ਵੀ ਚੰਗੇ ਆ ਗਏ ਸਨ । ਪੰਜਾਬੀ ਯੂਨੀਵਰਸਿਟੀ ਵੱਲੋਂ ਛਾਪੀ ਗਈ ਇਹ ਪੁਸਤੱਕ ਇਤਿਹਾਸਿਕ ਸਮੱਗਰੀ ਦੇ ਵੇਰਵਿਆਂ ਸਮੇਤ ਰੀਸ ਕਰਨਯੋਗ ਹੈ । ਲੋੜ ਹੈ ਅਜਿਹੀ ਵਿਧੀ ਵਿਉਂਤ ਵਿੱਚ ਵਾਧੇ-ਘਾਟੇ ਕਰਕੇ ਗੁਰਦੁਆਰਿਆਂ ਦਾ ਸਰਵੇ ਕਰਵਾਕੇ ਪੁਸਤੱਕਾਂ ਤਿਆਰ ਕੀਤੀਆਂ ਜਾਣ ਤੇ ਸਚਿੱਤਰ ਰੂਪ ਵਿਚ ਛਾਪੀਆਂ ਜਾਣ । ਕੌਮੀ ਵਿਭੂਤੀ ਦਾ ਇਹ ਪੱਖ ਸਾਡਾ ਸ਼ਾਨਦਾਰ ਪਹਿਲੂ ਹੈ ।

ਦੇਸ਼ ਦੇਸ਼ਾਵਾਂ ਦੇ ਹੋਰ ਗੁਰਧਾਮ ਘੱਟੋ-ਘੱਟ ਗੁਰੂ ਸਾਹਿਬਾਨ ਦੇ ਨਾਮ ਅਤੇ ਸਤਿਗੁਰਾਂ ਦੇ ਕਾਰਨਾਮੇ ਪ੍ਰਗਟ ਕਰਨ ਵਾਲਾ ਇਕ ਵੱਡਾ ਆਕਰਸ਼ਕ ਵਸੀਲਾ ਹੋ ਨਿਬੜੇਗਾ । ਇਤਿਹਾਸ ਦੀਆਂ ਕਈ ਹੋਰ ਕਥਾ-ਕਹਾਣੀਆਂ ਮਿਲਣਗੀਆਂ । ਭੂਤ ਤੋਂ

ਵਰਤਮਾਨ ਤੱਕ ਪੁੱਜਣ ਦੇ ਕਈ ਪੱਖ ਵੀ ਸਾਹਮਣੇ ਆਉਣਗੇ। ਕਈ ਹੋਰ ਅਣਜਾਣੀਆਂ ਵਸਤਾਂ ਵੀ ਸਾਹਮਣੇ ਚਰਚਿਤ ਹੋਣਗੀਆਂ। ਕਈ ਨਵੇਂ ਲੱਭੇ ਤੇ ਉੱਭਰੇ ਥਾਵਾਂ ਨੂੰ ਪ੍ਰਮਾਣਿਕਤਾ ਮਿਲੇਗੀ, ਜਿਨ੍ਹਾਂ ਦੀ ਕਈ ਕਾਰਨਾਂ ਕਰਕੇ ਪਹਿਲਾਂ ਕਿਤੇ ਉਲੇਖਾ ਨਹੀਂ। ਕੁੱਝ ਥਾਵਾਂ ਤੋਂ ਪੁਰਾਣੇ ਨਿਸ਼ਾਨ ਤੇ ਕਾਗਜ਼ ਮਿਲੇ ਹਨ, ਅਜਿਹੀਆਂ ਲੱਭਤਾ ਸਾਡੇ ਪਾਸ ਵੱਧਣਗੀਆਂ।

ਗੁਰਧਾਮਾਂ ਦੇ ਮਨੋਂ ਵਿਗਿਆਨ ਦੇ ਪੱਖੋਂ ਯਾਤਰਾ ਅਤੇ ਜਗਿਆਸਾ ਨੂੰ ਵੀ ਬਲ ਮਿਲੇਗਾ। ਲੋੜ ਹੈ ਸੱਭ ਪੱਖਾਂ ਨੂੰ ਸੰਭਾਲਿਆ ਜਾਵੇ, ਇਹੋ ਜਿਹੇ ਕਈ ਕਿਸਮਾਂ ਦੇ ਜਿਨ੍ਹਾਂ ਥਾਵਾਂ, ਇਲਾਕਿਆ, ਗੁਰਦੁਆਰਿਆ ਬਾਰੇ ਨੋਟ ਲਿਖੇ ਜਾਣਗੇ ਤੇ ਨਵੇ ਗ੍ਰੰਥਾਂ ਵਿਚ ਜ਼ਿਕਰ ਆਵੇਗਾ, ਸੰਗਤਾਂ ਦੀ ਸਾਂਝ ਤੇ ਲੋਕਾਂ ਦੀ ਜਗਿਆਸਾ ਗੁਰੂ-ਘਰ ਨਾਲ ਹੋਰ ਜੁੜੇਗੀ ਗੂੜ੍ਹੀ ਸਾਂਝ ਪੱਕੀ ਹੋਵੇਗੀ। ਸਿੱਖ ਧਰਮ ਪ੍ਰਤੀ ਨੇੜਤਾ ਦੇ ਮਨੋ-ਭਾਵ ਉਭਰਨਗੇ। ਇੰਝ ਗੁਰਦੁਆਰੇ ਜੋ ਮੁੱਖ ਰੂਪ ਵਿੱਚ ਸਿੱਖੀ ਦੇ ਪ੍ਰਚਾਰ ਦੇ ਮੂਲ ਸੋਮੇ ਤੇ ਝੂਲਦੇ ਨਿਸ਼ਾਨਾਂ ਤੇ ਨਗਾਰਿਆਂ ਦੀ ਘਨਘੋਰ ਨਾਲ ਕੌਮ ਨੂੰ ਜਗਾਉਣ ਦੇ ਸਾਧਨ ਹਨ, ਇੰਵੇ ਪ੍ਰਭਾਵਸ਼ੀਲ ਰੂਪ ਵਿਚ ਦਰਸ਼ਨ ਦੇਣਗੇ।

ਵਰਤਮਾਨ ਸਿੱਖ ਸਮਾਜ ਕਾਫ਼ੀ ਮਾਤਰਾ ਵਿੱਚ ਗੁਰਦੁਆਰਿਆ ਨਾਲ ਜੁੜਿਆ ਹੋਇਆ ਹੈ। ਜਗਿਆਸੂ ਲੋਕ ਸਾਰੇ ਗੁਰਦੁਆਰਿਆਂ ਨੂੰ ਤੀਰਥਾਂ ਦੇ ਰੂਪ ਵਿਚ ਮੰਨਦੇ ਹਨ ਤੇ ਇਹ ਹੈਨ ਵੀ ਤੀਰਥ, ਜਿਥੋਂ ਭਵ ਸਾਗਰ ਪਾਰ ਲੰਘਣ ਦਾ ਉਦਮ ਤੇ ਪ੍ਰੇਰਨਾ ਮਿਲਦੀ ਹੈ। ਇਸ ਲਈ ਗੁਰਦੁਆਰਿਆਂ ਦੀ ਦਰਸ਼ਨ ਯਾਤਰਾ ਤੇ ਵਾਕਫ਼ੀ ਲਈ ਹਰ ਗੁਰਸਿੱਖ ਦੇ ਧਿਆਨ ਖਿੱਚਣ ਦੀ ਲੋੜ ਹੈ। ਗੁਰਧਾਮਾਂ ਦੇ ਆਸ-ਪਾਸ ਸੈਂਕੜੇ ਲੋਕ ਤੇ ਅਨੇਕਾਂ ਸੰਗਤਾਂ ਆਉਂਦੀਆਂ ਜਾਂਦੀਆਂ ਲੰਘਦੀਆਂ ਹਨ, ਜਿੱਥੇ ਗੁਰਦੁਆਰਾ ਆਵੇ, ਯਾਤਰੀਆਂ ਨੂੰ ਖਿੱਚ ਪੈਣੀ ਚਾਹੀਦੀ ਹੈ ਤੇ ਪਿਛੋਕੜ ਦੀ ਜਾਣਕਾਰੀ ਮਿਲਣੀ ਚਾਹੀਦੀ ਹੈ। ਜਾਣਕਾਰੀ ਪਿਛੋਂ ਗੁਰਧਾਮਾਂ ਦੇ ਦਰਸ਼ਨਾਂ ਦਾ ਪ੍ਰਭਾਵ ਹੋਰ ਵਧਦਾ ਪੈਂਦਾ ਹੈ। ਜਦੋਂ ਇਤਿਹਾਸ ਦੀ ਜਾਣਕਾਰੀ ਦੀ ਲੋਅ ਲਗ ਜਾਂਦੀ ਹੈ ਉਹ ਸੋਨੇ ਉਤੇ ਸੁਹਾਗੇ ਦਾ ਕੰਮ ਹੋ ਜਾਂਦਾ ਹੈ। ਛੋਟੇ-ਛੋਟੇ ਇਤਿਹਾਸਿਕ ਪ੍ਰੀਚਯ-ਪੱਤਰ ਛਾਪਣ ਦੇ ਅਨੇਕਾ ਹੋਰ ਵੱਡੇ ਲਾਭ ਹੋ ਸਕਦੇ ਹਨ।

ਆ ਰਹੇ ਜ਼ਮਾਨੇ ਵਿਚ ਗੁਰਧਾਮਾਂ ਦੀ ਯਾਤਰਾ ਤੇ ਜਾਣਕਾਰੀ ਫਿਲਮਾਂ ਬਣਾਕੇ ਦਰਸਾਉਣ ਦੀ ਰੀਤੀ ਵੀ ਲਾਭਵੰਦੀ ਰਹੇਗੀ। ਇਸ ਲਈ ਜ਼ਰੂਰੀ ਹੈ ਆਸ-ਪਾਸ ਦੀ ਜਾਣਕਾਰੀ ਇਤਿਹਾਸ **ਸੰਬੰਧਤ ਚੰਗਾ ਪਿਛੋਕੜ** ਹੋਵੇ ਇਕ ਭਾਰਤ ਭਰ ਦੇ ਗੁਰਧਾਮਾਂ ਦਾ ਸਰਵੇ ਕਰਵਾਇਆ ਜਾਵ ਤੇ ਨਾਲੋ-ਨਾਲ ਉਹ ਥਾਂ ਵੀ ਸ਼ਾਮਲ ਕੀਤੇ ਜਾਣ ਜੋ ਹੁਣ ਭਾਰਤ ਤੋਂ ਬਾਹਰ ਹਨ ਤੇ ਜਿੱਥੇ ਵੱਡੇ ਵੱਡੇ ਸ਼ਾਨਦਾਰ ਇਤਿਹਾਸਕ ਤੇ ਘਟਨਾਵਾਂ ਨਾਲ ਸਬੰਧਤ ਗੁਰਧਾਮ ਹਨ। ਇਸ ਤਰ੍ਹਾਂ ਸਚਿੱਤਰ ਇਤਿਹਾਸ ਵੀ ਤਿਆਰ ਕੀਤੇ ਜਾ ਸਕਦੇ

ਹਨ । ਇਸ ਵੱਡੇ ਕਾਰਜ ਲਈ ਜੋ ਗ੍ਰੰਥ ਗੁਰਦੁਆਰਿਆਂ ਬਾਰੇ ਪਹਿਲਾਂ ਛਪੇ ਜਾਂ ਲਿਖੇ ਗਏ ਹਨ । ਕਿਸੇ ਵੀ ਰੂਪ ਵਿੱਚ ਵੀ ਮਿਲਦੇ ਹਨ, ਗ੍ਰੰਥਾਂ ਨੂੰ ਵੀ ਮੁੜ ਪ੍ਰਕਾਸ਼ਤ ਕੀਤਾ ਜਾਵੇ । ਲੋੜੀਦੇ ਪੁਰਾਣੇ ਉਹ ਗ੍ਰੰਥ ਹਵਾਲਾ ਪੁਸਤੱਕਾਂ ਦਾ ਕੰਮ ਤਾਂ ਦੇਣਗੇ । 'ਗੁਰਧਾਮ ਸੰਗ੍ਰਹਿ ਪੁਸਤੱਕ ਇਸ ਆਸ਼ੇ ਨੂੰ ਮੁੱਖ ਰੱਖਕੇ ਪ੍ਰਕਾਸ਼ਨ ਪੂਰਤੀ ਹੈ ।

ਬੇਸ਼ੱਕ ਗੁਰਧਾਮਾਂ ਬਾਰੇ ਪਹਿਲੀ ਲਿਖਤ ਪੰਡਿਤ ਤਾਰਾ ਸਿੰਘ ਜੀ ਦਾ ਲਿਖਿਆ 'ਗੁਰ-ਤੀਰਥ ਸੰਗ੍ਰਹਿ' ਗ੍ਰੰਥ ਹੈ, ਉਹ ਵੀ ਨਾਲ ਹੀ ਛਾਪਿਆ ਜਾ ਰਿਹਾ ਹੈ । ਅਜਿਹੇ ਹੋਰ ਗ੍ਰੰਥ ਛਾਪਣ ਦੇ ਵਿਚਾਰ ਵੀ ਹਨ ਕਿਉਂਕਿ ਇਹ ਬੁਨਿਆਦੀ ਗ੍ਰੰਥ ਇਸ ਕਿਸਮ ਦੇ ਕਈ ਪੱਖਾਂ ਤੋਂ ਖੋਜ ਵਿਚਾਰ ਦੇ ਹੋਰ ਕਾਰਜ਼ਾਂ ਲਈ ਅਧਾਰ ਬਣ ਸਕਦੇ ਹਨ ।

ਸਿੰਘ ਸਭਾ ਲਹਿਰ ਤੋਂ ਪਹਿਲਾਂ ਗੁਰਦੁਆਰਿਆਂ ਉੱਤੇ ਪੁਜਾਰੀਆਂ ਦੇ ਕਬਜੇ ਹੋਣ ਕਾਰਨ ਪੰਥਕ ਵਿਚਾਰ ਦੀ ਚਰਚਾ ਗੁਰਧਾਮਾਂ ਵਿਚ ਹੋਣ ਨਹੀਂ ਦਿੱਤੀ ਜਾਦੀ ਸੀ । ਸਿੱਖ ਸੰਗਤਾਂ ਗੁਰਦੁਆਰਿਆਂ ਵਿੱਚ ਉਂਝ ਵੀ ਘੱਟ ਜਾਂਦੀਆਂ ਸਨ, ਪਛੜੀਆਂ ਸ੍ਰੇਣੀਆਂ ਨੂੰ ਤਾਂ ਅੰਮ੍ਰਿਤ ਵੇਲੇ ਜਾਣਦੀ ਹੀ ਉੱਤੇ ਰੋਕ ਸੀ । ਗੁਰਮਤਿ ਵਿਚਾਰਾਂ ਤੇ ਪ੍ਰਚਾਰ ਪੁਜਾਰੀ ਕਰਨ ਹੀ ਨਹੀਂ ਦਿੰਦੇ ਸਨ । ਸਿੰਘ ਸਭਾ ਲਹਿਰ ਦੇ ਉਦਮੀ ਸੇਵਕਾਂ ਨੇ ਵੱਖੋ-ਵੱਖਰੇ ਨਗਰਾਂ, ਸ਼ਹਿਰਾਂ ਵਿਚ 'ਸਿੰਘ ਸਭਾ' ਨਾਮ ਦੇ ਕੇ ਗੁਰਦੁਆਰੇ ਬਨਾਉਣੇ ਅਰੰਭੇ । ਕਈ ਥਾਂ ਸਿੰਘ ਸਭਾ ਨਾਂ ਦੇ ਗੁਰਦੁਆਰਿਆ ਸੰਸਥਾ ਦਾ ਵਰਣਨਯੋਗ ਵਿਕਾਸ ਹੋਇਆ ਹੈ, ਹੁਣ ਸੰਗਤਾਂ ਅਜਿਹੇ ਗੁਰਧਾਮਾਂ ਵਿਚ ਜੁੜਦੀਆਂ ਅਤੇ ਸਾਰੇ ਕਾਰਜ ਸਾਰਦੀਆਂ ਹਨ । ਇਹ ਗੁਰਧਾਮਾਂ ਵਿੱਚ ਜੁੜਦੀਆਂ ਅਤੇ ਸਾਰੇ ਕਾਰਜ ਸਾਰਦੀਆਂ ਹਨ । ਕਈ ਗੁਰਦੁਆਰੇ ਵੱਡੇ 2 ਸ਼ਾਨਦਾਰ ਅਤੇ ਸਾਧਨ ਸੰਪੰਨ ਹਨ । ਜਿਨ੍ਹਾਂ ਗੁਰੂ ਪਿਆਰੇ ਉਦਮੀਆਂ ਨੇ ਪੰਜਾਬ ਤੋਂ ਬਾਹਰ ਜਾ ਕੇ ਇਹ ਪ੍ਰਚਾਰ ਦੇ ਮਨਾਰੇ ਖੜੇ ਕੀਤੇ ਤੇ ਉਹਨਾਂ ਦਾ ਯੋਗਦਾਨ ਵੀ ਬਹੁਮੁੱਲਾ ਹੈ ਉਨ੍ਹਾਂ ਦੀਆਂ ਸੇਵਾਵਾਂ ਦਾ ਲੋੜੀਦੇ ਅੰਸ਼, ਏਨ੍ਹਾਂ ਗੁਰਧਾਮਾਂ ਦੇ ਇਤਿਹਾਸ ਵਿਚ ਹੋਣਾ ਚਾਹੀਦਾ ਹੈ ।

ਵਿਦੇਸ਼ਾਂ ਵਿੱਚ ਸਿੰਘ ਸਭਾਵਾਂ ਦੇ ਕਈ ਗੁਰਦੁਆਰੇ ਬਹੁਤ ਸ਼ਾਨਦਾਰ ਹਨ ਜਿਨ੍ਹਾਂ ਵਿੱਚ ਕੁੱਝ ਗੁਰੂ ਸਾਹਿਬਾਨ ਦੇ ਨਾਮ ਉੱਤੇ ਵੀ ਹਨ, ਜਿਵੇਂ ਅਮਰੀਕਾ, ਇੰਗਲੈਂਡ, ਅਫ਼ਰੀਕਾ, ਕੈਨੇਡਾ ਦੇ ਵਿਚ ਗੁਰਧਾਮ ਹਨ, ਜਿੱਥੇ ਜਿੱਥੇ ਸਿੱਖ ਗਏ ਅਤੇ ਆਬਾਦ ਹੋਏ ਹਨ ਉਥੋਂ ਉਥੇ ਸੰਗਤ ਜੋੜਨ ਦੇ ਅਤੇ ਪ੍ਰਚਾਰ ਦੇ ਸੋਮੇ ਬਣਾਏ ਗਏ ਹਨ। ਵਿਦੇਸ਼ ਦੇ ਗੁਰਦੁਆਰੇ ਅਕਾਰ ਵਸਤੂ ਤੇ ਸੁੰਦਰਤਾ ਦੇ ਪੱਖੋਂ ਆਪਣੀ ਸ਼ਾਨ ਰੱਖਦੇ ਹਨ । ਕੈਨੇਡਾ ਇਕ ਗੁਰਦੁਆਰੇ ਦਾ ਵੱਡਾ ਗੁੰਬਦ, ਸ਼ੀਸ਼ੇ ਅਤੇ ਸੋਨੇ ਦੀਆ ਧਾਰਾ ਵਾਲਾ ਹੈ । ਜਿਸ ਨੂੰ ਹਵਾਈ ਜਹਾਜ਼ ਰਾਹੀ ਥਾ ਸਿਰੇ ਟਿਕਾਉਣ ਲਈ ਹੀ ਹਜ਼ਾਰ ਡਾਲਰ ਖਰਚ ਆਏ ਸਨ । ਆਸ਼ਾ ਹੈ ਖਾਲਸਾ ਪੰਥ ਦੇ ਮੁਹਾਣਿਆ ਦਾ ਧਿਆਨ ਗੁਰਦੁਆਰਿਆਂ ਦੇ ਇਤਿਹਾਸ ਲਿਖਣ ਤੇ ਸਮੱਗਰੀ ਦੀ ਸੰਭਾਲਣ ਵੱਲ ਜਾਵੇਗਾ । ਜਿੰਨਾਂ ਦੀ ਖੱਟੀ ਕਮਾਈ ਨਾਲ

ਖਾਲਸਾ ਜੀ ਤੇ ਲੋਹ-ਲੰਗਰ ਤੱਪਦੇ ਤੇ ਗੋਲਕਾਂ ਰਾਹੀ ਭੰਡਾਰੇ ਭਰਪੂਰ ਹੁੰਦੇ ਹਨ । ਸੇਵਾ ਦੇ ਕਾਰਜ ਚਲਦੇ ਹਨ । ਜਗਿਆਸੂਆਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਗੁਰਦੁਆਰਿਆਂ ਦੀ ਵੱਡੀ ਸ਼੍ਰੋਮਣੀ ਸੰਸਥਾਵਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਹ ਆਸਾ ਰੱਖੀ ਜਾ ਸਕਦੀ ਹੈ ਕਿ ਉਹ ਇਸ ਕਾਰਜ ਵਿਚ ਵੱਧ ਚੜ੍ਹਕੇ ਦਿਲਚਸਪੀ ਲੈਣੀ, ਖਾਲਸਾ ਜੀ ਦੇ ਇਸ ਪ੍ਰਭਾਵੀ ਪੱਖ ਨੂੰ ਪੁਸਤਕਾਂ ਰਾਹੀਂ ਉਜਾਗਰ ਕਰਨਾ ਚਾਹੀਦਾ ਹੈ, ਇਹ ਇਕ ਵੱਡਾ ਉਪਯੋਗੀ ਪ੍ਰਚਾਰ ਹੈ ।

ਇਹ ਅਰੰਭਿਕ ਜਿਹਾ ਯਤਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਗੁਰਚਰਨ ਸਿੰਘ 'ਟੌਹੜਾ' ਨਾਲ ਹੋਈਆਂ ਉਪਰਲੀ ਕਿਸਮ ਦੇ ਵਿਚਾਰਾਂ ਪਿਛੋਂ ਉਹਨਾਂ ਦੀ ਮਿਥੀ ਗਈ ਪ੍ਰੇਰਨਾ ਦੀ ਪੂਰਤੀ ਲਈ ਅਰੰਭਿਆ ਗਿਆ ਹੈ । ਆਸ ਹੈ ਅਗੋਂ ਜਾਰੀ ਰਹੇਗੀ।

**ਗੁਰਦਿੱਤ ਸਿੰਘ ਗਿਆਨੀ**
**੧੫ ਦਸੰਬਰ ੧੯੯੭**

ਗੁਰਧਾਮ, ਸਿੱਖ ਗੁਰਦੁਆਰੇ ਅਤੇ ਸਿੱਖ ਸੰਸਥਾਂਵਾ, ਸਿੱਖ ਇਤਿਹਾਸ ਦਾ ਮੁੱਢਲਾ ਸਰੋਤ ਹਨ। ਜਿਨ੍ਹਾਂ ਬਾਰੇ ਦੂਰ ਦੁਰਾਡੇ ਬੈਠੇ ਸਿੱਖ ਲਿਖਤੀ ਸਮਗਰੀ ਤੋਂ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ। ਇਸ ਲੋੜ ਨੂੰ ਮੁੱਖ ਰੱਖ ਕੇ ਗਿਆਨੀ ਗਿਆਨੀ ਸਿੰਘ ਹੋਰਾਂ ਦੀ ਇਹ ਪੁਸਤਕ "ਗੁਰਧਾਮ ਸੰਗ੍ਰਹਿ" ਪੌਣੀ ਸਦੀ ਪਹਿਲਾ ਪ੍ਰਕਾਸ਼ਤ ਹੋਈ, ਜੋ ਹੁਣ ਬਹੁਤ ਦੇਰ ਤੋਂ ਪ੍ਰਾਪਤ ਨਹੀਂ ਸੀ। ਇਸੇ ਤਰ੍ਹਾਂ ਭਾਈ ਕਾਨ੍ਹ ਸਿੰਘ ਜੀ ਨਾਭਾ ਰਚਿਤ "ਮਹਾਨ ਕੋਸ਼" ਵਿਚ ਆਏ ਇਤਿਹਾਸਕ ਗੁਰਧਾਮਾਂ ਦੇ ਹਵਾਲਿਆਂ ਨੂੰ ਇੱਕਤਰ ਕਰਕੇ ਬਣਾਈ ਪੁਸਤਕ "ਗੁਰਧਾਮ ਦੀਦਾਰ" ਵੀ ਵਰਨਣ ਯੋਗ ਹੈ। ਇਹ ਪੁਸਤਕਾਂ ਖਾਲਸਾ ਜੀ ਦੇ 300 ਸਾਲਾ ਸਾਜਨਾ ਦਿਵਸ ਨੂੰ ਮੁੱਖ ਰੱਖਕੇ, ਸਿੱਖ ਸਾਹਿਤ, ਇਤਿਹਾਸ ਆਦਿ ਦੀ ਜਾਣਕਾਰੀ ਦਾ ਭੰਡਾਰ ਭਰਨ ਲਈ ਛਾਪੀਆਂ ਜਾ ਰਹੀਆਂ ਹਨ। ਇਨਾਂ ਤੋਂ ਸਿੱਖ ਸੰਗਤਾਂ, ਖੋਜੀ ਤੇ ਪਾਠਕ ਲਾਭ ਪ੍ਰਾਪਤ ਕਰਨਗੇ। ਇਸ ਪੁਸਤਕ ਲਈ ਗਿਆਨੀ ਗੁਰਦਿੱਤ ਸਿੰਘ ਜੀ ਦਾ ਯੋਗਦਾਨ ਵਰਨਣ ਯੋਗ ਹੈ

***ਗੁਰਚਰਨ ਸਿੰਘ ਟੌਹੜਾ***
**ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ**
**ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਗੁਰ ਧਾਮ ਸੰਗ੍ਰਹ

ਅਰਥਾਤ

ਦਸਾਂ ਪਾਤਸ਼ਾਹੀਆਂ ਦੇ ਤੀਰਥ ਤੇ ਗੁਰਧਾਮਾਂ ਦਾ ਵਰਣਨ

## ਭੂਮਿਕਾ

### ਦੋਹਿਰਾ

*ਸ੍ਰੀ ਗੁਰੂ ਨਾਨਕ ਦੇਵ ਜੂ ਦਸਮ ਗੁਰੂ ਪਰਯੰਤ।*
*ਗੁਰੂ ਗ੍ਰੰਥ ਯੁਤ ਪੰਥ ਕੋ ਬੰਦਤ ਗਯਾਨੀ ਸੰਤ॥*
*ਚਰਨ ਸਰਨ ਜਨ ਪਰਨ ਜੇ ਜਨਮ ਮਰਨ ਤਿਨ ਕੇਰ।*
*ਦੁਖ ਦਾਰਦ ਕਟ ਜਾਤ ਸਭ ਪਾਵਤ ਸੁਖ-ਬਧੇਰ॥*
*ਐਸੇ ਪਾਵਨ ਗੁਰ ਧਰਯੋ ਪਾਵਨ ਪਗ ਜਿਹ ਠਾਇ।*
*ਪਰਮ ਪਵਿੱਤਰ ਜਗਾ ਵਹਿ ਭਈ ਜਨਨ ਸੁਖਦਾਇ॥*
*ਧ਼ਰ ਸਰਧਾ ਨਰ ਜੋ ਕਰੇ ਦਰਸ਼ਨ ਸਭ ਗੁਰ ਦ੍ਵਾਰ।*
*ਭਵ ਸਾਗਰ ਤਰ ਜਾਤ ਹੈ ਗੋ ਪਦ ਸਮ ਨਿਰਧਾਰ॥*
*ਹਰੀ ਰੂਪ "ਦਸ ਸਤਿਗੁਰੂ" ਭਏ ਜੁ ਹਰਿ ਅਵਤਾਰ।*
*ਬਚਨ ਧਾਮ ਫਲ ਦੇਤ ਤਿਹ ਬਾਂਛਿਤ ਸਿੱਖਨ ਸਾਰ॥*
*ਵਿਚਰ ਦੇਸ ਗੁਰੂਅਨ ਜਹਾਂ ਛਿਨ ਪਲ ਘੜੀ ਕਿ ਪਹਿਰ।*
*ਕੈ ਕਿਤ ਦਿਨ ਪਖ ਮਾਸ ਇਕ ਦਰਸ਼ਨ ਦੀਨੋ ਠਹਿਰ॥*
*ਪੂਜਨੀਕ ਅਸਥਾਨ ਵਹਿ ਭਏ ਨਾਮ ਗੁਰ ਦ੍ਵਾਰ।*
*ਜੋ ਸੇਵਕ ਜਾਤ੍ਰਾ ਕਰਤ ਸੋ ਲੇਵਤ ਫਲ ਚਾਰ॥*
*ਕੂਪ ਬਾਉਲੀ ਤਾਲ ਤਰ ਤੀਰਥ ਭਏ ਉਦਾਰ।*
*ਮਹਿਮਾ ਇਨਕੀ ਗੁਰੂ ਕਥੀ ਸ੍ਰੀ ਗੁਰੂ ਗ੍ਰੰਥ ਮਝਾਰ॥*

**ਯਥਾ ਗੁਰਵਾਕ:-**

(ਰਾਮਦਾਸ ਸਰੋਵਰ ਨਾਤੇ। ਸਭ ਉਤਰੇ ਪਾਪ ਕਮਾਤੇ)॥

**ਪੁਨ:-** *ਰਾਮਦਾਸ ਸਰੋਵਰ ਨੀਕਾ।*
*ਜੋ ਨਾਵੈ ਸੋ ਕੁਲ ਤਰਾਵੈ*

ਉਧਾਰ ਹੋਇਆ ਹੈ ਜੀਕਾ॥

ਕਰਮ ਕਰਨ ਅਧਿਕਾਰ ਹੈ ਜਿਨੈ ਤਿਨੈ ਇਹੁ ਕਾਰ।
ਕਰਨ ਯੋਗ ਆਵੱਸ਼ ਹੈ ਜਾਤ੍ਰਾ ਸ੍ਰੀ ਗੁਰ ਦ੍ਵਾਰ॥
ਕਰਮ ਭਗਤਿ ਬ੍ਰਹਮ ਗਯਾਨ ਕੇ ਯੋਗ ਸਿੱਖ ਤ੍ਰੈ ਭਾਂਤ।
ਸੱਜਨ ਮੱਜਨ ਭਜਨ ਕਰ ਕਰਮ ਕਰਨ ਬੱਖਯਾਤ॥
ਗੁਰਦ੍ਵਾਰਨ ਕੀ ਯਾਤ੍ਰਾ ਕਰੇ ਯੁਵਾ ਤਨ ਮਾਹਿ।
ਯੋਗ ਉਪਾਸਨ ਹੋਤ ਹੈ ਕਰਮ ਨਰਿੱਛਿਤ ਜਾਹਿ॥

## ਚੌਪਈ

ਤੀਨ ਭਾਂਤ ਗੁਰਸਿਖ ਹੈਂ ਸਾਰੇ॥ ਮੱਧਮ ਉੱਤਮ ਮੁਕਤ ਨਿਹਾਰੇ॥
ਪਰ ਸਭ ਕਰਮ ਕਾਂਡ ਅਧਿਕਾਰੀ॥ ਕਰ ਜਾਤ੍ਰਾ ਸੇਵੈਂ ਗੁਰਦ੍ਵਾਰੀ॥
ਉੱਤਮ ਭਗਤੀ ਭਜਨ ਉਪਾਸਨ॥ ਕਰੇ ਰੋਕ ਮਨ ਇੰਦ੍ਰੇ ਸ੍ਵਾਧਨ॥
ਬ੍ਰਹਮ ਗਯਾਨ ਪਦ ਕੋ ਜੋ ਪਾਵੇ॥ ਸਰਬ ਜਗਤ ਕੋ ਬ੍ਰਹਮ ਲਖਾਵੈ॥
ਜੀਵਨ ਮੁਕਤ ਪੁਰਖ ਸੋ ਆਹਿ॥ ਤਿਹ ਸੰਗਤ ਤੈ ਜਨ ਤਰ ਜਾਹਿ॥
ਸੋ ਮੁਕਤਯੋਂਕੀ ਸ੍ਰੈਣੀ ਮੈਂ ਹੈਂ॥ ਤਨ ਤਜ ਬ੍ਰਹਮ ਬੀਚ ਮਿਲ ਜੈ ਹੈਂ॥
ਇਸ ਹਿਤ ਸਭ ਜਨ ਹੈਂ ਅਧਿਕਾਰੀ॥ ਜਾਤ੍ਰਾ ਕਰੈਂ ਸੇਵ ਗੁਰਦ੍ਵਾਰੀ॥
ਅਟੈਂ ਬਿਦੇਸ ਰਟੈਂ ਗੁਰ ਬਾਣੀ॥ ਬ੍ਰਹਮਚਰਯ ਰੱਖੈਂ ਦ੍ਰਿੜ੍ਹ ਮਾਨੀ॥
ਗੁਰੂ ਗ੍ਰੰਥ ਕੋ ਸਹੀ ਗੁਰੂ ਲਖ॥ ਭੋਗ ਲਗਾਵੈਂ ਲੋਜ ਭੋਜ ਲਖ॥
ਜੇਕਰ ਮਾਯਾ ਅਧਿਕ ਲਖਾਵੈਂ॥ ਯਥਾ ਸ਼ਕਤਿ ਗੁਰ ਦਰ ਪਰ ਲਾਵੈਂ॥
ਗੁਰ ਸਿੱਖਨ ਕੋ ਭੋਜਨ ਬਸਤ੍ਰ॥ ਦੇਵੈਂ ਪਹਿਨਾਵੈਂ ਯੁਤ ਸ਼ਸਤ੍ਰ॥
ਜਿਸ ਗੁਰਦ੍ਵਾਰੇ ਕੋ ਜਾ ਦਰਸੈਂ॥ ਕਰ ਪਰਕ੍ਰਮਾ ਗੁਰੂ ਪਗ ਪਰਸੈਂ॥
ਜਥਾ ਜੋਗ ਪ੍ਰਸਾਦਿ ਅਰਦਾਸ॥ ਅਰਪੈਂ ਸੋ ਸੇਵਕ ਕੋ ਖਾਸ॥
ਤੀਨ ਰਾਤ੍ਰੀ ਕੈ ਇਕ ਰਾਤ॥ ਰਹਿ ਤਹਿ ਚਲੈਂ ਅਗਰ ਪ੍ਰਭਾਤ॥
ਖਾਸ ਇਸ਼ਟ ਗੁਰੂ ਗ੍ਰੰਥਹਿ ਜਾਨੈਂ॥ ਔਰ ਦੇਵ ਕੋ ਭੂਲ ਨ ਮਾਨੈ॥
ਝਾੜੂ ਆਦਿਕ ਸੇਵਾ ਕਰੈ॥ ਗੁਰ ਦਰ ਅੱਗ੍ਰ ਧਰਮ ਪਰ ਪਰੈ॥
ਜੋ ਕਾਰਜ ਤਹਿ ਹ੍ਵੇ ਗੁਰ ਕੀਆ। ਕਥਾ ਸੁਨੈ ਵਹਿ ਦੈ ਮਨ ਹੀਆ॥
ਬਹੁਤ ਨ ਸੋਵੈ ਅਧਿਕ ਨ ਜਾਗੈ॥ ਮੱਧ ਭਾਗ ਗੁਰ ਪਦ ਅਨੁਰਾਗੈ॥
ਅੰਮ੍ਰਿਤ ਵੇਲੇ ਹੋ ਸਵਧਾਨ॥ ਕੂਪ ਬਾਉਲੀ ਸਰ ਗੁਰ ਜਾਨ॥

ਤਾਹਿ ਇਸ਼ਨਾਨ ਕਰੇ ਯੁਤ ਸਰਧਾ ॥ ਬਰਤੈ ਸਭ ਸੈ ਛੋਡ ਸਪਰਧਾ ॥
ਲੈ ਆਗਯਾ ਅਰਦਾਸ ਕਰਾਕੈ ॥ ਆਗੈ ਚਲੈ ਗੁਰੂ ਪਦ ਧਯਾਕੈ ॥
ਇਹ ਹੀ ਭਾਂਤ ਜਾਤ੍ਰਾ ਸਾਰੀ ॥ ਗੁਰੁ ਦ੍ਵਾਰਨ ਕੀ ਕਰੈ ਅਘਾਰੀ ॥
ਜੇਕਰ ਹੋਇ ਬਿਹੰਗਮ ਨਿਰਧਨ ॥ ਤੌ ਯਾਤ੍ਰਾ ਮੈ ਵਰਤੈ ਹਰਿ ਧਨ ॥
ਭਿਛਯਾ ਕਰਕੈ ਭੋਜਨ ਛਾਦਨ ॥ ਦੇਹ ਜਾਤ੍ਰਾ ਹੇਤ ਅਰਧਨ ॥
ਸੰਤ ਵੇਸ ਤਨ ਪਰਧਨ ਰਾਖੇ ॥ ਤਨ ਨਿਰਬਾਹ ਹੇਤ ਅਭਿਲਾਖੈ ॥
ਇਸ਼ਟ ਪ੍ਰਭੂ ਪਰ ਰਖੈ ਭਰੋਸਾ ॥ ਬਾਂਧੇ ਨਾਹਿ ਗਾਂਠ ਕੁਛ ਤੋਸਾ ॥
ਮਿਸ਼ਟ ਬਚਨ ਰਟ ਪੋਸੈ ਸਭਕੋ ॥ ਰਾਖੇ ਧੀਰਜ ਬਨੈ ਅਜਬ ਕੋ ॥
ਦੇਸ ਬਦੇਸ ਬਸੇਸ ਫਿਰੈਕੈ ॥ ਚੋਰ ਠਗਨ ਤੇ ਰਹੇ ਬਚੈਕੈ ॥
ਲੰਪਟ ਨਾਹਿ ਹੋਇ ਕਿਸ ਸੰਗੇ । ਭ੍ਰਮਰ ਬਿਰਤੀ ਬਰਤੈ ਚੰਗੇ ॥
ਸਾਧਨ ਸਹੀ ਮੁਕਤ ਕਾ ਯਾਹਿ ॥ ਪਰਮ ਪਰਵਾਰ ਪਦ ਬਡ ਆਹਿ ॥

## ਦੋਹਿਰਾ

ਗੁਰ-ਦਰ-ਯਾਤ੍ਰਾ ਉਕਤ ਬਿਧਿ ਕਰੇ ਜੁ ਸਰਧਾ ਸਾਥ ।
ਮੁਕਤ ਭੁਗਤ ਲਹਿ ਲੋਕ ਮੈਂ ਸੁਖ ਪਰਲੋਕਭੁਗਾਥ ॥

## ਚੌਪਈ

ਲਾਭ ਯਾਤਰਾ ਕੇ ਅਬਸੁਣੀਏ ॥ ਮਿਲਹੈ ਬਹੁ ਜਨ ਗੁਣੀ ਅਗੁਣੀਏ ॥
ਸੰਤ ਅਸੰਤ ਚੋਰ ਠਗ ਪੰਡਤ ॥ ਮਿਲਤ ਬਿਬਧਜਨ ਬਹੁ ਮਤ ਮੰਡਤ ॥
ਸਭ ਤੈਗੁਣਗਠ ਗ੍ਰਹਿਨ ਸੁਕੀਜੈ ॥ ਬੁਧਿ ਛਾਜਸੀ ਧਾਰਨ ਕੀਜੈ ॥
ਸਕਲ ਪ੍ਰਭੂ ਨੇ ਜੈਸ ਉਪਾਈ ॥ ਰੈਹੈ ਤੈਸ ਮਰਨ ਲੌ ਸਾਈ ॥
ਅਕਲ ਨੇਕ ਬਦ ਸੰਗਤ ਤੈਹੈ ॥ ਆਵਤ ਬਦਲ ਜਾਤ ਸਭ ਕੈ ਹੈ ॥
ਤਾਂਹ *ਪਾਂਚ ਠੋਰ ਬੁਧ ਕੇਰੇ ॥ ਨੀਤਿ ਨਿਪੁਨ ਹੋਵਨ ਚਿਤ ਟੇਰੇ ॥
ਦੇਸ ਬਦੇਸ ਅਟਨ ਜੋ ਕਰ ਹੈ ॥ ਭਾਂਤ ਅਨੇਕ ਬਿਹਾਰ ਨਿਹਰਹੈ ॥
ਦੁਤੀ ਕੋਵਦੋਂ ਕੀ ਦਿਢ ਸੰਗਤ ॥ ਕਰੇ ਆਇ ਹੈ ਅਕਲ ਉਮੰਗਤ ॥
ਤ੍ਰਿਤੀ ਜੁਆਰੀ ਬੇਸੁਯਾ ਕੇਰੀ ॥ ਗੀਤਿ ਗ੍ਰਹਿਨ ਤੇ ਅਕਲ ਘਨੇਰੀ ॥
ਚੌਥੇ ਮਧ ਕਚੈਰੀਅਨ ਹੰਢੇ ॥ ਪ੍ਰਾਪਤ ਹੋਵਤਿ ਬੁਧਿ ਪ੍ਰਚੰਡੇ ॥

---

*ਨੋਟ:- ਯਥਾ ਭੋਜ ਨੀਤੀ ॥ ਦੇਸ਼ਾਟਨੰ ਪੰਡਤ ਮਿਤ੍ਰਤਾਚ ਵਾਰਾਗਨਾਂ ਰਾਜ ਸਭਾ ਪ੍ਰਵੇਸ਼ ਅਨੇਕ ਸ਼ਾਸਤ੍ਰਾਨੀ ਬਿਲੋਕਤਾਨੀ ਚਾਤ੍ਰ ਮੂਲਾਨੀ ਭਵੇਤਿ ਪੰਚਾ ॥

ਪੰਚਮ ਪੁਸਤਕ ਮਜਬਾਂ ਕੇਰੇ॥ ਪੜ੍ਹੇ ਸੁਨੇ ਬਖਿਆਨ ਬਧੇਰੇ॥
ਅਕਲ ਅਧਿਕ ਪ੍ਰਾਪਤਿਕੇ ਪਾਂਚ॥ ਇਹੀ ਠੌਰ ਕਹਿ ਸਯਾਨੇ ਸਾਂਚ॥
ਦੇਸ ਬਦੇਸ ਫ਼ਿਰਨ ਤੇ ਏਹੂੰ॥ ਮਿਲ ਜਾਵਤ ਭਾਵਤ ਸਭ ਕੇਹੂੰ॥
ਤਾਂਤੇ ਤੀਰਥ ਜਾਤ੍ਰਾ ਕਰਨੀ॥ ਸੰਤ ਸਭਨ ਸਦ ਨੀਕੀ ਵਰਨੀ॥
ਅਰ ਗੁਰੁਗ੍ਰੰਥ ਵੀਚ ਗੁਰ ਗਾਈ॥ ਤੀਰਥ ਜਾਤ੍ਰਾ ਕੀ ਵਡਿਆਈ॥
ਨਾ ਹਰਿ ਭਜਯੋ ਨ ਤੀਰਥ ਸੇਵੇ॥ ਕਾਲ ਪਕੜ ਚੋਟੀ ਤੇ ਲੇਵੇ॥
ਇਸੀ ਹੇਤ ਤੀਰਥ ਗੁਰਦ੍ਵਾਰੇ॥ ਮਾਨੇ ਜਾਤ ਠੀਕ ਫਲ ਵਾਰੇ॥
ਸਰਧਾ ਸਾਥ ਜਾਤ੍ਰਾ ਜੋਈ॥ ਕਰਹੈ ਮੋਖ ਭੋਗ ਲਹਿ ਸੋਈ॥

## ਦੋਹਿਰਾ

ਪ੍ਰਿਥਮ: ਭੂਮਕਾ ਗਯਾਨ ਕੀ ਹੈ ਏਹੋ ਨਿਰਧਾਰ।
ਕਹਿਤ ਸੰਤ ਸ਼ੁਭ ਵਾਸਨਾ ਯਾਹੀ ਕੋ ਵੀਚਾਰ॥
ਭਾਖਯੋ ਭਗਤ ਕਬੀਰ ਜੀ ਅਰ ਫਰੀਦ ਭੀ ਏਹੁ।
ਮਿਲਨੇ ਜਾਈਏ ਸੰਤ ਕੋ ਸੰਗ ਨ ਲੀਜੈ ਕੋਇ॥
ਉੱਠ ਫਰੀਦਾ ਗਵਨ ਕਰ ਦੁਨੀਆਂ ਵੇਖਣ ਜਾਹਿ।
ਐਸਾ ਬਖ਼ਸ਼ਯਾ ਤੁਹਿ ਮਿਲੈ ਤੂੰ ਭੀ ਬਖ਼ਸ਼ਯਾ ਜਾਹਿ॥
ਸੰਤ ਭਗਤ ਬਹੁ ਮਿਲਤ ਹੈਂ ਤੀਰਥ ਜਾਤ੍ਰਾ ਮਾਹਿ।
ਤਾਂਤੇ ਤੀਰਥ ਜਾਤ੍ਰਾ ਕਰਨ ਯੋਗ ਦਿਢ ਆਹਿ॥
ਗੁਰ ਸਿੱਖਨ ਕੋ ਚਾਹੀਏ ਗੁਰਦ੍ਵਾਰਨ ਕੀ ਸੇਵ।
ਕਰੈਂ ਹਰੈਂ ਦੁਖ ਸੁਖ ਧਰੈਂ ਪਰੈਂ ਨ ਜਮ ਵਸ ਏਵ॥
ਚਰਨੀ ਚਲਕੇ ਕੀਜੀਏ ਕੈ ਹਯ ਗਂਯ ਅਸਵਾਰ।
ਬੈਲ ਗਡੀ ਪਰ ਨਾਂ ਚੜ੍ਹੇ ਨਾਂ ਚੁਕੇ ਬਹੁ ਭਾਰ॥
ਜਹਿ ਜਾਈਏ ਗੁਣ ਗ੍ਰਾਹੀਏ ਬੋਲਹੁ ਮਿਸ਼ਟ ਜੁਬਾਨ।
ਐਬ ਨ ਕਾਹੂੰ ਕੋ ਗਹੋ ਯੋ ਪੈ ਹੋ ਕਲਿਆਨ॥
ਯਾ ਬਿਧ ਯਾਤ੍ਰਾ ਕਰੇ ਨਿਤ ਚਿਤ ਥਿਤ ਗੁਰ ਪਗ ਮਾਹਿ।
ਗਰੂਅਨ ਜੋ ਕਛ ਹੈ ਕਹਯੋ ਸੋ ਕਰੀਏ ਤਿਸ ਠਾਹਿ॥
ਯਾਤ੍ਰਾ ਵਿਦਯਾ-ਧਯਨ ਮੈ ਬ੍ਰਹਮਚਰਯ ਦ੍ਰਿੜ੍ਹ ਰਾਖ।
ਸਤ ਸੰਭਾਖਨ ਕੀਜੀਏ ਵਿਸ਼ੇ ਬਿਕਾਰੈ ਨਾਖ॥

ਇਸ ਸੇ ਬਲ ਬੁਧ ਬੀਰਤਾ ਧੀਰ ਧਰਮ ਪ੍ਰਤਾਪ।
ਸੰਤਤਿ ਹੋਤ ਸੁਭਾਗ ਸੁਠ ਬਲੀ ਅਰੋਗ ਅਮਾਪ॥
ਗੁਰ ਬਾਣੀ ਕੈ ਰਟਨ ਤੇ ਆਦ੍ਰ ਲਹੇ ਸਭ ਠਾਇ।
ਮਨ ਤਨ ਪਾਵਨ ਹੋਤ ਹੈ ਚਾਰ ਪਦਾਰਥ ਪਾਇ॥
ਯਥਾ- (ਬਾਣੀ ਗੁਰੂ ਗੁਰੂਹੈ ਬਾਣੀ ਵਿਚਿ ਬਾਣੀ ਅੰਮ੍ਰਿਤਸਾਰੇ।
ਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ)॥
ਏਹ ਉਪਾਸ਼ਨਾ ਕਰਨ ਤੇ ਮਨ ਇੰਦ੍ਰੇ ਥਿਰ ਠਾਨ।
ਕਹਿਤ ਇਸੇ ਤਨ ਮਾਨਸਾ ਤ੍ਰਿਤੀ ਭੂਮਕਾ ਗਯਾਨ॥
ਇਸ ਵਿਚਾਰ ਕੋ ਧਾਰ ਨਰ ਸਾਰਾਸਾਰ ਨਿਹਾਰ।
ਤਯਾਗ ਅਨਾਤਮ ਹੰਗਤਾ ਬ੍ਰਹਮ ਗਯਾਨ ਲਹਿ ਸਾਰ॥
ਮੁਕਤਯੋਂ ਕੀ ਸ੍ਰੇਣੀ ਵਿਖੇ ਗਨਯੋ ਜਾਤ ਨਰ ਸੋਇ।
ਗੁਰ ਧਾਮਨ ਕੀ ਯਾਤ੍ਰਾ ਕਰੇ ਸਿੱਖ ਭਲ ਜੋਇ॥

## ਰਚਨਾ-ਕਾਰਨ

ਅਸ ਸਰਧਾਲੂ ਸਿਖਨ ਹਿਤ ਉੱਦਮ ਕਰ ਹਰਿ ਗਯਾਨ।
ਗੁਰਦ੍ਵਾਰੇ ਸੰਗ੍ਰਹ ਕਰੇ ਪਰੀਸ਼ਰਮ ਬਹੁ ਠਾਨ॥
ਇਸ ਹਿਤ ਅਪਨੀ ਗਾਥ ਭੀ ਕਿੰਚਤ ਵਰਨਨ ਜੋਗ॥
ਕਾਰਨ ਸੰਗ੍ਰਹ ਹੋਨ ਕਾ* ਜਿਸਤੋਂ ਪਰਗਟ ਹੋਗ॥
ਅਠਾਰਾਂ ਸੈ ਅਠਾਨਵੇਂ ਪਟਿਆਲੇ ਨ੍ਰਿਪ ਕੇਰ।
ਅਸਵਾਰੋਂ ਮੇਂ ਨੌਕਰੀ ਕੀਨੀ ਹੋਇ ਦਲੇਰ॥
ਉੱਨੀ ਸੈ ਦੋ ਮੈਂ ਭਇਓ ਮਹਾਂ ਘੋਰ ਸੰਗ੍ਰਾਮ।
ਅੰਗਰੇਜ਼ੋਂ ਕੀ ਸੇਵ ਹਿਤ ਪਠੀ ਫੌਜ ਨ੍ਰਿਪ ਆਮ॥
ਜਿਸ ਮੈਂ ਮੈਂ ਭੀ ਜਾਇ ਤਬ ਪੇਖਯੋ ਜੰਗ ਨਿਸੰਗ।
ਪੁਨ ਉੱਨੀ ਸੈ ਖਸ਼ਟ ਵਿੱਚ ਬਿਗੜਿਓ ਮੁਲਕ ਕੁਢੰਗ॥
ਜੀਂਦ ਪਤੀ ਨ੍ਰਿਪ ਕੀ ਪ੍ਰਜਾ ਪੁਰ ਲਜਵਾਣੇ ਮਾਹਿ।
ਕਈ ਮਾਸ ਗੋਲੀ ਚਲੀ ਓੜਕ ਤਿਸ ਨ੍ਰਿਪ ਚਾਹਿ॥
ਪਟਿਆਲੇ ਪਤਿ ਤੋਂ ਲਈ ਮੱਦਦ ਜੰਗੀ ਭੂਰ।
ਜੰਗ ਜੀਤ ਨ੍ਰਿੱਪਨ ਲਯੋ ਕੀਓ ਗਦਰ ਸਭ ਦੂਰ॥

ਓਸ ਲੜਾਈ ਮੈਂ ਲਗੀ ਗੋਲੀ ਮਮ ਲਤ ਮਾਹਿ।
ਜਿਸ ਕਰ ਸ੍ਵਾਰੀ-ਜੰਗ ਕੇ ਜੋਗ ਰਹਿਓ ਮੈਂ ਨਾਹਿ॥
ਕੁਲ-ਕਾਰਜ ਮਮ ਦੋਊ ਥੇ ਖੇਤੀ ਔ ਸੰਗ੍ਰਾਮ।
ਲਾਤ ਨਕਾਰੀ ਹੋਨ ਤੇ ਛੁਟ ਗਏ ਦੋਨੋ ਕਾਮ॥
ਪਿਨਸ਼ਨ ਕਾ ਨ ਰਵਾਜ ਥਾ ਇਸ ਹਿਤ ਮਿਲੀ ਨ ਵਾਹਿ।
ਉਮਰ ਕਟਨ ਹਿਤ ਬਿਧੀ ਏਹ ਦੱਸੀ ਸਤਿਗੁਰ ਸ਼ਾਹਿ॥
ਭੋ 'ਗਯਾਨਹਰਿ' ਤੇਗ-ਹਲ ਛੁਟੇ ਤੁ ਨਾਂ ਕਰ ਸ਼ੋਕ।
ਹਲ-ਤਵਾਰੋਂ ਬਲੀ ਹੈ, ਤੁੱਛ ਕਲਮ ਕੀ ਨੋਕ॥
ਕਲਮ ਪਕੜ, ਕਰ ਦਾਹਿਨੇ, ਵੇਸ ਫਕੀਰੀ ਧਾਰ।
ਦੇਸ਼ਾਟਨ ਕਰ ਪੰਥ ਕੀ ਸੇਵਾ ਕਰ ਦਿਲ ਠਾਰ॥
ਆਯਗਾ ਜਨਨੀ ਤੈ ਚਹੀ ਸੋ ਸੁਣ ਕੈ ਤਤਕਾਲ।
ਰੋਦਨ ਕਰ ਬਿਆਕੁਲ ਭਈ ਸੁਤ-ਬਿਓਗ ਦੁਖ ਭਾਲ॥
ਕਈ ਮਾਸ ਇਸ ਆਸ ਮੈਂ ਖਆਸ ਮਾਤ ਸੁਤ ਕੇਰ।
ਚਹਿਓ ਬਹਿਸਬਿਨ ਤਹਿਸ ਤੁਛ ਓੜਕ ਮਮ ਹਠ ਹੇਰ॥
ਤੌ ਉਨ ਔਗੁਨ ਗੁਨ ਘਨੇ ਸਾਧੁ ਹੋਨ ਕੇ ਗਾਇ।
ਕਹਯੋ ਸਾਧੁ ਬੇਸ਼ਕ ਬਨੋ, ਪਰ ਰਹੀਓ ਇਸ ਭਾਇ॥
ਜਰ ਜੋਰੂ ਜਾਮੀਨ ਤ੍ਰੈ ਦੁਖਦ ਉਪਾਧਿ ਅਸਾਧ।
ਲਾਖੋ ਰਾਖੋ ਤਯਾਗ ਦ੍ਰਿੜ੍ਹ, ਚਾਖੋ ਹਰਿ-ਰਸ ਸ੍ਵਾਦ॥
ਤੋ ਮਮ ਕੁੱਖ ਭੀ ਸਫਲ ਹਇ, ਰੁੱਖ ਸਮ ਪਰ ਸੁਖ ਦਾਨ।
ਭਾਵਤ ਤਾਵਤ ਕੀਜੀਓ ਯਾਵਤ ਆਵਤ ਪ੍ਰਾਨ॥
ਅਰ ਇਕ ਠੌਰ ਨ ਠਹਿਰ ਕਰ, ਘਰ ਨਾਂ ਲਿਓ ਬਨਾਇ।
ਦੁਖ ਫਿਕਰ ਜੋ ਗ੍ਰਿਸਤ ਸੇ, ਪਰ ਹੈ ਨਾਂ ਗਲ ਆਇ॥
ਤਾਂ ਪਰ ਜਬ ਲੌ ਬਿਰਧਪਨ ਤਨ ਧਰ ਬਯਾਪੇ ਨਾਹਿ।
ਤਬ ਲੌ ਦੇਸ ਬਦੇਸ ਫਿਰ ਤੀਰਥ ਪਰਸੋਂ ਚਾਹਿ॥
ਏਕਤ ਆਗਯਾ ਮਾਤ ਕੀ ਪਾਲਨ ਹਿਤ ਚਿਤ ਧਾਰ।
ਅਸ ਧਰ ਤੀਰਥ ਜਾਤਰਾ ਫਿਰ ਜ੍ਵਾਨੀ ਲਈ ਟਾਰ॥
ਕੀਨੋ ਭਾਰਤ ਵਰਸ਼ ਕਾ, ਸਰਸ ਸੈਲ ਸਭ ਠੌਰ।
ਤਬ ਗੁਰਦ੍ਵਾਰੇ ਸੰਗ੍ਰਹ ਕਰੇ ਦਰਸ ਕਰੇ ਗੌਰ॥

ਇਸ ਹਿਤ ਬਸਯੋ ਗ੍ਰਸਯੋ ਕਿਤ ਤ੍ਰਈ ਉਪਾਧਿ ਅਗਾਧ।
ਸੰਤ ਵੇਸ ਧਰ ਵਿਚਰਿਓ ਤੇਤੀ ਬਰਸ ਅਬਾਧ॥

## ਚੌਪਈ

੧੯੧੧ ੧੯੫੨

ਉੱਨੀ ਸੈ ਗਿਆਰਾਂ ਤੋਂ ਲੈਕੇ॥ ਬਾਵਨ ਲੌ ਵਿਚਰਯੋ ਧਰ ਧੈਕੇ॥
ਜਰ ਜੋਰੂ ਵ ਜਮੀਨ ਆਪਨੀ॥ ਕਰੀ ਨ ਸੰਗ੍ਰਹ ਜਾਨ ਸਾਪਨੀ॥
ਦੇਸ ਬਦੇਸਨ ਮੈਂ ਉਪਦੇਸ਼॥ ਸੱਤਯ ਧਰਮ ਗੁਰਮਤ ਕਾ ਵੇਸ॥
ਸੁਨਕਰ ਉਰ ਧਰ ਲਘੁ ਬਡਲੋਗੈਂ॥ ਸਾਰਟੀਫ਼ਿਕਟ ਦਏ ਜਥ ਜੋਗੈਂ॥
ਸੋਊ ਹਜਾਰਕ ਹੈਂ ਮਮ ਪਾਸ॥ ਅਨਿਕ ਭਾਂਤਿ ਅਖਰੋਂ ਮੈਂ ਖਾਸ॥
ਜੋ ਗੁਰਮੁਖ ਨਰ ਪੇਖਯੋ ਚਾਹੈ॥ ਪਿਖੋ ਨਿਸੰਕ ਮੋਹਿ ਢਿਗ ਆਹੈ॥
ਜੈਸਾ ਜਿਨ ਦੇਖਯਾ ਤਸ ਲਿਖਿਆ॥ ਨਾਹਿ ਕਿਨੇ ਕੁਛ ਰਹੀ ਦੀਨੀ ਸਿਖਯਾ॥
ਸਾਰੀ ਜੁਵਾ ਐਸ ਫਿਰ ਟਾਰੀ॥ ਫਿਰਨਸ਼ਕਤਿ ਜਬ ਰਹੀ ਨ ਭਾਰੀ॥
ਤਬ ਪਟਿਆਲੇ ਪੁਰ ਰਜਧਾਨੀ॥ ਫੂਲਬੰਸ ਜਹਿ ਭੂਪ ਮਹਾਨੀ॥
ਅਟਲ ਰਾਜ ਸਤਗੁਰੁ.ਕਾਦੀਆ॥ ਕਰਤ ਸੁਤੰਤਰ ਜਸ ਬਹੁ ਥੀਆ॥
ਅਬ ਤਹਿ ਸ੍ਰੀ ਭੂਪਿੰਦ੍ਰ ਮ੍ਰਿਗੇਸ਼॥ *ਰਾਜ ਧਰਮ ਕਾ ਭਗਤ ਬਸ਼ੇਸ਼॥
ਤਹਾਂ ਮੋਹਿ ਬਿੱਦਯਾ ਗੁਰੁ ਰੈਹਾ॥ ਤਾਰਾ ਹਰਿ ਪੰਡਤ ਬਿਦ ਤੇਹਾ॥
ਉਨਕੇ ਪਾਸ ਖਾਸ ਮੈਂ ਠਹਿਰਾ॥ ਫਿਰਨਸਮੈਂ ਜੋ ਸੰਗ੍ਰਹ ਗਹਿਰਾ॥
ਕੀਓ ਥਾ ਗੁਰਦ੍ਵਾਰਨ ਜਯੋ॥ ਉੱਨ ਚਿਗ ਤਜਦਿਸ ਦੱਖਣ ਗਯੋ॥
ਸਿੰਧ, ਕੱਛ, ਕਾਠੀ, ਗੁਜਰਾਤ॥ ਵੇਖੇ ਦੇਸ ਵੇਸ ਬਖਿਆਤ॥
ਪੁਨ ਗੁਰਦਾਵਰੀ ਕੁੰਡ ਇਸ਼ਨਾਨ॥ ਕੀਨੋਂ ਚੀਨੋਂ ਮੁਲਕ ਮਹਾਨ॥
ਪਾਛੇ ਆਛੇ ਉਨੈ ਵਿਚਾਰ॥ ਮੁਝਕੋ ਅਪਣਾ ਸੇਵਕ ਧਾਰ॥
ਤਾ ਹੈਂ ਪੁਨ ਉਨ ਵਰਨੀ ਬਾਨੀ॥ ਬਾਕੀ ਮਮ ਅਨੁਯਾਈ ਗਿਆਨੀ॥
ਗੁਰਦ੍ਵਾਰਨ ਕਾ ਸਭ ਪਰਸੰਗ॥ ਪੂਰਨ ਕਰ ਹੈ ਨੀਕੇ ਢੰਗ॥
ਉਨਕ ਬਚਨ ਸਫਲ ਕਰਨ ਹਿਤ॥ ਮੈਹੂੰ ਉੱਦਮ ਕਰ ਫ਼ਿਰ ਦੈ ਚਿਤ॥
ਸੰਗ੍ਰਹ ਕਰੇ ਅਧਕ ਗੁਰ ਧਾਮ॥ ਔਰ ਹਕੀਕਤ ਉਨਕੀ ਆਮ॥

---

*"ਰਾਜ ਧਰਮ" ਪਦ ਦੀ ਪੂਰਨ ਵਿਆਖਯਾ ਭੂਪਿੰਦ੍ਰਾਨੰਦ ਨਾਮੀ ਪੁਸਤਕ ਦੀ ਦੂਜੀ ਅਡੀਸ਼ਨ ਵਿੱਚ ਕੀਤੀ ਜਾਵੇਗੀ:-

ਜਹਿਲੌਂ ਮਿਲਯੋ ਜਾਹਿ ਬ੍ਰਿਤਾਂਤ॥ ਤਹਿ ਲੌਂ ਕੋਸ਼ਸ਼ ਕਰ ਹਰ ਭਾਂਤ॥
ਗੁਰਦ੍ਵਾਰਨ ਕੀ ਕਥਾ ਅਮੇਟਾ॥ ਲਿਖ ਕੈ ਕਹੀ ਪੰਥ ਕੀ ਭੇਟਾ॥
ਸ੍ਰੀ ਪਟਲੇਸ਼ ਨਰੇਸ਼ ਉਦਾਰ॥ ਭੂਪੇਂਦ੍ਰ ਮ੍ਰਿਗੇਂਦ੍ਰ ਸਾਰ॥
ਦੈ ਧਨ ਦਾਨ ਮਹਾਨ ਵਿਚਾਰ॥ ਦਏ ਛਪਾ ਹਿਤ ਪਰਉਪਕਾਰ॥
ਸ਼ਿਰੀ ਮਾਲਵਾ ਇੰਦ੍ਰ ਨਰੇਸ਼॥ ਮਹਾਰਾਜ ਰਿਪੁਦਮਨ ਮ੍ਰਿਗੇਸ਼॥
ਸਦਾਚਾਰ-ਸਿੱਖੀ ਕੀ ਮੂਰਤ॥ ਪਰਉਪਕਾਰ-ਨਯਾਇ ਗੁਣ ਪੂਰਤ॥
ਧਰਮੀ, ਬਲੀ, ਬੀਰ ਸਿਰਤਾਜੇ॥ ਕਲਗੀਧਰ ਕੇ ਸਾਜ ਨਿਵਾਜੇ॥
ਪੰਥ-ਪਰੀਤਮ, ਸਭ ਜਗ ਮਾਨੀ॥ ਗੁਣਿ ਜਨ ਕਦਰਦਾਨ ਅਤਿ ਦਾਨੀ॥
ਵਿੱਦਯਾ ਸੰਗ ਜਿਨ ਪ੍ਰੇਮ ਵਿਸ਼ੇਸ਼ਾ॥ ਭੀ ਕਰਤੇ ਰਹੇ ਕਦਰ ਹਮੇਸ਼ਾ॥
ਤਿਨਕੀ ਸ਼ੁਭਇੱਛਾ, ਹਮਦਰਦੀ॥ ਹਰਦਮ ਰਹੀ ਹੌਸਲਾ ਭਰਦੀ॥
ਕਰਤਾ ਤੇ ਪਟਲੇਸ਼੍ਵਰ ਤਾਈਂ॥ ਸੱਚੇ ਸ਼ੁਭ ਚਿੰਤਕ ਕੀ ਨਯਾਈਂ॥
ਤਿਸਹੀ ਕਦਰ-ਪ੍ਰੇਰਨਾ ਕਰਕੇ॥ ਪ੍ਰਗਟਿਆ ਗ੍ਰੰਥ ਰੂਪ ਏ ਧਰਕੇ॥
ਹੇ ਗੁਰ! ਫੂਲਬੰਸ ਸਦ ਫੂਲੇ॥ ਤੁਧ-ਘਰ ਜਸ-ਨਿਸ਼ਾਨ ਸਦ ਝੂਲੇ॥
ਜੁਗ ਜੁਗ ਰਹਿ ਨਾਭਾਪਟਯਾਲਾ॥ ਪਰਮ ਪੁਰਖ ਹੋ ਖੁਦ ਰਖਵਾਲਾ॥
ਕਰਤੇ ਰਹੈਂ ਪੰਥ ਕੀ ਸੇਵਾ॥ ਪਾਤੇ ਰਹੈਂ ਗੁਰੂ ਤੇ ਮੇਵਾ॥
ਕਾਰਨ ਛਪਨੇ ਕਾ ਗੁਰ ਧਾਮ॥ ਗਯਾਨ ਸਿੰਘ ਕਹਿ ਦਯੋ ਤਮਾਮ॥
ਮਹਿਮਾ ਮਹਾਂ ਸ੍ਰੀ ਗੁਰੁਦ੍ਵਾਰਨ॥ ਕੀਨੀ ਸ੍ਰੀ ਗੁਰੁ ਦਾਸ ਉਚਾਰਨ॥
ਜਿਥੇ ਬਾਬਾ ਪੈਰ ਧਰੈਹੈ॥ ਪੂਜਾ ਆਸਣ ਥਾਪਣ ਤੈਹੈ॥

## ਦੋਹਿਰਾ

ਕਹਿਕਰ ਯਾਹਿ ਉਥਾਨਕਾ ਗੁਰ ਧਾਮਨ ਕੀ ਸਾਰ।
ਈਹਾਂ ਇਤਿ ਭਈ ਭੂਮਿਕਾ ਅਗ੍ਰ ਭਨੌਂ ਗੁਰਦ੍ਵਾਰ॥

# ਸਤਿਗੁਰੂ ਨਾਨਕ ਦੇਵ ਜੀ ਦੇ ਪਵਿੱਤ੍ਰ ਧਾਮ

੧- **ਸ੍ਰੀ ਨਾਨਕਿਆਣਾ ਸਾਹਿਬ** (ਸੇਖੁਪੁਰਾ ਜ਼ਿਲਾ ਲਾਹੌਰ) ਰਾਇ ਭੋਇ ਦੀ ਤਲਵੰਡੀ, ਲਾਹੌਰੋਂ ਤੀਹ ਕੋਹ ਸਟੇਸ਼ਨ ਖ਼ਾਸ, ਏਥੇ ਸੰ: ੧੫੨੬ ਬਿ: *ਕੱਤਕ ਦੀ ਪੂਰਨਮਾਸ਼ੀ ਨੂੰ ਢਲੀ ਰਾਤ ਕਲਯਾਨ ਰਾਇ ਬੇਦੀ ਖੱਤ੍ਰੀ ਦੇ ਘਰ ਮਾਤਾ ਤ੍ਰਿਪਤਾ ਜੀ ਦੇ ਉਦਰ ਤੋਂ ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ, ਏਹ ਧਾਮ ਪਹਿਲਾਂ ਧਰਮ ਚੰਦ ਬੇਦੀ ਨੇ ਸੰ: ੧੬੧੧ ਬਿ: ਨੂੰ ਤਿਆਰ ਕਰਾਇਆ, ਸੇਵਾ ਅਕਾਲੀ ਸਿੰਘ ਕਰਦੇ ਸੇ, ਉਪਦੇਸ਼ ਕਰਨ ਦਾ ਸੁਭਾਉ ਹੋਣ ਕਰਕੇ ਟਿਕਕੇ ਨਾ ਬੈਠੇ, ਮਗਰੋਂ ਇਕ ਉਦਾਸੀ ਨੇ ਕਬਜ਼ਾ ਕਰ ਲਿਆ। ਰਾਜੇ ਤੇਜਾ ਸਿੰਘ ਨੇ ਸੰ: ੧੮੪੨ ਬਿ: ਨੂੰ ਥਾਨ ਪੱਕਾ ਤੇ ਰਾਮ ਚੰਦ ਅਕਾਲ ਗੜ੍ਹੀਏ ਨੇ ਤਲਾਉ ਪੱਕਾ ਬਨਵਾਇਆ, ੧੮੦੦੦ ਅਠਾਰਾਂ ਹਜ਼ਾਰ ਘੁਮਾ ਜ਼ਮੀਨ ਮਾਫੀ ਤੇ ਹੋਰ ਕਈ ਹਜ਼ਾਰ ਦਾਮੀ ਭੀ ਹੈ, ਪੂਜਾ ਉਦਾਸੀ ਸਾਧੂ ਲੈਂਦੇ ਹਨ, ਜੋ ਆਪਣੇ ਸੁਖ ਭੋਗਣ ਵਿਚ ਹੀ ਖਰਚ ਕਰਦੇ ਹਨ, ਵਿੱਦਿਆ ਤੇ ਗੁਰਸਿੱਖੀ ਦਾ ਪ੍ਰਚਾਰ ਕਰਨ ਲਈ ਤਿਆਰ ਨਹੀਂ, ਨਾ ਹੀ ਆਏ ਗਏ ਨੂੰ ਲੰਗਰ ਦਿੰਦੇ ਹਨ॥

(ਸ੍ਰੀ ਨਨਕਾਣਾ ਸਾਹਿਬ ਸੰਬੰਧੀ ਉਪ੍ਰੋਕਤ ਹਾਲ ਕਰਤਾ ਨੇ ਹੁਣ ਤੋਂ ੩੦-੪੦ ਸਾਲ ਪਹਿਲਾਂ ਲਿਖਿਆ ਸੀ। ਓਸ ਤੋਂ ਮਗਰੋਂ ਗੁਰਦਵਾਰਿਆਂ ਦੇ ਪਰਬੰਧਕਾਂ ਵਿਚੋਂ ਬਹੁਤਿਆਂ ਤੇ ਖਾਸ ਕਰਕੇ ਨਨਕਾਣੇ ਸਾਹਿਬ ਦੇ ਮਹੰਤਾਂ ਦੀਆਂ ਕੁਰੀਤੀਆਂ ਤੇ ਸਿੱਖੀ ਵਿਰੁੱਧ ਕਰਤੂਤਾਂ ਦੀ ਸ਼ਕੈਤ ਦਿਨੋ ਦਿਨ ਇਤਨੀ ਵਧਦੀ ਗਈ ਕਿ ਸੰ: ੧੯੨੦ ਈਸਵੀ ਵਿਚ ਸੁਧਾਰਕ ਸਿੱਖਾਂ ਵਲੋਂ ਬਾਕਾਇਦਾ "ਅਕਾਲੀ ਦਲ" ਬਣਾਯਾ ਗਿਆ ਜਿਸਦਾ ਮੁੱਖ ਅਸੂਲ ਬਿਨਾਂ ਹੱਥ ਚੁਕਣ ਦੇ ਹਰ ਪ੍ਰਕਾਰ ਦੀ ਕੁਰਬਾਨੀ ਕਰਕੇ ਗੁਰਦਵਾਰਿਆਂ ਦਾ ਪਰਬੰਧ ਕਰਨਾ ਰੱਖਿਆ। ਛੇਤੀ ਹੀ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਰ ਅਨੇਕਾਂ ਗੁਰਦ੍ਵਾਰੇ ਅਕਾਲੀ ਦਲ ਦੇ ਪ੍ਰਬੰਧ ਹੇਠਾਂ ਆ ਗਏ ਪਰ ਪਿਛੋਂ ਸਾਰੇ ਪੰਥ ਦੀ ਇੱਕ ਚੋਣਵੀਂ ਕਮੇਟੀ "ਸ਼ਿਰੋਮਣੀ ਗੁਰਦ੍ਵਾਰਾ ਪਰਬੰਧਕ ਕਮੇਟੀ" ਨਾਮੇ ਕਾਯਮ ਹੋ ਗਈ, ਅਰ 'ਅਕਾਲੀ ਦਲ' ਨੇ ਵੀ ਇੱਸੇ ਕਮੇਟੀ ਦੀ ਆਗਿਆ ਅਨੁਸਾਰ ਗੁਰਦ੍ਵਾਰਿਆਂ ਦੀ ਸੇਵਾ ਕਰਨ ਦਾ ਪ੍ਣ ਕੀਤਾ। ਸ੍ਰੀ ਤਰਨ ਤਾਰਨ ਸਾਹਿਬ ਦਾ ਪ੍ਰਬੰਧ

*ਪਰਚਲਤ ਕੱਤਕ ਸੁਦੀ ਪੂਰਨਮਾਸ਼ੀ ਹੈ ਪਰ ਕਈ ਸੱਜਣ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ੧ ਵੈਸਾਖ ਨੂੰ ਮੰਨਦੇ ਹਨ॥

ਸੁਧਾਰਨ ਸਮੇਂ ਪੁਜਾਰੀਆਂ ਨੇ ਮੁਕਾਬਲਾ ਕੀਤਾ, ਜਿਸ ਕਰਕੇ ਦੋ ਅਕਾਲੀ ਸ਼ਹੀਦ ਤੇ ਅਨੇਕਾਂ-ਜ਼ਖਮੀ ਹੋ ਗਏ! ਫੇਰ ਸ੍ਰੀ ਨਨਕਾਣੇ ਸਾਹਿਬ ਦਾ ਪਰਬੰਧ ਸੁਧਾਰਨ ਲਈ ਓਥੇ ਦੀਵਾਨ ਕਰਨ ਵਾਸਤੇ ਸ਼ਿਰੋਮਣੀ ਕਮੇਟੀ ਵਲੋਂ ੪-੫-੬ ਮਾਰਚ ੧੯੨੧ ਈਸਵੀ ਦੀਆਂ ਤ੍ਰੀਕਾਂ ਮੁਕਰਰ ਹੋਈਆ! ਪਰ ਓਸਤੋਂ ੧੫ ਦਿਨ ਪਹਿਲਾਂ ਹੀ ਲਗ-ਭਗ ਦੋ ਸੌ ਅਕਾਲੀਆਂ ਦਾ ਇੱਕ ਜਥਾ ਸ੍ਰੀ ਨਨਕਾਣੇ ਸਾਹਿਬੋਂ ਲੰਘਦਾ ਹੋਯਾ ੨੦ ਫਰਵਰੀ ੧੯੨੧ ਅੰਮ੍ਰਿਤ ਵੇਲੇ ਜਨਮ ਅਸਥਾਨ ਦੇ ਦਰਸ਼ਨ ਕਰਨ ਗਿਆ ਤਾਂ ਮਹੰਤ ਨਰੈਣ ਦਾਸ ਨੇ ਆਪਣੇ ਰਖੇ ਹੋਏ ਅਨੇਕਾਂ ਪਠਾਣਾਂ, ਭੱਟੀਆਂ ਤੇ ਹੋਰ ਸਾਥੀਆਂ ਸਣੇ ਅਕਾਲੀਆਂ ਉਤੇ ਬੰਦੂਕਾਂ, ਛਵੀਆਂ ਤੇ ਡਾਂਗਾਂ ਆਦਿ ਨਾਲ ਹਮਲਾ ਕੀਤਾ। ਚੂੰਕਿ ਅਕਾਲੀਆਂ ਦਾ ਵੱਡਾ ਅਸੂਲ ਏਹੋ ਸੀ ਕਿ ਮਰ ਜਾਣਾ ਹੈ ਪਰ ਹੱਥ ਨਹੀਂ ਚੁੱਕਣਾ ਅਰ ਸਤਿਗੁਰੂ ਜੀ ਦੇ ਅਸਥਾਨ ਦੀ ਬੇਅਦਬੀ ਨਹੀਂ ਕਰਨੀ ਏਸ ਲਈ ਮਹੰਤ ਦੇ ਆਦਮੀਆਂ ਨੇ ਡਾਢੀ ਬੇਦਰਦੀ ਨਾਲ ਦੋ ਸੌ ਦੇ ਲਗ ਭਗ ਅਕਾਲੀ ਕਤਲ ਕਰ ਦਿੱਤੇ ਤੇ ਓਹਨਾਂ ਵਿਚੋਂ ਬਹੁਤ ਸਾਰਿਆਂ ਜ਼ਖਮੀਆਂ ਤੇ ਮੁਰਦਿਆਂ ਨੂੰ ਮਿੱਟੀ ਦੇ ਤੇਲ ਪਾ ਪਾ ਕੇ ਫੂਕ ਦਿੱਤਾ। ਏਸ ਦਰਦਨਾਕ ਘਟਨਾ ਦੀ ਖਬਰ ਓਸੇ ਦਿਨ ਤਾਰਾਂ ਦੁਆਰਾ ਚਾਰੋਂ ਓਰ ਫਿਰ ਗਈ ਅਰ ਤਮਾਮ ਦੁਨੀਆਂ ਤ੍ਰਾਹ ਤ੍ਰਾਹ ਕਰ ਉੱਠੀ! ਮਹੰਤ ਨਰੈਣ ਦਾਸ ਤੇ ਓਸਦੇ ੫੦-੬੦ ਸਾਥੀ ਫੜੇ ਗਏ ਅਤੇ ਓਹਨਾਂ ਤੇ ਲਾਹੌਰ ਵਿਚ ਮੁਕੱਦਮਾ ਚੱਲਿਆ। ਗੁਰਦਵਾਰੇ ਤੇ ਜਾਇਦਾਦ ਦਾ ਪਰਬੰਧ ਅਗਲੇ ਦਿਨ ਹੀ ਖਾਲਸੇ ਦੇ ਹਵਾਲੇ ਹੋ ਗਿਆ। ਸਿੱਖ ਪੰਥ ਨੂੰ ਪੁਲਸ ਦੀਆਂ ਕਈ ਗੱਲਾਂ ਤੋਂ ਪੱਕਾ ਸ਼ੱਕ ਪੈ ਗਿਆ ਕਿ ਏਸ ਮੁਕੱਦਮੇ ਵਿਚ ਨਿਰੋਲ ਨਯਾਓਂ ਨਹੀਂ ਹੋਨਾ ਏਸ ਲਈ ਪੰਥ ਨੇ ਏਸ ਮੁਕੱਦਮੇ ਨਾਲੋਂ ਆਪਣਾ ਸੰਬੰਧ ਉੱਕਾ ਹੀ ਤੋੜ ਲਿਆ। ਅਰਥਾਤ ਮਹੰਤ ਦੇ ਵਿਰੁੱਧ ਕੋਈ ਉਗਾਹੀਆਂ ਸ਼ਹਾਦਤਾਂ ਆਦਿ ਪੇਸ਼ ਕਰਨ ਤੋਂ ਬਿਲਕੁਲ ਨਾਂਹ ਕਰ ਦਿਤੀ!

ਉਪ੍ਰੋਕਤ ੨੦੦ ਦੇ ਕ੍ਰੀਬ ਅਕਾਲੀ ਸ਼ਹੀਦਾਂ ਦੀ ਯਾਦਗਾਰ ਮਨਾਉਣ ਲਈ ਪੰਥ ਵਲੋਂ ੫ ਅਪ੍ਰੈਲ ੧੯੨੧ ਦਾ ਦਿਨ ਨੀਯਤ ਹੋਯਾ! ਪੰਥ ਦਾ ਹੁਕਮ ਸੀ ਕਿ ਏਸ ਦਿਨ ਕੋਈ ਸਿੱਖ ਆਪਣਾ ਨਿੱਜ ਦਾ ਕੋਈ ਕੰਮ ਨਾ ਕਰੇ, ਹਰ ਜਗ੍ਹਾਂ ਸਿੱਖ ਛੁੱਟੀ ਕਰਕੇ ਜੋੜਮੇਲ ਕਰਨ ਅਰ ਸ਼ਹੀਦਾਂ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਆਕੇ ਅਰਦਾਸੇ ਸੋਧਣ! ਏਸ ਹੁਕਮ ਦੀ ਤਾਮੀਲ ਵਿਚ ਸਾਰੇ ਸਿੱਖ ਸੰਸਾਰ ਨੇ ਅਮ੍ਰੀਕਾ ਅਫਰੀਕਾ ਤਕ ਦੇ ਸਿੱਖਾਂ ਨੇ ਸ਼ਹੀਦੀ ਦਿਨ ਮਨਾਇਆ। ਪਰ ਪੰਜਾਬ ਦੀਆਂ ਤਮਾਂਮ ਛੋਟੀਆਂ ਵੱਡੀਆਂ ਸਿੱਖ ਰਿਆਸਤਾਂ ਵਿਚੋਂ ਕੇਵਲ ਰਿਆਸਤ ਨਾਭਾ ਨੇ ਹੀ ਪੰਥ ਨਾਲ ਹਮਦਰਦੀ ਕੀਤੀ। ਵਰਨਾ ਹੋਰ ਸਾਰੀਆਂ ਸਿੱਖ ਰਿਆਸਤਾਂ ਵਿਚ ਓਸੇ ਤਰਾਂ

ਅਦਾਲਤਾਂ ਤੇ ਹੱਟੀਆਂ ਵਿਚ ਝੂਠ ਸੱਚ ਤੋਲਿਆ ਜਾਂਦਾ ਰਿਹਾ। ਜਾਣੋ ਕੋਈ ਘਟਨਾ ਹੋਈ ਹੀ ਨਹੀਂ! ਰਿਆਸਤ ਨਾਭਾ ਦਾ ਰਾਜ ਸਿੰਘਾਸਨ ਏਸ ਸਮੇਂ ਸ੍ਰੀ ੧੦੯ ਹਜ਼ੂਰ ਮਹਾਰਾਜਾ ਅਧਿਰਾਜ ਮਹਾਰਾਜਾ ਰਿਪੁਦਮਨ ਸਿੰਘ ਸਾਹਿਬ ਮਾਲਵੇਂਦ੍ਰ ਬਹਾਦਰ ਦੇ ਚਰਨਾਂ ਨਾਲ ਸਸ਼ੋਭਤ ਹੋ ਰਿਹਾ ਸੀ। ਆਪਦਾ ਹਿਰਦਾ ਦੋ ਸੌ ਬੇਗੁਨਾਹ ਸਿੱਖਾਂ ਦੇ ਇੱਕ ਉਦਾਸੀ ਬਦਚਲਨ ਸਾਧ ਦੇ ਹੱਥੋਂ ਮਹਾਂ ਬੇਦਰਦੀ ਨਾਲ ਕਤਲ ਹੋ ਜਾਣ ਦੀ ਖਬਰ ਸੁਣਦਿਆ ਕੰਬ ਉੱਠਿਆ! ਅਰ ੫ ਅਪ੍ਰੈਲ ਨੂੰ ਉਨ੍ਹਾਂ ਸ਼ਹੀਦਾਂ ਦਾ ਸੋਗ ਮਨਾਉਣ ਲਈ ਜੋ ਪੰਥ ਨੇ ਫੈਸਲਾ ਕੀਤਾ ਸੀ ਓਸ ਅਨੁਸਾਰ ਆਪ ਦੇ ਹੁਕਮ ਦੇ ਮੁਤਾਬਿਕ ਆਪਦੀ ਡਿਓਢੀ ਦੇ ਮਹਿਕਮੇ ਦੀ ਰਾਹੀਂ ਹੇਠ ਲਿਖਿਆ ਹੁਕਮ ਜਾਰੀ ਹੋਯਾ:-

"ਪੇਸ਼ਗਾਹਿ ਖਾਸ ਤੋਂ ਹੁਕਮ ਹੋਯਾ ਹੈ ਕਿ ਚੂੰਕਿ ੫ ਅਪ੍ਰੈਲ ੧੯੨੧ ਨੂੰ ਸਿੱਖ ਕੌਮ ਵਲੋਂ ਤਮਾਮ ਗੁਰਦਵਾਰਿਆਂ ਵਿਚ ਓਹਨਾਂ ਸਿੱਖਾਂ ਦੀ ਕੁਰਬਾਨੀ ਦੀ ਯਾਦਗਾਰ ਵਿਚ ਜੋ ਸ੍ਰੀ ਦਰਬਾਰ ਸਾਹਿਬ ਨਨਕਾਣੇ ਸਾਹਿਬ ਵਿਚ ਸ਼ਹੀਦ ਹੋ ਗਏ ਹਨ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਆਉਣ ਦੀ ਤਜਵੀਜ਼ ਕੀਤੀ ਗਈ ਹੈ, ਏਸ ਲਈ ਓਸ ਦਿਨ ਸਵੇਰੇ ੫ ਵਜੇ ਸਾਡੀ ਰਿਆਸਤ ਦੇ ਕੁੱਲ ਗਰੁਦਵਾਰਿਆਂ ਅਰ ਸ਼ਹਿਰ ਫਸੀਲ ਦੇ ਦਰਵਾਜਿਆਂ ਵਿਚ ਜਿਥੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਡਾਇਰੈਕਟ੍ਰ ਚੈਰੀਟੇਬਲ ਐਂਡੋਮੈਂਟਸ (ਮਹਿਕਮਾ ਧਰਮ ਅਰਥ) ਦੀ ਮਾਰਫ਼ਤ ਭੋਗ ਪੁਆਉਣ ਦਾ ਪਰਬੰਧ ਕੀਤਾ ਜਾਵੇ। ਏਸ ਲਈ ਆਪ ਨੂੰ ਖੇਚਲ ਦਿੱਤੀ ਜਾਂਦੀ ਹੈ ਕਿ ਆਪ ਸ੍ਰੀ ਹਜ਼ੂਰ ਜੀ ਦੇ ਹੁਕਮ ਅਨੁਸਾਰ ਤਾਮੀਲ ਕਰਾਵੇਂ!"

ਉਪ੍ਰੋਕਤ ਹੁਕਮਾਂ ਦੀ ਤਾਮੀਲ ਵਿਚ ੫ ਅਪ੍ਰੈਲ ਨੂੰ ਸਾਰੀ ਰਿਆਸਤ ਦੇ ਦਫ਼ਤਰ ਬੰਦ, ਤੋਪ ਤੇ ਘੜਿਆਲ ਖਾਮੋਸ਼ ਅਰ ਸਾਰੀ ਪਰਜਾ ਸ਼ਹੀਦਾਂ ਦੀ ਯਾਦਗਾਰ ਮਨਾਉਣ ਵਿਚ ਜੁੱਟੀ ਰਹੀ! ਥਾਂ ਥਾਂ ਦੇ ਡੇਰਾ ਨਮਿੱਤ ਪਾਠ ਭੋਗ, ਜੋੜਮੇਲ ਤੇ ਅਰਦਾਸੇ ਹੋਏ! ਖਾਸ ਨਾਭੇ ਦੇ ਡੇਰਾ ਬਾਬਾ ਅਜਾਪਾਲ ਸਿੰਘ ਜੀ ਵਿਖੇ ਜੋ ਭਾਰਾ ਜੋੜਮੇਲ ਹੋਯਾ, ਓਸਦੇ ਦਰਸ਼ਨ ਕਰਨ ਦਾ ਮੌਕਾ (ਏਸ ਅਤੀ ਬ੍ਰਿਧ) ਅਵਸਥਾ ਵਿਚ ਕਰਤਾ ਨੂੰ ਵੀ ਪ੍ਰਾਪਤ ਹੋਇਆ। ਸੰਗਤ ਬੇਅੰਤ ਸੀ ਅਰ ਸਭ ਦੇ ਹਿਰਦਿਆਂ ਉੱਤੇ ਸ਼ਹੀਦਾਂ ਦੀ ਕੁਰਬਾਨੀ ਦਾ ਖਾਸ ਅਸਰ ਸਾਫ ਪ੍ਰਗਟ ਹੋ ਰਿਹਾ ਸੀ! ਸੰਗਤ ਨੇ ਆਪਣੇ ਏਸ ਬ੍ਰਿਧ ਸੇਵਕ ਨੂੰ ਮਾਣ ਬਖਸ਼ਣ ਲਈ ਸਰਬ ਸੰਮਤੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬਿਠਾਯਾ ਤੇ ਗੁਰੂ ਮਹਾਰਾਜ ਦਾ ਵਾਕ ਲੈਣ ਲਈ ਕਰਤਾ ਨੂੰ ਹੀ ਹੁਕਮ ਕੀਤਾ। ਇਕ ਦੋ ਵਿਦਵਾਨ ਸੱਜਣਾਂ ਨੇ ਕਰਤਾ ਦੀ ਤੁੱਛ ਪੰਥ ਸੇਵਾ ਸੰਬੰਧੀ ਵੀ ਵੱਡੇ ਵੱਡੇ ਉਪਮਾ ਭਰੇ

ਲਫਜ਼ ਆਖੇ, ਜੋ ਉਨ੍ਹਾਂ ਦੇ ਪੰਥ ਪਯਾਰ ਦਾ ਸਬੂਤ ਸਨ। ਵਰਨਾ ਕਰਤਾ ਤਾਂ ਆਪਣੀ ਇੱਛਾ ਅਨੁਸਾਰ ਪੂਰੀ ਪੰਥ ਸੇਵਾ ਕਰ ਹੀ ਨਹੀਂ ਸਕਿਆ। ਏਸ ਜੋੜਮੇਲ ਵਿਚ ਅਨੇਕਾਂ ਸੱਜਣਾਂ ਨੇ ਆਪਣੇ ਵਯਾਖਯਾਨਾਂ, ਲੈਕਚਰਾਂ ਤੇ ਕਵਿਤਾ ਏਸ ਮੌਕੇ ਤੇ ਸ੍ਰੀ ਮਾਨ ਭਾਈ ਐਸ. ਐਸ. ਚਰਨ ਸਿੰਘ ਸਾਹਿਬ ਜੀ (ਸ਼ਹੀਦ) ਨੇ ਸੁਣਾਈ, ਓਹ ਸਭ ਦੀ ਸਿਰਤਾਜ ਸੀ। ਸੰਗਤ ਪੱਥਰ ਦੇ ਬੁੱਤ੍ਹਾਂ ਵਾਂਗ ਚੁੱਪ ਚਾਪ ਏਸ ਕਵਿਤਾ ਨੂੰ ਸੁਣ ਰਹੀ ਸੀ। ਹਿਰਦੇ ਦਰਦ ਤੇ ਪ੍ਰੇਮ ਨਾਲ ਅਰ ਨੈਣ ਜਲ ਨਾਲ ਪੂਰਤ ਸਨ। ਕਵਿਤਾ ਕੀ ਸੀ। ਇਕ ਫੋਟੋ ਸੀ ਜਿਸਨੇ ਉਪ੍ਰੋਕਤ ਸੁਧਾਰਕ ਲਹਿਰ ਤੇ ਸ਼ਹੀਦੀ ਦੀ ਪੂਰੀ ਪੂਰੀ ਮੂਰਤ ਥੋੜੇ ਅੱਖਰਾਂ ਦੁਆਰਾ ਹੂ ਬਹੂ ਖਿੱਚਕੇ ਵਖਾ ਦਿਤੀ! ਮੈਂ ਬਹੁਤ ਚਿਰ ਤੋਂ ਅਰਦਾਸੇ ਕਰ ਰਿਹਾ ਸਾਂ ਕਿ ਪੰਜਾਬੀ ਦਾ ਕੋਈ ਸੱਚ ਮੁੱਚ ਦਾ ਕਵੀ ਪੈਦਾ ਹੋਵੇ, ਸੋ ਉਪ੍ਰੋਕਤ ਕਵਿਤਾ ਸੁਣਕੇ ਮੇਰਾ ਹਿਰਦਾ ਪਰਸੰਨ ਹੋ ਗਿਆ ਅਰ ਨਿਸਚਾ ਹੋ ਗਿਆ ਕਿ ਹੁਣ ਪੰਜਾਬੀ ਕਵਿਤਾ ਜਰੂਰ ਤ੍ਰੱਕੀ ਕਰੇਗੀ ਅਰ ਚੂੰਕਿ ਕੌਮਾਂ ਦੇ ਬਨਾਉਣ ਲਈ ਉੱਚ ਦਰਜੇ ਦੀਆਂ ਕਵਿਤਾਂ ਵੀ ਵੱਡਾ ਕਾਰਨ ਹੁੰਦੀਆਂ ਹਨ ਇਸ ਲਈ ਹੁਣ ਪੰਜਾਬੀ ਕਵਿਤਾ ਵੀ ਪੰਥ ਉੱਨਤੀ ਦਾ ਸਾਧਨ ਬਣੇਗੀ !ਅਕਾਲਪੁਰਖ ਦਾ ਸ਼ੁਕਰ ਹੈ ਕਿ ਮੈਨੂੰ ਜਿਸਨੇ ਆਪਣੀ ਸਾਰੀ ਆਰਬਲਾ ਗੁਰੂ ਕੇ ਸਿੱਖਾਂ ਨੂੰ ਓਹਨਾਂ ਦੇਕੇ ਵਡਿਆਈ ਦੀ ਉੱਚੀ ਸ਼ਾਨ ਦੱਸਣ ਵਿਚ ਖਰਚ ਕੀਤੀ ਹੈ ਏਸ ਬ੍ਰਿਧ ਅਵਸਥਾ ਵਿਚ ਸਿੱਖਾਂ ਦੇ ਅੰਦਰ ਫੇਰ ਨਹੀਂ ਜ਼ਿੰਦਗੀ ਦਾ ਆਰੰਭ ਦੇਖਣਾ ਨਸੀਬ ਹੋਇਆ! ਗੁਰੂ ਕਰੇ ਕਿ ਪੰਥ ਖਾਲਸਾ, ਸਿਖ ਇਤਿਹਾਸ ਅਰ ਪੰਜਾਬੀ ਸਾਹਿੱਤ ਦੀ ਦਿਨੋ ਦਿਨ ਉੱਨਤੀ ਹੋਵੇ!

ਸਰਦਾਰ ਐਸ. ਐਸ. ਚਰਨ ਸਿੰਘ ਜੀ 'ਸ਼ਹੀਦ' ਦੀ ਉਪ੍ਰੋਕਤ ਕਵਿਤਾ ਜਿਸਤੋਂ ਏਸ ਸ਼ਹੀਦੀ ਦੇ ਬਹੁਤ ਕੁਝ ਹਾਲ ਮਾਲੂਮ ਹੋ ਸਕਦੇ ਹਨ, ਹੇਠਾਂ ਦਰਜ ਕੀਤੀ ਜਾਂਦੀ ਹੈ!

## ਸ਼ਹੀਦੀ ਖ਼ੂਨ ਦੀ ਬਾਰਸ਼ !

ਫਿਰ ਖਾਲਸਾ ਇਤਿਹਾਸ ਵਰਕਾ ਸੁਰਖ਼ ਹੈ ਦਿਖਲਾ ਰਿਹਾ।
ਫਿਰ 'ਆਨ' ਉੱਤੇ ਪੰਥ ਬਾਜ਼ੀ ਸਿਰਾਂ ਦੀ ਹੈ ਲਾ ਰਿਹਾ।
ਫਿਰ ਖਾਲਸੇ ਦਾ ਜੋਸ਼ ਚੌਦਾਂ ਲੋਕ ਹੈ ਥੱਰਾ ਰਿਹਾ।
ਫਿਰ ਸਤਿਗੁਰੂ ਸਿੱਖਾਂ ਨੂੰ ਹੋਲਾ ਖੂਨ ਦਾ ਖਿਡਵਾ ਰਿਹਾ।
ਹਾਂ ਹਿਸਟਰੀ ਪਰਤੱਖ ਅਪਨਾ ਆਪ ਹੈ ਦੁਹਰਾ ਰਹੀ।
ਇਕ ਵੇਰ ਦੁਨੀਆਂ ਫੇਰ ਸਿੱਖੀ ਸਿਦਕ ਪਿਖ ਵਿਸਮਾ ਰਹੀ।

ਜਦ ਜਦ ਕਦੀ ਹੈ ਧਰਮ ਦੀ ਹਾਨੀ ਤੋਂ ਜਗ ਕੁਰਲਾਂਵਦਾ।
ਜਦ ਸੇਕ ਬਹੁਤਾ ਪਾਪ ਦਾ ਹੈ ਖਲਕ ਨੂੰ ਤੜਫਾਂਵਦਾ।
ਜਦ ਰੂਪ ਹੈ ਸੰਸਾਰ ਨੂੰ ਉਪਕਾਰ ਦਾ ਭੁਲ ਜਾਂਵਦਾ।
ਜਦ ਜ਼ਦ ਵੀ ਸਿੱਖੀ ਦਾ ਬਗ਼ੀਚਾ ਗਿੱਲ ਬਿਨ ਕੁਮਲਾਂਵਦਾ।
ਤਦ ਤਦ ਹੀ ਬਾਰਸ਼ ਖਾਲਸਾ ਨਿਜ ਖੂਨ ਦੀ ਬਰਸਾਂਵਦਾ।
ਸਿੱਖੀ, ਧਰਮ, ਉਪਕਾਰ ਨੂੰ ਸੁਰਜੀਤ ਹੈ ਕਰਵਾਂਵਦਾ।
ਕੁਝ ਚਿਰਾਂ ਤੋਂ ਸੀ ਵਰਤਿਆ ਭਾਣਾ ਅਜਬ ਭਗਵਾਨ ਦਾ।
ਗੁਰਦੁਆਰਿਆਂ ਵਿਚ ਆਣ ਵੜਿਆ ਕੁੱਲ ਪਾਪ ਜਹਾਨ ਦਾ।
ਮਾਨੋ ਖੁਦਾ ਦੇ ਘਰਾਂ ਵਿਚ ਹੋਯਾ ਅਮਲ ਸ਼ੈਤਾਨ ਦਾ।
ਜੇ ਕੁਫਰ ਉਪਜੇ ਕਾਬਿਓਂ ਤਾਂ ਹਾਲ ਕੀ ਈਮਾਨ ਦਾ।
ਏ ਦੇਖ ਖਾਲਿਸ ਦਿਲਾਂ ਨੂੰ ਸੀ ਬੇਕਰਾਰੀ ਲਗ ਰਹੀ।
ਰੋਕੇਗਾ ਕੋਈ ਪਾਪ ਨੂੰ ਸੀ ਇੰਤਜ਼ਾਰੀ ਲਗ ਰਹੀ।
ਪਰਬੰਧਕਾਂ ਖੁਦ ਤਾਈਂ ਮਾਲਿਕ ਜਾਣਿਆ ਗੁਰਦੁਆਰ ਦਾ।
ਡਰ ਦੂਰ ਕੀਤਾ ਪੰਥ ਦਾ, ਸਤਿਗੁਰੂ ਦਾ, ਕਰਤਾਰ ਦਾ।
ਫੜ ਲਿਆ ਪੱਲਾ ਪਾਪ ਮੰਦਰਾ ਮਾਸ ਤੇ ਵਿਭਚਾਰ ਦਾ।
ਅੱਡਾ ਬਣਾਯਾ ਧਰਮ ਦੀ ਥਾਂ ਦੁਸ਼ਟਤਾ ਪਰਚਾਰ ਦਾ।
ਜਦ ਦੇਖਿਆ ਇਓਂ ਪੰਥ ਕੀ ਸਭ ਘਾਲ ਮਿਲਦੀ ਖਾਕ ਹੈ।
ਸਿਖਾਂ ਕਿਹਾ ਨਿਜ ਮੰਦਰਾਂ ਨੂੰ ਆਪ ਕਰਨਾ ਪਾਕ ਹੈ।
ਇਸ ਧਰਮ ਹਿਤ ਹਲ, ਟੋਕਰੀ, ਲਿੱਖਣ, ਤਰਾਜ਼ੂ ਛੋੜਕੇ।
ਘਰ ਬਾਰ ਬਾਲਾਂ ਬੱਚਿਆਂ ਦੀ ਮੋਹ ਮਮਤਾ ਤੋੜਕੇ।
ਸੁਆਰਥ ਤੇ ਲਾਲਚ ਦੁਸ਼ਮਨੀ ਅਰ ਖੌਫ ਦਾ ਸਿਰ ਫੋੜਕੇ।
ਸਿਰ ਤਲੀ ਉੱਤੇ ਰਖਕੇ ਦਿਲ ਗੁਰੂ ਚਰਨੀਂ ਜੋੜਕੇ।
ਸ਼ਾਂਤੀ ਦਾ ਸ਼ਸਤਰ ਧਾਰਕੇ ਨਿਕਲੇ ਸਿਦਕ ਦੀ ਖਾਨ ਹੋ।
ਸੁਰ ਬੋਲ ਉੱਠੇ ਖਾਲਸੇ ਦੀ ਫਤੇ ਹਰ ਮੈਦਾਨ ਹੋ।
ਇਸ ਸਿਦਕੀਆਂ ਦੀ ਫੌਜ ਨੇ ਜਿੱਥੇ ਕਦਮ ਜਾ ਡਾਰਿਆ।
ਗਾਲਾਂ ਤੇ ਇਟਾਂ ਨਾਲ ਹੀ ਗੁਰਦੁਆਰੀਆਂ ਸਤਕਾਰਿਆ।
ਛਵੀਆਂ ਦੇ ਮੂਰ੍ਹੇ ਵੀ ਮਗਰ ਇਨ ਹੌਸਲਾ ਨਾਂ ਹਾਰਿਆ।
ਚੀਚੀ ਉਠਾਈ ਕਿਸੇ ਨਾਂ ਸਿਰ ਖਿੜੇ ਮੱਥੇ ਵਾਰਿਆ।

ਉਸ ਤਰਨ ਤਾਰਨ ਦੀ ਸ਼ਹੀਦੀ ਜਗਤ ਸੀ ਥੱਰਾ ਦੀਆ।
ਇਸ ਨਾਨਕਾਣੇ ਵਿਸ਼੍ਵ ਅੰਦਰ ਤ੍ਰਾਹਿਮਾ ਮਚਵਾ ਦੀਆ।
ਸਨ ਯਾਤਰਾ ਹਿਤ ਬੀਰ ਆਏ, ਦਰਸ ਗੁਰ ਦਾ ਪਾ ਰਹੇ।
ਗੁਰ ਗੋਦ ਦੇ ਵਿਚ ਬੈਠਕੇ ਗੁਰ ਸ਼ਬਦ ਉੱਚੀ ਗਾ ਰਹੇ।
ਗੁਰ ਪ੍ਰੇਮ ਸਾਗਰ ਵਿੱਚ ਬੇਪਰਵਾਹ ਗੋਤੇ ਲਾ ਰਹੇ।
ਨਿਜ ਮਾਨਸਰ ਵਿਚ ਹੰਸ ਏ ਨਿਸਚਿੰਤ ਕੋਲ ਕਰਾ ਰਹੇ।
ਇਉਂ ਬੈਠਿਆਂ ਤੇ ਪਾਪੀਆਂ ਨੇ ਗੋਲੀਆਂ ਬਰਸਾਈਆਂ।
ਏ ਦੇਵ-ਦੇਹਾਂ ਬੇਜਵਾ ਹੀ ਖਾਕ ਵਿੱਚ ਮਿਲਾਈਆਂ।
ਸੱਚੇ ਪਿਤਾ ਦੀ ਗੋਦ ਬੈਠੇ ਪੁੱਤਰਾਂ ਨੂੰ ਮਾਰਿਆ।
ਮਿੱਟੀ ਦਾ ਪਾਕੇ ਤੇਲ ਜ਼ਿੰਦਾ ਦਿਉਤਿਆਂ ਨੂੰ ਜਾਰਿਆ।
ਕੀਮਾ ਬਣਾਯਾ ਕੁੱਟਕੇ ਵਿਚ ਭੱਠੀਆਂ ਦੇ ਡਾਰਿਆ।
ਪੀਤਾ ਲਹੂ ਭਰ ਭਰਕੇ ਚੁਲੀਆਂ ਰੂਪ ਰਾਖਸ਼ ਧਾਰਿਆ।
ਸਿੱਖਾਂ ਦੇ ਟੁਕੜੇ ਖਾਣ ਵਾਲੇ ਸਾਧ ਨਾ-ਹੰਜਾਰ ਨੇ।
ਸਿੱਖਾਂ ਦੇ ਟੁਕੜੇ ਕਰੇ ਅਪਨੀ ਦੁਸ਼ਟਤਾ ਤੋਂ ਵਾਰ ਨੇ।
ਓਹ ਸੂਰਮੇ ਜੋ ਨਜ਼ਰ ਹੇਠਾਂ ਇੰਦ੍ਰ ਨੂੰ ਨਾਂ ਲਯਾਂਵਦੇ।
ਇਕ ਇਕ ਸਵਾ ਲਖ ਵੈਰੀਆਂ ਦੇ ਵਿੱਚ ਭੜਥੂ ਪਾਂਵਦੇ।
ਅਫਗਾਨ, ਬੋਇਰ, ਤੁਰਕ ਆਦਿਕ ਜਿਨ੍ਹਾਂ ਤੋਂ ਘਬਰਾਂਵਦੇ।
ਹਾਂ ਹਾਂ ਜਿਨ੍ਹਾਂ ਦੀ ਬੀਰਤਾ ਦੀ ਕਸਮ, ਜਰਮਨ ਖਾਂਵਦੇ।
ਓਹ ਬੀਰ ਗੁਰ ਦੇ ਅਦਬ ਬਿਨ ਹਥ ਚੁੱਕੇ ਮਰ ਗਏ।
ਛਵੀਆਂ ਗੰਡਾਸੇ ਗੋਲੀਆਂ ਹੇਠਾਂ ਜਿਸਮ ਖੁਦ ਧਰ ਗਏ।
ਓਹ ਜਗਤ ਗੁਰ, ਜਿਸਨੇ ਕਦੀ ਕੀੜਾ ਬੀ ਨਾਹਿ ਦੁਖਾਇਆ।
ਉਸਦੇ ਹੀ ਜਨਮ' ਸਥਾਨ ਤੇ ਜ਼ਾਲਿਮ ਨੇ ਕਹਿਰ ਕਮਾਇਆ।
ਸ਼ੇਰਾਂ ਨੂੰ ਅੰਦਰ ਘੇਰ ਗੰਦੇ ਕੂਕਰਾਂ ਤੜਫਾਇਆ।
ਪ੍ਰਣ-ਬੱਧਿਆ, ਨੂੰ ਵਾਂਗ ਭੀਸ਼ਮ ਮੌਤ ਸੇਜ ਸੁਲਾਇਆ।
ਮਜ਼ਲੂਮ ਸਿੱਖਾਂ ਦਾ ਸਿਦਕ ਤੇ ਕਾਤਲਾਂ ਦੀ ਕ੍ਰੀਚਤਾ।
ਦੋਵੇਂ ਹੀ ਹਦੋਂ ਲੰਘੀਆਂ ਓਹ ਉਚਤਾ ਏਹ ਨੀਚਤਾ।
ਏਹ ਬੇਗੁਨਾਹਾਂ ਦਾ ਲਹੂ ਧਰ ਤੋਂ ਗਿਆ ਨਾਂ ਝੱਲਿਆ।
ਸੜਿਆ ਕਲੇਜਾ ਜ਼ਿਮੀਂ ਦਾ ਤਪ ਧੌਲ ਦਾ ਸਿਰ ਹੱਲਿਆ।

ਓਹ ਖੂਨ ਉਠਿਆ ਮਿੱਟੀਓਂ ਤੇ ਵੱਲ ਅਰਸ਼ਾਂ ਚੱਲਿਆ।
ਧ੍ਰੂ ਲੋਕ ਸਭ ਸੁਰ ਲੋਕ ਤਜ ਗੁਰ ਲੋਕ ਨੂੰ ਜਾ ਮੱਲਿਆ।
ਸੱਚੇ ਸ਼ਹਿਨ ਸ਼ਾਹ! ਜਗਤ ਦੇ ਸੱਚ ਨਿਆਂ ਤੋਂ ਸੂਨ ਹੈ।
ਇਨਸਾਫ ਹਿਤ ਦਰ ਤੈਂਡੜੇ ਹਾਜ਼ਰ ਸ਼ਹੀਦੀ ਖ਼ੂਨ ਹੈ।
ਅਸਚਰਜ ਝਾਕਾ ਹੋਰ ਇਕ ਸਤਗੁਰੂ ਨੇ ਵਰਤਾਇਆ।
ਸਿੱਖਾਂ ਤੇ ਗੁਰ ਦੀ ਜਾਨ ਇਕੋ ਸਿੱਧ ਕਰ ਦਿਖਲਾਇਆ।
ਸਿੱਖਾਂ ਨੇ ਗੁਰ ਦੀ ਰੱਖਿਆ ਹਿਤ ਜਿਸਮ ਅਪਨਾ ਲਾਇਆ।
ਗੁਰ ਪਿਤਾ ਨੇ ਪੁੱਤਾਂ ਦੀ ਖਾਤਰ ਜ਼ਖਮ ਛਾਤੀ ਖਾਇਆ।
ਹਾਂ ਗੁਰੂ ਨੇ ਖੁਦ ਗੋਲੀਆਂ ਅਪਨੇ ਜਿਗਰ ਤੇ ਖਾਧੀਆਂ।
ਗੁਰ ਜਿਸਮ ਛੇਕੋ ਛੇਕ ਕੀਤਾ ਜਾਲਮਾਂ ਅਪਰਾਧੀਆਂ।
ਗੁਰ ਸ਼ਮਾਂ ਜਦ ਸਿੱਖ ਪਰਵਾਨੇ ਜਿਸਮ ਜਲਵਾ ਗਏ।
ਫੌਰਨ ਸਵਾਗਤ ਹੇਤ ਅਰਸ਼ੋਂ ਦਲ ਸ਼ਹੀਦੀ ਆ ਗਏ।
ਮਨਸੂਰ ਹਸਨ ਹੁਸੈਨ ਈਸਾ ਮਰਹਬਾ ਫਰਮਾ ਗਏ।
ਸਰਮਦ, ਹਕੀਕਤ, ਸ਼ਮਸ, ਤੇ ਸੁਕਰਾਤ ਜੱਫੀ ਪਾ ਗਏ।
ਮੈਂ ਦੇਖਦਾ ਹਾਂ ਇਸ ਜਗਾ ਹਰ ਰੋਜ਼ ਰੂਹਾਂ ਆਂਦੀਆਂ।
ਅਚਰਜ ਸ਼ਹੀਦੀ ਥਾਨ ਤੇ ਅਸਚਰਜ ਫੁੱਲ ਚੜ੍ਹਾਂਦੀਆਂ।
ਲੋਕੀਂ ਨੇ ਕਹਿੰਦੇ ਵੀਰ ਸਾਡੇ ਜਾਨ ਹੈਨ ਗਵਾ ਗਏ।
ਓ ਭੋਲਿਓ! ਓਹ ਬੀਰ ਸੱਚੇ ਅਸਲ ਜੀਵਨ ਪਾ ਗਏ।
ਓਹ ਨਾਮ ਅਪਨੇ ਦੇਸ਼ ਤੇ ਸੰਸਾਰ ਦਾ ਚਮਕਾ ਗਏ।
ਸਿਖ ਕੌਮ ਤਾਈਂ ਹੋਰ ਉੱਚੇ ਤਖ਼ਤ ਤੇ ਬਿਠਲਾ ਗਏ।
ਗੁਰਦ੍ਵਾਰਿਆਂ ਦੀ ਮੈਲ ਨੂੰ ਨਿਜ ਖ਼ੂਨ ਦੇ ਸੰਗ ਧੋ ਗਏ।
ਸਿੱਖਾਂ ਦੀ ਪਾਟੋਧਾੜ ਨੂੰ ਜੜ੍ਹ ਮੇਖ ਤੋਂ ਹੀ ਖੋ ਗਏ।
ਹੁਣ ਲੱਖ ਤੀਸੋਂ ਖਾਲਸਾ ਇੱਕ ਜਿੰਦ ਤੋਂ ਇੱਕ ਜਾਨ ਹੈ।
ਇਕ ਵੀਰ ਜੇ ਹੈ ਜਿਸਮ ਦੂਜਾ ਵੀਰ ਉਸਦਾ ਪ੍ਰਾਨ ਹੈ।
ਕੁਲ ਪੰਥ ਦੀ ਇਕ ਆਤਮਾਂ, ਇਕ ਦੇਹ, ਇੱਕ ਜ਼ਬਾਨ ਹੈ।
ਇੱਕੋ ਪਿਤਾ ਗੋਬਿੰਦ ਸਿੰਘ ਇਕ ਮਾਊਂ, ਇੱਕੋ ਆਨ ਹੈ।
ਹੁਣ ਸਿੱਖ ਸਾਰੇ ਕੰਮ ਸਭ ਇਕ ਮੁੱਠ ਹੋਕੇ ਕਰਨਗੇ।
ਕੱਠੇ ਹੀ ਸਾਰੇ ਜਿਉਣਗੇ, ਕੱਠੇ ਹੀ ਸਾਰੇ ਮਰਨਗੇ।

ਐ ਧਰਮ ਬੀਰੋ ! ਜੋ ਸ਼ਹੀਦਾਂ ਨਾਲ ਥੋਨੂੰ ਪਯਾਰ ਹੈ।
ਤਾਂ ਉਨ੍ਹਾਂ ਦੇ ਹੀ ਖ਼ੂਨ ਸੰਦਾ ਵਾਸਤਾ ਲਖਵਾਰ ਹੈ।
ਇਸ ਸਮੇਂ ਸੱਚਾ ਸਿਦਕ ਤੇ ਅਤਿ ਸ਼ਾਨਤੀ ਦਰਕਾਰ ਹੈ।
ਸਭ ਪਾਪ ਦਿਲ ਤੋਂ ਧੋਣ ਦੀ 'ਹਰਿਚਰਨ' ਏਹੋ ਬਾਰ ਹੈ।
ਖ਼ੁਦ ਗਰਜ਼ੀਆਂ, ਹਠ, ਵੈਰ, ਲਾਲਚ ਭੱਠੀਆਂ ਵਿਚ ਪਾ ਦਿਓ।
ਇਤਫਾਕ ਬਿਲਡਿੰਗ ਹੀ ਸ਼ਹੀਦੀ ਯਾਦਗਾਰ ਬਣਾ ਦਿਓ।

੨- **ਨਾਨਕ ਸਰ ਮੰਜੀ ਸਾਹਿਬ** ਏਥੇ ਕੱਚੇ ਤਾਲ ਵਿਚ ਇਸ਼ਨਾਨ ਕਰਦੇ ਹੁੰਦੇ ਸਨ, ਇਕ ਮੁੰਡਾ ਏਥੇ ਡੁੱਬਕੇ ਮਰਿਆ ਜਿਉਂਦਾ ਕੀਤਾ ਸੀ। ਜ਼ਮੀਨ ੨੦੦ ਦੋ ਸੌ ਘੁਮਾਂ ਹੈ। ਹੋਰ ਜੋੜ ਮੇਲਿਆਂ ਦੀ ਚੜ੍ਹਤ ਬਹੁਤ ਹੈ॥

੩- **ਕਿਆਰਾ ਸਾਹਿਬ** ਏਥੇ ਚੌਣੇ ਦਾ ਖਾਧਾ ਹੋਇਆ ਖੇਤ ਹਰਾ ਕੀਤਾ ਸੀ, ੩੦੦ ਤਿੰਨ ਸੌ ਘੁਮਾਂ ਜ਼ਿਮਨ, ਹੋਰ ਚੜ੍ਹਤ ਹੈ॥

੪- **ਬਾਲ ਲੀਲ੍ਹਾ** ਏਥੇ ਗੁਰੂ ਸਾਹਿਬ ਬਾਲਕਾਂ ਨਾਲ ਓਹ ਖੇਲ ਖੇਲਿਆ ਕਰਦੇ ਸਨ ਜੋ ਲੋਕ ਪਰਲੋਕ ਦੋਨੋਂ ਸਵਾਰਨ ਵਾਲੀ ਹੋਵੇ॥

੫- (ੳ) **ਮਾਲ ਸਾਹਿਬ** ਏਥੇ ਪੀਲ੍ਹ ਦੇ ਬ੍ਰਿੱਛ ਹੇਠ ਬਿਰਾਜੇ ਤਾਂ ਬ੍ਰਿੱਛ ਦੀ ਛਾਇਆ ਦੁਪਹਿਰ ਤਾਈਂ ਗੁਰੂ ਸਾਹਿਬ ਜੀ ਦੇ ਮੁਖਾਰ ਬਿੰਦ ਤੇ ਬਣੀ ਰਹੀ, ਆਮਦਨ ਚੜ੍ਹਾਵੇ ਦੀ ਹੈ॥

(ਅ) **ਮਾਲ ਸਾਹਿਬ** ਏਥੇ ਇਕ ਚਿੱਟੇ ਸੱਪ ਨੂੰ ਫਣ ਫੈਲਾ ਛਾਇਆ ਕਰ ਰੱਖੀ ਸੀ ਕਿ ਇਤਨੇ ਨੂੰ ਰਾਇ ਬੁਲਾਰ ਸ਼ਿਕਾਰ ਖੇਡਦੇ ਹੋਏ ਨੇ ਏਹ ਕੌਤਕ ਦੇਖਿਆ ਤਾਂ ਅਸਚਰਜ ਹੋਕੇ ਗੁਰੂ ਸਾਹਿਬ ਜੀ ਨੂੰ ਕਰਾਮਾਤੀ ਜਾਣਿਆ। ਏਥੇ ੨੦੦ ਦੋ ਸੌ ਬਿਘੇ ਜ਼ਮੀਨ ਤੇ ਹੋਰ ਚੜ੍ਹਤ ਦੀ ਆਮਦਨ ਹੈ॥

੬- **ਤੰਬੂ ਸਾਹਿਬ** ਏਥੇ ਤੰਬੂ ਜੇਹੇ ਬਣ ਦੇ ਬ੍ਰਿਛ ਹੇਠ ਓਸ ਵੇਲੇ ਲੁਕੇ ਸਨ, ਜਦ ਲਾਹੌਰੋਂ ਸੱਚਾ ਸੌਦਾ ਲੈਣ ਗਏ ਹੋਏ ਰਸਤੇ ਵਿਚ ਸੰਤਾਂ ਨੂੰ ਪੂੰਜੀ ਖੁਆ ਆਏ ਸਨ। ਹੁਣ ਓਸ ਬ੍ਰਿਛ ਦਾ ਪੈਂਹਠ ਗਜ ਦਾ ਘੇਰਾ ਹੈ, ੫੦੦ ਪੰਜ ਸੌ ਘੁਮਾ ਜ਼ਮੀਨ ਤੇ ਹੋਰ ਪੂਜਾ ਹੈ॥

੭- **ਚੂੜ੍ਹਕਾਣਾ ਖਰਾ ਸੌਦਾ** ਏਥੇ ਸੰਤਾਂ ਨੂੰ ਭੋਜਨ ਛਕਾਕੇ ਬਚਨ ਕੀਤਾ ਕਿ ਪਿਤਾ ਜੀ ਨੇ ਖਰਾ ਸੌਦਾ ਕਰਨ ਨੂੰ ਕਿਹਾ ਸੀ, ਸੋ ਏਦੂੰ ਚੰਗਾ ਖਰਾ ਸੌਦਾ ਹੋਰ ਕੋਈ ਨਹੀਂ,

ਏਹ ਧਾਮ ਤਲਵੰਡੀ ਤੋਂ ਗਿਆਰਾਂ ਕੋਹ ਪਰ ਹੈ, ੫੦੦ ਘੁਮਾਂ ਜ਼ਮੀਨ, ਹੋਰ ਚੜ੍ਹਤ ਹੈ ॥

੮- **ਸੁਲਤਾਨਪੁਰ, ਹੱਟੀ ਸਾਹਿਬ** (ਜ਼ਿਲਾ ਜਾਲੰਧਰ) ਕਪੂਰਥਲੇ ਤੋਂ ਪੰਦ੍ਰਾਂ ਕੋਹ, ਏਥੇ ਦੌਲਤ ਖ਼ਾਂ ਸੂਬੇ ਦੁਆਬਾ ਬਿਸਤ ਦੇ ਹਾਕਮ ਦੇ ਮੋਦੀਖਾਨੇ ਦਾ ਕੰਮ ਕੀਤਾ, ਜਿਨ੍ਹਾਂ ਬੱਟਿਆਂ ਨਾਲ ਗ੍ਰੀਬ, ਅਮੀਰ, ਫਕੀਰ ਨੂੰ ਰਸਤ ਇੱਕੋ ਜੇਹੀ ਜੋਖਕੇ ਦਿਆ ਕਰਦੇ ਸਨ, ਹੁਣ ਉਨ੍ਹਾਂ ਦੇ ਦਰਸ਼ਨ ਹੁੰਦੇ ਹਨ, ੫੦) ਪੰਜਾਹ ਰੁਪਏ ਰਿਆਸਤ ਕਪੂਰਥਲੇ ਤੋਂ ਸਾਲਾਨਾ ਹੈ, ਹੋਰ ਕੁਝ ਜ਼ਮੀਨ ਤੇ ਚੜ੍ਹਤ ਦੀ ਆਮਦਨੀ ਹੈ, ਦੀਵਾਨ ਰਾਮ ਜਸ ਨੇ ਏਹ ਮਕਾਨ ਪੱਕਾ ਬਨਵਾ ਦਿੱਤਾ ਹੈ ॥

੯- **ਕੋਠੜੀ ਸਾਹਿਬ** ਏਥੇ ਸੰ: ੧੫੫੩ ਬਿ: ਨੂੰ ਹਿਸਾਬ ਲੈਣ ਬਦਲੇ ਨਜ਼ਰਬੰਦ ਕੀਤੇ ਗਏ ਸਨ, ਤਿੰਨ ਵਾਰ ਹਿਸਾਬ ਕਰਨ ਤੋਂ ਗੁਰੂ ਸਾਹਿਬ ਦਾ ਹੀ ਵਾਧਾ ਨਿਕਲਦਾ ਰਿਹਾ, ਏਹ ਮਕਾਨ ਭੀ ਦੀਵਾਨ ਰਾਮ ਜਸ ਨੇ ਬਨਵਾਇਆ ਹੈ, ਆਮਦਨ ੫੦) ਪੰਜਾਹ ਰੁਪਏ ਸਾਲਾਨਾ ਤੇ ਹੋਰ ਜ਼ਮੀਨ ਤੇ ਪੂਜਾ ਦੀ ਹੈ ॥

੧੦-**ਸੰਤ ਘਾਟ** ਸੰ: ੧੫੫੫ ਬਿ: ਨੂੰ ਤਿੰਨ ਦਿਨ ਬੇਈਂ ਨਦੀ ਵਿੱਚ ਇਸ਼ਨਾਨ ਕਰਨ ਲੱਗੇ, ਗੁਪਤ ਰਹਿਕੇ ਏਥੇ ਪ੍ਰਗਟ ਹੋਏ, ਚੜ੍ਹਤ ਦੀ ਆਮਦਨ ਹੈ ॥

੧੧-**ਬੇਰ ਸਾਹਿਬ** ਸੁਲਤਾਨਪੁਰੋਂ ਤਿੰਨ ਸੈ ਕਦਮ ਹੈ ਏਥੇ ਦਾਤਨ ਕਰਕੇ ਗੱਡੀ ਹੋਈ ਬੇਰੀ ਦਾ ਬ੍ਰਿਛ ਬਣਿਆ ਹੋਇਆ ਹੈ ਅੱਸੂ ਵਿੱਚ ਬੜਾ ਭਾਰੀ ਜੋੜਮੇਲ ਹੁੰਦਾ ਹੈ, ੪੦੦) ਚਾਰ ਸੌ ਦੀ ਜਾਗੀਰ, ਹੋਰ ਜ਼ਮੀਨ ਤੇ ਚੜ੍ਹਤ ਦੀ ਆਮਦਨੀ ਬਹੁਤ ਹੈ, ਏਥੋਂ ਦੇ ਮਹੰਤ ਦੇ ਨਾਮ ਇਕ ਸਨਦ ਬਾਦਸ਼ਾਹ ਦਿੱਲੀ ਵਾਲੇ ਮਹੰਮਦਸ਼ਾਹ ਵੱਲੋਂ ਬਾਰਾਂ ਜਮਾਉਲ ਸਾਨੀ ਸੰ: ੧੧੫੩ ਬਿ: ਦੀ ਲਿਖੀ ਹੋਈ ਹੈ, ਦੋ ਟਕੇ ਪ੍ਰਤਿ ਦਿਨ ਜੋ ਦੋ ਆਨੇ ਦੇ ਸਮ ਸਨ, ਸ਼ਾਹੀ ਖਜ਼ਾਨੇ ਵਿਚੋਂ ਹਮੇਸ਼ ਮਿਲਨੇ ਦਾ ਹੁਕਮ ਹੈ, ਉਸ ਸਮੇਂ ਏਥੋਂ ਦੀ ਸ਼ਾਹੀ ਰਸਤਾ ਅਰਥਾਤ ਸੜਕ ਚਲਦੀ ਸੀ ॥

੧੨-**ਬਟਾਲਾ ਥੜਾ ਸਾਹਿਬ** ਜ਼ਿਲਾ ਗੁਰਦਾਸਪੁਰ, ਏਥੇ ਸੰ: ੧੫੪੪ ਬਿ: ਨੂੰ ਮੂਲ ਚੰਦ ਚੋਣੇ ਖੱਤ੍ਰੀ ਦੀ ਸਪੁੱਤ੍ਰੀ ਸੁਲੱਖਣੀ ਜੀ ਨਾਲ ਬਾਬੇ ਦਾ ਆਨੰਦ ਬਯਾਹ ਹੋਇਆ, ਕੰਵਰ ਨੌ ਨਿਹਾਲ ਸਿੰਘ ਨੇ ਸੰ: ੧੮੯੭ ਨੂੰ ਮਕਾਨ ਪੱਕਾ ਬਨਵਾਕੇ ੪੦੦੦) ਹਜ਼ਾਰ ਦੀ ਜਾਗੀਰ ਭੀ ਲਗਾ ਦਿੱਤੀ ਸੀ, ਪਰ ਪੁਜਾਰੀ ਹੀਨ ਹਿਯਾਤ ਵਿਚ ਖੋ ਬੈਠਾ, ਹੁਣ ੬੦) ਸੱਠ ਦਮੜੇ ਆਮਦਨੀ ਹੈ ॥

੧੩- **ਡੇਹਰਾ ਚਾਹਲ ਗੁਰਦ੍ਵਾਰਾ** ਏਥੇ ਦੇ ਲੋਗ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ਏਥੇ ਆਪਨੇ ਨਾਨਕੇ ਘਰ ਹੋਇਆ ਮੰਨਦੇ ਹਨ, ਏਸੇ ਕਰਕੇ "ਨਾਨਕ" ਨਾਮ ਪ੍ਰਗਟ ਹੋਇਆ ਦਸਦੇ ਹਨ, ਏਥੇ ਹੁਨ ਡੇਹਰਾ ਚਾਹਲ ਨਾਮ ਗੁਰਦ੍ਵਾਰਾ ਬੋਲਿਆ ਜਾਂਦਾ ਹੈ, ਏਸ ਜਗਾ ਗੁਰੂਜੀ ਦੋ ਵਾਰੀ ਗਏ, ਚਾਹਲ ਪਿੰਡ ਹੇਹਰ ਪਿੰਡ ਦੇ ਨਜ਼ਦੀਕ ਜ਼ਿਲਾ ਲਾਹੌਰ ਵਿਖੇ ਹੈ, ੧੦੦) ਸੌ ਘੁਮਾਂ ਜ਼ਮੀਨ ਤੇ ਚੜ੍ਹਤ ਦੀ ਆਮਦਨ ਹੈ, ਪਿੰਡ ਵਾਲੇ ਲੋਗ ਏਸ ਜਗਾਂ ਨੂੰ ਬਹੁਤ ਮੰਨਦੇ ਪੂਜਦੇ ਹਨ॥

੧੪-**ਕੋਠਾ ਸਾਹਿਬ** ਊਦੋਕੇ ਪਿੰਡ ਬਟਾਲੇ ਤੋਂ ਪੰਜ ਕੋਹ, ਏਥੇ ਗੁਰੂ ਸਾਹਿਬ ਛੋਟੀ ਉਮਰ ਵਿਖੇ ਸ਼ਾਦੀ ਨਾ ਕਰਾਉਨ ਦੇ ਕਾਰਣ ਇਕ ਛੀਂਬੇ ਦੇ ਘਰ ਜਾ ਲੁਕੇ, ਏਥੇ ਚਾਰ ਜਾਤਾਂ ਸਨ, ਭੰਡਾਰੀ, ਚੌਣੇ, ਬੇਰੀ ਟੋਰੀ। ਭੰਡਾਰੀ ਤੇ ਬੇਰੀ ਗੁਰੂ ਸਾਹਿਬ ਦੇ ਪਖਛੀ ਸਨ, ਚੋਣੇ ਅਰ ਟੋਰੀ ਉਲਟ ਸਨ। ਏਥੇ ਸੁੱਤੇ ਸਿੱਧ ਗੁਰੂ ਸਾਹਿਬ ਵਲੋਂ ਇਹ "ਬਚਨ" ਹੋਇਆ ਕਿ ਭੰਡਾਰੀ ਭਰ ਜਾਨਗੇ ਬੇਰੀ ਫਲਣਗੇ, ਚੋਣੇ ਚੁਣੇ ਜਾਨਗੇ, ਟੋਰੀ ਟਰ ਜਾਨਗੇ। ਸੋ ਇਹ ਬਚਨ ਸਭ ਸੱਤ ਹੋਏ ੧੫੦ ਇਕ ਸੌ ਪੰਜਾਹ ਬਿਘੇ ਜ਼ਮੀਨ ਤੇ ਹੋਰ ਚੜ੍ਹਤ ਦੀ ਆਮਦਨ ਹੈ॥

੧੫-**ਅੱਚਲ ਬਟਾਲਾ ਥੜ੍ਹਾ ਸਾਹਿਬ** ਏਥੇ ਸ਼ਿਵਰਾਤਰੀ ਦੇ ਮੇਲੇ ਤੇ ਆਕੇ ਸਿੱਧਾਂ ਨਾਲ ਚਰਚਾ ਕੀਤੀ ਤੇ ਉਨ੍ਹਾਂ ਨੂੰ ਸਿੱਧੇ ਰਸਤੇ ਪਾਇਆ "ਸਿਧਗੋਸ਼ਟ ਬਾਣੀ" ਏਥੇ ਹੀ ਉਚਾਰੀ, ਚੜ੍ਹਤੀ ਆਮਦਨ ਹੈ॥

੧੬-**ਪੱਖੋ ਕੇ ਦਰਬਾਰ ਸਾਹਿਬ** ਏਥੇ ਅਜਿੱਤੇ ਰੰਧਾਵੇ ਚੌਧਰੀ ਨੂੰ "ਰਿੱਧੀ" "ਸਿੱਧੀ" ਬਖ਼ਸ਼ੀ, ਗੁਰੂ ਜੀ ਦੇ ਸੱਸ ਸੌਹਰੇ ਨੇ ਫ਼ਕੀਰੀ ਭੇਖ ਦੇਖ ਕੇ ਬਹੁਤ ਤਾਨ੍ਹੇ ਦਿਤੇ, ਪਰ ਸ਼ਾਂਤੀ ਦੇ ਸਮੁੰਦਰ ਗੁਰੂ ਜੀ ਅਡੋਲ ਰਹੇ, ਜਦ ਪ੍ਰੋਹਤ ਸਿੱਖ ਮੱਤ ਦੇਨ ਲੱਗਾ ਤਾਂ ਆਪ ਨੇ ਇਹ ਸਾਰਾ ਸ਼ਬਦ ਉਚਾਰਿਆ (ਸੁਆਮੀ ਪੰਡਤਾ ਤੁਮ ਦੇਹੁ ਮਤੀ ਮੈ ਕਿਤ ਬਿਧ ਪਾਵਉ ਪ੍ਰਾਨਪਤੀ) ਮਕਾਨ ਪੱਕਾ ਹੈ, ਆਮਦਨ ਦੋ ਸੌ ੨੦੦) ਹੈ॥

੧੭-**ਕਰਤਾਰਪੁਰ, ਧਰਮਸਾਲਾ** ਏਥੇ ਬਹੁਤ ਵਰ੍ਹੇ ਸੰਗਤ ਨੂੰ ਉਪਦੇਸ਼ ਕਰਕੇ ਅਗਾਹਾਂ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰੇ ਗੁਰ ਸਿੱਖੀ ਦੀ ਲੜੀ ਕਾਇਮ ਕਰ ਸੰ: ੧੫੯੬ ਬਿ: ਅੱਸੂ ਵਦੀ ਦਸਵੀਂ ਨੂੰ ਜੋਤੀ ਜੋਤ ਸਮਾਏ, ਸਮਾਧ ਤੇ ਕਬਰ ਦੋਨੋਂ ਯਾਦਗਾਰਾਂ ਸੰ: ੧੭੪੧ ਨੂੰ ਦਰਯਾ ਰਾਵੀ ਵਿਚ ਬਹਿ ਗਈਆਂ, ਓਥੋਂ ਦੇ ਸਰਦਾਰ ਬੁੱਧ ਸਿੰਘ ਦੂਦੇ ਗੋਤ ਜ਼ਿਮੀਂਦਾਰ ਨੇ ਧਰਮਸਾਲਾ ਪੱਕੀ ਬਨਵਾਕੇ ਦੋ ਹਜ਼ਾਰ ੨੦੦੦) ਦੀ ਜਾਗੀਰ ਲੰਗਰ ਲਈ ਲਗਾ ਦਿਤੀ। ਕੁੱਝ-ਕੁ ਤਾਂ

ਪੁਜਾਰੀਆਂ ਨੇ ਖੋ ਦਿੱਤੀ ਤੇ ਕੁੱਝ ਹੈ॥

**੧੮-ਡੇਹਰਾ ਬਾਬਾ ਨਾਨਕ** ਕਰਤਾਰਪੁਰੋਂ ਤਿੰਨ ਕੋਹ ਦਰਯਾ ਰਾਵੀ ਤੋਂ ਦੂਜੇ ਪਾਸੇ ਪੱਛੋਂ ਵੱਲ ਸੰ: ੧੭੭੬ ਬਿੰ: ਨੂੰ ਬੇਦੀ ਮੇਹਰਚੰਦ ਤੇ ਮਾਣਕਚੰਦ ਨੇ ਪੱਖੋ ਪਿੰਡ ਦੇ ਰੰਧਾਵੇ ਜੱਟਾਂ ਤੋਂ ਅੱਠ ਹਜ਼ਾਰ ੮੦੦੦ ਵਿਘੇ ਜ਼ਮੀਨ ਲੈਕੇ ਏਹ ਦੇਹੁਰਾ ਵਸਾਯਾ, ਕਰਤਾਰਪੁਰੋਂ ਪਾਵਨ ਬਿਭੂਤੀ ਦੀ ਗਾਗਰ ਲਿਆਕੇ ਏਥੇ ਰੱਖੀ, ਫਿਰ ਸਿੱਖਾਂ ਦੇ ਰਾਜ ਹੋਏ ਤੋਂ ਪੰਜ ਹਜ਼ਾਰ ਦੀ ਜਗੀਰ ਤੇ ਇਕ ਪਿੰਡ ਨਾਨਕ ਚੱਕ ਮਲਕੀਯਤ ਸਮੇਤ ਵਸਾਕੇ ਦੇਹਰੇ ਅਰਥਾਤ ਸਮਾਧ ਮੰਦਰ ਦੇ ਨਾਮ ਲਵਾ ਦਿੱਤਾ, ਇਹ ਮੰਦਰ ਰਾਜੇ ਚੰਦੂਰਲਾਲ ਹੈਦਰਾਬਾਦੀਏ ਦੇ ਵੱਡੇ ਨੇ ਸੰ: ੧੮੦੧ ਬਿੰ: ਤੋਂ ਆਰੰਭ ਕਰਕੇ ਸੰ: ੧੮੧੮ ਬਿੰ: ਤਕ ਸੰਗਮਰਮਰ ਲਾਕੇ ਤਿਆਰ ਕਰਾਇਆ। ਸਾਰਾ ਸੋਨਾ ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਸੰ: ੧੮੮੪ ਬਿੰ: ਨੂੰ ਚੜ੍ਹਵਾਯਾ ਪਰ ਇਹ ਉਦਾਸੀਆਂ ਦੇ ਕਬਜ਼ੇ ਰਿਹਾ ਤੇ ਬੇਦੀ ਝਗੜਕੇ ਹਾਰ ਗਏ ਜਿਸ ਕਰਕੇ ਬਾਬਾ ਅਜਬ ਸਿੰਘ ਨੇ ਸੰ: ੧੮੪੧ ਬਿੰ: ਨੂੰ ਇਕ ਹੋਰ ਦੇਹਰਾ ਬਾਬਾ ਦਾ ਪੰਦ੍ਰਾਂ ਸੌ ਚਾਲੀ ਦਮੜੇ ਖਰਚਕੇ ਬਣਵਾ ਦਿਤਾ ਜੋ ਹੁਣ ਬੋਹੜ ਬ੍ਰਿਛ ਦੇ ਪਾਸ ਹੈ। ਦੋ ਜੋੜ ਮੇਲੇ ਬਸਾਖੀ ਅਤੇ ਹੋਲੇ ਨੂੰ ਹੁੰਦੇ ਹਨ॥

**੧੯-ਰਾਮ ਤੀਰਥ, ਮੰਜੀ ਸਾਹਿਬ** ਏਥੇ ਪੰਡਤਾਂ ਤੇ ਬੈਰਾਗੀ ਸਾਧਾਂ ਨੂੰ ਏਹ ਸ਼ਬਦ ਸੁਣਾਕੇ ਤਾਰਿਆ (ਆਗੈ ਰਾਖਿਓ ਸਾਲਗਰਾਮ। ਮਨ ਕੀਨੋ ਦਹਿ ਦਿਸ ਬਿਸਰਾਮ) ਏਥੇ ਪੱਕਾ ਤਾਲ ਚੰਦੂ ਲਾਲ ਸ਼ਾਹੀ ਦੀਵਾਨ ਦੀਆਂ ਇਸਤ੍ਰੀਆਂ ਦਾ ਲਗਵਾਇਆ ਸਮਝਕੇ ਸਿੱਖ ਇਸ਼ਨਾਨ ਨਹੀਂ ਕਰਦੇ ਕਿਉਂਕਿ ਓਸ ਦੁਸ਼ਟ ਨੇ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬੇਗੁਨਾਹ ਅਤਿ ਕਸ਼ਟ ਦਿੱਤੇ ਸਨ॥

**੨੦-ਜਾਮਣ, ਪਿੰਡ ਗੁਰਮੰਦਰ ਪ੍ਰਗਣਾ ਲਾਹੌਰ** ਓਸ ਵੇਲੇ ਏਥੇ ਜੈਨੀ ਰਾਜਾ ਸੀ, ਪਸ਼ੂ ਪੰਛੀ ਮਾਰਨ ਵਾਲੇ ਤੋਂ ਅਸਹਿ ਚੱਟੀ ਲੈਂਦਾ ਸੀ, ਇਕ ਤਾਂ ਮ੍ਰਿਗ ਤੇ ਸੂਰ ਐਤਨੇ ਵਧੇ ਖੇਤੀ ਨਾਂ ਰਹਿਣੀ ਪਾਵੇ, ਦੂਜੇ ਰਾਜਾ ਮਾਮਲਾ ਸਖ਼ਤ ਲੈਂਦਾ ਸੀ। ਪਰਜਾ ਦੇ ਦੁੱਖ ਦੂਰ ਕਰਨ ਲਈ ਗੁਰੂ ਸਾਹਿਬ ਦੇ ਜਨੇਊ ਪਾਉਣ ਦੀ ਰਸਮ ਪਰ ਇੱਕ ਬੱਕਰਾ ਭਾਈ ਚਾਰੇ ਨੂੰ ਰਸੋਈ ਦਿੱਤੀ, ਏਸੇ ਗੁਨਾਹ ਬਦਲੇ ਰਾਜੇ ਨੇ ਓਸਨੂੰ ਲੁੱਟ ਲੀਤਾ, ਇਨ੍ਹਾਂ ਬਾਤਾਂ ਤੋਂ ਅਤਯੰਤ ਦੁਖੀ ਹੋਕੇ ਗੁਰੂ ਜੀ ਅੱਗੇ ਅਰਜ ਕੀਤੀ ਮਹਾਰਾਜ ਜੀ ਸਾਨੂੰ ਰਾਜਾ ਨੇ ਉਜਾੜ ਛੱਡਿਆ ਹੈ। ਸਹਿਜਭਾਵ ਬਚਨ ਹੋਇਆ

ਰਾਜਾ ਹੀ ਉਜੜੇਗਾ ਤੁਸੀਂ ਵਸੋਗੇ। ਏਹ ਬਚਨ ਕਰ ਸ਼ਬਦ ਉਚਾਰਿਆ- (ਜੀਆਂ ਮਾਰ ਜਿਵਾਲੇ ਸੋਈ ਅਵਰੁ ਨ ਕੋਈ ਰਖੈ। ਦਾਨੋ ਤੇ ਇਸਨਾਨੋ ਵੰਞੇ ਭਸ ਪਈ ਸਿਰ ਖੁਥੇ) ਥੋੜੇ ਹੀ ਦਿਨਾਂ ਪਿਛੋਂ ਪਠਾਣਾਂ ਦੀ ਫੌਜ ਨੇ ਆਕੇ ਜੈਨੀ ਰਾਜੇ ਨੂੰ ਮਾਰ ਸੁੱਟਿਆ ਤੇ ਰਾਜ ਆਪ ਸਾਂਭ ਲੀਤਾ। ਹੁਣ ਓਥੇ ਜੈਨੀ ਕੋਈ ਨਹੀਂ ਬ੍ਰਾਹਮਣ ਵਸਦੇ ਹਨ। ਜਿਸ ਢਾਬ ਦੇ ਕੰਢੇ ਪਿੱਪਲ ਤਲੇ ਗੁਰੂ ਜੀ ਠਹਿਰੇ ਸਨ ਓਹ ਤਾਲ ਹੁਣ ਪੱਕਾ ਹੈ, ਗੁਰੂ ਮੰਦਰ ਰੌਣਕ ਪਰ ਹੈ ਲੰਗਰ ਚੰਗਾ ਚਲਦਾ ਹੈ॥

੨੧-**ਗੁਰ ਅਸਥਾਨ ਲਾਹੌਰ** ਸ਼ਹਿਰ ਵਿਚ ਚੁਹੱਟਾ ਬਜਾਰ ਜਵਾਹਰ ਮੱਲ ਦਾ ਉੱਘਾ ਹੈ। ਗੁਰੂ ਜੀ ਵੇਲੇ ਜਵਾਹਰ ਮੱਲ ਦਾ ਪੋਤਾ ਦੂਨੀ ਚੰਦ ਦੀਵਾਨ ਸੀ ਜੋ ਪਹਿਲੇ ਗੁਰੂ ਕਿਆਂ ਨਾਲ ਵਿਰੋਧ ਰੱਖਦਾ ਸੀ। ਉਸਨੇ ਸਰਾਧ ਕੀਤਾ। ਓਸਦੇ ਬੁਲਾਣ ਪਰ ਸ੍ਰੀ ਗੁਰੂ ਜੀ ਨਾਂ ਗਏ, ਅਰ ਉਸਨੂੰ ਬੁਲਾਕੇ ਉਸਦਾ ਬਾਪ ਬਘਯਾੜ ਬਣਿਆ ਹੋਯਾ ਕਈ ਦਿਨਾਂ ਦਾ ਭੁੱਖਾ ਦਿਖਾਇਆ। ਉਹ ਦੇਹ ਛੱਡ ਤੇ ਦੇਵਤਾ ਬਣਕੇ ਬੋਲਿਆ ਏਸ ਪ੍ਰਤੱਖ ਪ੍ਰਮੇਸ਼ਰ ਦੇ ਰੂਪ ਗੁਰੂ ਦਾ ਦਰਸ਼ਨ ਕਰਕੇ ਮੈਨੂੰ ਦੇਵ ਜੋਨੀ ਮਿਲੀ ਹੈ ਮੈਂ ਇਕ ਸੰਤ ਨੂੰ ਸਤਾਇਆ ਸੀ, ਉਸ ਆਖਿਆ ਤੂੰ ਤਾਂ ਬਘਿਆੜ ਵਾਂਗੂੰ ਖਾਣ ਆਉਂਦਾ ਹੈਂ ਜਾਹ ਬਘਿਆੜ ਹੀ ਹੋ, ਤਿਸ ਕਰਕੇ ਮੈਂ ਇਹ ਰਾਖਸ਼ ਜੋਨੀ ਪਾਈ, ਤੂੰ ਭੀ ਕਿਸੇ ਸੰਤ ਨੂੰ ਨਾਂ ਸਤਾਈਂ। ਦੂਨੀ ਚੰਦ ਨੇ ਗੁਰੂ ਜੀ ਦੇ ਚਰਨ ਫੜ ਬੇਨਤੀ ਕੀਤੀ ਕਿ ਮੈਨੂੰ ਜ਼ਮੀਨ ਦੇਣ ਦਾ ਅਧਿਕਾਰ ਬਾਦਸ਼ਾਹ ਵੱਲੋਂ ਮਿਲਿਆ ਹੋਇਆ ਹੈ ਤੁਸੀਂ ਆਪਣੇ ਨਾਮ ਦਾ ਕੋਈ ਪਿੰਡ ਵਸਾ ਲਓ। ਤਾਂ ਗੁਰੂ ਜੀ ਨੇ ਰਾਵੀ ਕੰਢੇ ਕਰਤਾਰਪੁਰ ਪਿੰਡ ਵਸਾ ਲਿਆ, ਓਸਨੇ ਪੰਦ੍ਰਾਂ ਹਜ਼ਾਰ ਵਿਘੇ ਦਾ ਪਟਾ ਲਿਖ ਦਿਤਾ। ਗੁਰੂ ਜੀ ਨੇ ਚੁਹੱਟੇ ਵਿਚ ਗਊ ਦਾ ਬਧ ਹੁੰਦਾ ਦੇਖਕੇ ਬਚਨ ਕੀਤਾ (ਲਾਹੌਰ ਸਹਰ ਜਹਰੁ ਕਹਰੁ ਸਵਾ ਪਹਰੁ) ਮਕਾਨ ਪੱਕਾ ਹੈ ਇੱਕ ਮੂਰਤੀ ਸੋਨੇ ਦੀ ਰੱਖੀ ਹੋਈ ਹੈ। ਆਮਦਨ ਬਹੁਤ ਥੋੜੀ ਹੈ॥

੨੨-**ਏਮਨਾਬਾਦ ਰੋੜੀ ਸਾਹਿਬ** ਜਿਸ ਦਾ ਨਾਮ ਪੈਹਲੇ ਸੈਦ ਪੁਰਾ ਸੀ, ਜ਼ਿਲਾ ਗੁਜਰਾਂ ਵਾਲਾ ਲਾਹੌਰੋਂ ੨੧ ਕੋਹ ਹੈ ਏਥੇ ਭਾਈ ਲਾਲੋ ਤ੍ਰਖਾਣ ਸਿੱਖ ਦੀ ਪ੍ਰੀਤੀ ਲੈ ਗਈ, ਉਹ ਹਰਿ ਭਗਤ ਤੇ ਸਤ-ਸੰਗੀ ਸੀ। ਏਥੇ ਗੁਰੂ ਸਾਹਿਬ ਨੇ ਕਈ ਮਹੀਨੇ ਰੋੜਾਂ ਤੇ ਬਿਸਤ੍ਰ ਕਰ ਦੇਹ ਅਧਯਾਸ ਦੂਰ ਕੀਤਾ, ਏਥੋਂ ਦੇ ਹਾਕਮ ਜਬਰਦਸਤ ਖਾਂ ਤੇ ਦੀਵਾਨ ਮਲਕ ਭਾਗੋ ਆਦਿਕ ਅਨਯਾਈ ਹੋ ਪ੍ਰਜਾ ਨੂੰ ਦੁਖਾ ਰਹੇ ਸਨ, ਨਾਲੇ ਮਰਦਾਨੇ ਨੂੰ ਭੀ ਮਾਰਿਆ ਕਿ ਤੂੰ ਕਾਫ਼ਰ ਹੋ ਗਿਆ ਹੈਂ, ਹਿੰਦੂ ਦੀ ਸੰਗਤ

ਕਿਉਂ ਕਰਨ ਲਗ ਪਿਆ ਹੈ ? ਮਲਕ ਭਾਗੋ ਨੇ ਇੱਕ ਦਿਨ ਸਰਾਧ ਕੀਤਾ ਤੇ ਸਾਰੇ ਸ਼ੈਹਰ ਨੂੰ ਨਿਓਤਾ ਦਿੱਤਾ, ਪਰ ਗੁਰੂ ਜੀ ਨਾਂ ਗਏ, ਜਦ ਉਹ ਕ੍ਰੋਪ ਹੋ ਗੁਰੂ ਸਾਹਿਬ ਨੂੰ ਬੁਰੇ ਭਲੇ ਸ਼ਬਦ ਕਹਿ ਭਾਈ ਲਾਲੋ ਨੂੰ ਤਾੜਨ ਲੱਗਿਆ ਤਾਂ ਗੁਰੂ ਜੀ ਨੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਵਿਚੋਂ ਦੁੱਧ ਤੇ ਮਲਕ ਭਾਗੋ ਦੇ ਖੀਰ ਪੂੜਿਆਂ ਵਿਚੋਂ ਲਹੂ ਦੀ ਧਾਰ ਕੱਢ ਵਖਾਈ ਅਰ ਫੇਰ ਭਾਈ ਲਾਲੋ ਪ੍ਰਥਾਇ ਏਹ ਸ਼ਬਦ ਉਚਾਰਯਾ 'ਜੈਸੀ ਮੈਂ ਆਵੈ ਖਸਮਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ' ਹੋਰ 'ਜਿਨ ਸਿਰ ਸੋਹਨ ਪਟੀਆਂ ਮਾਂਗੀ ਪਾਇ ਸੰਧੂਰ' ਏਥੇ ਏਹ ਸ਼ਬਦ ਭੀ ਉਚਾਰਿਆ, ਯਥਾ- 'ਤੋੜ ਪਟੋਲੇ ਸੁਥਣਾਂ ਪਾਨੋ ਪਤਲੀਆਂ। ਕਾਬਲ ਬੰਨ੍ਹ ਚਲਾਈਆਂ ਕੂਕਾਂ ਘੱਤਦੀਆਂ। ਲ਼ਸ਼ਕਰ ਢੁਕੇ ਸੈਦਪੁਰ ਡੇਰੇ ਪਾਏ ਪੰਜ ਨੰਦ, ਪਾਣੀ ਭਰਨ ਆਵਨੀ ਬਾਬਰ ਆਂਦੀਆਂ ਬੰਨ੍ਹ' ਏਹ ਬਚਨ ਗੁਰੂ ਸਾਹਿਬ ਦਾ ਅੰਞ ਪੂਰਾ ਹੋਯਾ, ਕਿ ਬਾਬਰ ਬਦਾਸ਼ਾਹ ਜਦੋਂ ਦੋ ਵੇਰ ਹਾਰਕੇ ਏਧਰੋਂ ਮੁੜ ਗਿਆ ਸੀ ਤਾਂ ਗੁਰੂ ਜੀ ਨੇ ਸੁਪਨੇ ਵਿਚ ਦਰਸ਼ਨ ਦੇਕੇ ਬੁਲਾਯਾ, ਸੰ: ੧੭੮੨ ਬਿੰ: ਨੂੰ ਕਾਬਲੀਏ ਖੱਤ੍ਰੀ ਨੇ ਏਹ ਗੁਰਧਾਮ ਪੱਕਾ ਬਣਵਾਯਾ, ਹਸ਼ਮਤਰਾਏ ਕਾਨੂੰਗੋ ਸੰ: ੧੮੭੩ ਨੂੰ ਪੱਕਾ ਤਾਲ ਬਣਵਾਕੇ ਚਾਰ ਸੌ ੪੦੦) ਰੁਪਏ ਸਾਲਾਨਾ ਆਮਦਨੀ ਦੀ ਜ਼ਮੀਨ ਲਗਾ ਗਿਆ। ਇਤਨੀ ਹੀ ਜਾਗੀਰ ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਲਗਵਾਈ ਸੀ ਜੋ ਕਿ ਪੁਜਾਰੀ ਹੀਨ ਹਿਆਤ ਵਿਚ ਖੋ ਬੈਠੇ, ਏਹ ਗੁਰਧਾਮ ਪਹਿਲੇ ਮੁਹੰਮਦ ਸ਼ਾਹ ਗਾਜ਼ੀ ਨੇ ਬਣਵਾਯਾ ਸੀ। ਫੇਰ ਜਦ ਅਹਿਮਦ ਸ਼ਾਹ ਅਬਦਾਲੀ ਢਾਹ ਗਿਆ ਤਾਂ ਸੇਵਾਰਾਮ ਖੱਤ੍ਰੀ ਨੇ ਬਨਾਯਾ। ਬਾਕੀ ਸਰਦਾਰ ਚੜ੍ਹਤ ਸਿੰਘ ਨੇ ਪੂਰਾ ਕਰਾਯਾ ਮੇਲੇ ਦੋ ਹੁੰਦੇ ਹਨ, ਇਕ ਬਸਾਖੀ ਤੇ ਦੂਜਾ ਸਰਾਧਾਂ ਵਿਚ॥

**੨੩-ਚੁਟਾਲਾ ਪਿੰਡ** (ਜਿਹਲਮ) ਏਮਨਾਬਾਦ ਤੋਂ ਨੌਂ ਕੋਹ ਗੁਰਧਾਮ ਪੱਕਾ ਦੋ ਸੌ ਦੀ ਜਾਗੀਰ ਅਤੇ ਇਕ ਸੌ ਘੁਮਾਂ ਜ਼ਮੀਨ ਪਿੰਡ ਵੱਲੋਂ ਮਾਫੀ ਹੈ। ਏਥੇ ਛੇਵੇਂ ਗੁਰੂ ਸਾਹਿਬ ਜੀ ਭੀ ਗਏ ਸਨ॥

**੨੪-ਕੇਰ ਭਾਗਦੀ** ਮਾਂਗਟ ਤੋਂ ੪ ਕੋਹ। ਗੁਰੂ ਜੀ ਏਥੇ ਓਸ ਤਪਸ਼ੀ ਜੋਗੀ ਰਾਜ ਦਾ ਮਾਨ ਤੋੜਕੇ ਕਲਯਾਨ ਕਰਨ ਗਏ ਸਨ ਜੋ ਸ੍ਰਾਪ ਦੇਕੇ ਪਿੰਡ ਨੂੰ ਗਰਕ ਕਰਨਾ ਚਾਹੁੰਦਾ ਸੀ, ਗੁਰੂ ਜੀ ਨੇ ਓਸਦੀ ਸਾਰੀ ਕਰਾਮਾਤ ਖਿੱਚਕੇ ਆਖਿਆ ਕਿ ਤੂੰ ਸਾਡੇ ਏਸ ਸੋਟੇ ਨੂੰ ਤਾਂ ਗਰਕ ਕਰ ਦੇ, ਓਸ ਬਥੇਰਾ ਜੋਰ ਲਾਯਾ ਪਰ ਸੋਟਾ ਨਾ ਹਿੱਲਿਆ, ਸਗੋਂ ਸੱਪ ਜੇਹਾ ਪ੍ਰਤੀਤ ਹੋਣ ਲਗ ਪਿਆ ਅੰਤ ਨੂੰ ਓਸਨੇ ਗੁਰੂ ਜੀ ਦੇ ਚਰਨ

ਫੜ ਲਏ। ਗੁਰੂ ਜੀ ਨੇ ਸਤਿਨਾਮ ਵਾਹਿਗੁਰੂ ਮੰਤ੍ਰ ਦਾ ਉਪਦੇਸ਼ ਦੇਕੇ ਤਾਰਿਆ, ਉਸਦੇ ਪੋਤੇ ਚੇਲੇ ਭਾਈ ਭਾਗ ਉਦਾਸੀ ਨੇ ਓਥੇ ਬਹੁਤ ਤਪ ਕੀਤਾ, ਜਿਸਦਾ ਜਸ ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਸੁਣਕੇ ੨੨੦੦ ਸੌ ਦੀ ਜਾਗੀਰ ਲਾ ਦਿਤੀ ਜਿਸ ਵਿਚੋਂ ਹੁਣ ਤਿੰਨ ਹਜ਼ਾਰ ਵਿਘੇ ਜ਼ਮੀਨ ਮਾਫ਼ੀ ਹੈ, ਗਊਆਂ ਬਹੁਤ ਰਖਦੇ ਹਨ, ਦੁੱਧ ਰਿੜਕਦੇ ਅਤੇ ਵੇਚਦੇ ਨਹੀਂ॥

੨੫-**ਰੁਹਤਾਸ ਚੋਆ ਸਾਹਿਬ** ਦਰਯਾ ਜੇਹਲਮ ਤੋਂ ਚਾਰ ਕੋਹ, ਏਥੇ ਕਨਪਾਟੇ ਸਿੱਧ ਜੋਗੀਆਂ ਨੇ ਪਾਣੀ ਜੋ ਪਹਾੜਾਂ ਵਿਚੋਂ ਨਿਕਲਦਾ ਸੀ ਸੁਕਾ ਛਡਿਆ ਕੇਵਲ ਇਕ ਚਸ਼ਮਾ ਬਾਲ ਗੁੰਦਾਈ ਦੇ ਟਿੱਲੇ ਪਰ ਆਪਣੇ ਲਈ ਰਖਿਆ। ਜਦ ਮਰਦਾਨਾ ਤ੍ਰੇਹ ਨਾਲ ਅਤਿ ਵਿਆਕੁਲ ਹੋਯਾ, ਤਾਂ ਗੁਰੂ ਜੀ ਨੇ ਓਹੋ ਚਸ਼ਮਾ ਏਥੇ ਖਿੱਚ ਲਿਆ। ਜੋਗੀਆਂ ਨੇ ਬਥੇਰਾ ਜੋਰ ਮਾਰਿਆ ਪਰ ਚਸ਼ਮਾਂ ਨਾਂ ਲੈ ਜਾ ਸਕੇ। ਓੜਕ ਬਾਲ ਗੁੰਦਾਈ ਗੁਰੂ ਸਾਹਿਬ ਨਾਲ ਮੇਲ ਕਰ ਅਪਣੇ ਟਿੱਲੇ ਤੇ ਲੈ ਗਿਆ। ਏਹ ਚਸ਼ਮਾ ਜਦ ਸ਼ੇਰਸ਼ਾਹ ਸੂਰੀ ਪਠਾਣ ਨੇ ਹਿਮਾਯੂੰ ਨੂੰ ਹਿੰਦ ਵਿਚੋਂ ਕੱਢਕੇ ਆਪ ਦਿੱਲੀ ਦਾ ਬਾਦਸ਼ਾਹ ਹੋਯਾ ਸੀ ਅਤੇ ਮਗਰੋਂ ਦੋ ਪਠਾਣਾਂ ਨੇ ਰਸਤੇ ਦੀ ਰੋਕ ਲਈ ਰੁਹਤਾਸ ਦਾ ਕਿਲਾ ਬਣਾਯਾ ਤਦੋਂ ਭੀ ਕਿਲੇ ਦੀ ਕੰਧ ਅੰਦਰ ਤਿੰਨ ਵੇਰ ਗਿਆ ਪਰ ਅੰਤ ਨੂੰ ਬਾਹਰ ਹੀ ਜਾਂਦਾ ਰਹਿਆ ਸੋ ਹੁਣ ਚੁਫੇਰੇ ਦੇ ਪਿੰਡ ਏਥੋਂ ਹੀ ਜਲ ਵਰਤਦੇ ਹਨ। ਆਮਦਨੀ ਦੋ ਸੌ ੨੦੦) ਹੈ॥

੨੬-**ਟਿੱਲਾ ਬਾਲ ਗੁੰਦਾਈ ਥੜ੍ਹਾ ਸਾਹਿਬ** ਜੇਹਲਮ ਤੋਂ ਬਾਰਾਂ ਕੋਹ, ਏਥੇ ਬਾਲਗੁੰਦਾਈ ਨੇ ਗੁਰੂ ਸਾਹਿਬ ਨੂੰ ਤਿੰਨ ਦਿਨ ਰੱਖਿਆ, ਜੋਗ ਮਾਰਗ ਤੇ ਭਗਤੀ ਮਾਰਗ ਦੀ ਚਰਚਾ ਹੁੰਦੀ ਰਹੀ, ਓੜਕ ਭਗਤੀ ਮਾਰਗ ਮੁੱਖ ਰੱਖਿਆ, ਆਮਦਨ ਪੂਜਾ ਦੀ ਹੈ॥

੨੭-(ੳ) **ਸਿਆਲਕੋਟ ਬੇਰ ਬਾਬਾ ਨਾਨਕ** ਏਥੇ ਇਕ ਹਮਜ਼ਾ ਗ਼ੌਸ ਫ਼ਕੀਰ ਸ਼ੈਹਰ ਨੂੰ ਗ਼ਰਕ ਕਰਨ ਦੇ ਇਰਾਦੇ ਨਾਲ ਚਲੀਹੇ ਕੱਢ ਰਿਹਾ ਸੀ, ਗੁਰੂ ਜੀ ਨੇ ਬ੍ਰਹਮ ਗਯਾਨ ਦ੍ਰਿੜ੍ਹਾਕੇ ਓਸਦਾ ਹੰਕਾਰ ਤੋੜਿਆ॥ ਉਪ੍ਰੰਤ ਸਿੱਖਾਂ ਨੇ ਗੁਰਦ੍ਵਾਰਾ ਤੇ ਹੋਰ ਮਕਾਨ ਭੀ ਪੱਕੇ ਬਨਵਾਕੇ ਤੀਹ ਹਜ਼ਾਰ ਦੀ ਜਾਗੀਰ ਲੰਗਰ ਲਈ ਲਗਾ ਦਿੱਤੀ, ਓਸ ਵਿਚੋਂ ਹੁਣ ਛੀ ਹਜ਼ਾਰ ਦੀ ਜਾਗੀਰ ਲੰਗਰ ਦੇ ਨਾਮ ਹੈ ਬਾਕੀ ਹੀਨ ਹਯਾਤ ਵਿਚ ਟੁੱਟ ਗਈ। ਹੋਰ ਜ਼ਮੀਨ ਬਹੁਤ ਹੈ ਏਥੋਂ ਦੇ ਮਹੰਤ ਭਾਈ ਪ੍ਰੇਮ ਸਿੰਘ ਜੀ ਕਥਾ ਕੀਰਤਨ ਦੀ ਚੰਗੀ ਰੌਣਕ ਰੱਖਦੇ ਹਨ ਤੇ ਆਏ ਗਏ ਨੂੰ ਲੰਗਰ ਵੀ ਦਿੰਦੇ ਹਨ॥

ਸੰ: ੧੯੫੪ ਬਿੰ: ਵਿੱਚ ਦਸ ਮੁਰੱਬੇ ਬਾਰ ਵਿੱਚ ਏਸ ਅਸਥਾਨ ਦੇ ਨਾਉਂ ਦਿੱਤੇ ਗਏ ਹਨ॥

੨੭-(ਅ) **ਸਿਆਲ ਕੋਟ ਬਾਉਲੀ ਸਾਹਿਬ** ਏਥੇ ਖੂਹ ਪਰ ਮੂਲੇ ਖੱਤ੍ਰੀ ਨੂੰ ਜੋ ਪਹਿਲਾਂ ਇਹਨਾਂ ਨਾਲ ਗਿਆ ਸੀ ਬੁਲਾਇਆ॥ ਓਹ ਨਾਂ ਆਇਆ ਸਗੋਂ ਅੰਦਰ ਲੁਕ ਗਿਆ, ਜਿਸ ਕਰਕੇ ਬਚਨ ਹੋਇਆ (ਮਰਨ ਨ ਜਾਤੋ ਮੂਲਿਆ ਆਇਓ ਕਿਤੇ ਥਾਇ) ਸੋ ਓਹ ਅੰਦਰ ਹੀ ਸੱਪ ਲੜਕੇ ਮਰ ਗਿਆ। ਓਸਦੇ ਵਾਰਸ ਗੁਰੂ ਕਾ ਸਰਾਪ ਸਮਝਕੇ ਉਹਨਾਂ ਪਾਸ ਚੁਕ ਲਿਆਏ ਹੁਕਮ ਹੋਇਆ ਕਿ ਇਹ ਨਹੀਂ ਜਿਉਂਦਾ ਇਸਦੀ ਥਾਂ ਇਹਦੀ ਇਸਤ੍ਰੀ ਗਰਭਵਤੀ ਨੂੰ ਪੁਤ੍ਰ ਜਨਮੇਗਾ। ਹੁਣ ਓਸ ਖੂਹ ਦਾ ਨਾਉਂ ਬਾਉਲੀ ਹੈ। ਸਰਦਾਰ ਵਜੀਰ ਸਿੰਘ ਨੇ ਪੱਥਰ ਲਗਵਾਕੇ ਦੋ ਪਿੰਡ ਮਾਫੀ ਦਿੱਤੇ, ਇਹਨਾਂ ਦਾ ਪੱਟਾ ਮਹੰਤ ਦਯਾਰਾਮ ਦੇ ਨਾਮ ਹੋਣ ਕਰਕੇ ਹੀਨ ਹਿਆਤ ਵਿਚ ਜਾਂਦੇ ਰਹੇ ਹੁਣ ਅੱਠ ਸੌ ਦੀ ਜ਼ਮੀਨ ਮਾਫ਼ੀ ਤੇ ਹੋਰ ਚੜ੍ਹਤ ਗ੍ਰਿਸਤੀ ਮਹੰਤ ਸੁੰਦਰਦਾਸ ਦੇ ਹੱਥ ਹੈ। ਵਿੱਦਯਾ ਪ੍ਰਚਾਰ ਅਤੇ ਲੰਗਰ ਆਦਿ ਦਾ ਕੋਈ ਪ੍ਰਬੰਧ ਨਹੀਂ॥

੨੮-**ਸਾਹੋਕੇ ਪਿੰਡ ਨਾਨਕ ਸਰ ਤੀਰਥ** ਏਥੇ ਕਚਨਾਰ ਦੇ ਬ੍ਰਿਛਾਂ ਤਲੇ ਬਿਰਾਜੇ ਸਨ ਓਹ ਸਦੀਵ ਹਰੇ ਭਰੇ ਰਹਿੰਦੇ ਹਨ ਆਮਦਨੀ ਕੁੱਝ ਕੁ ਜ਼ਮੀਨ ਦੀ, ਬਾਕੀ ਇਕ ਰੁਪਯਾ ਪ੍ਰਤਿ ਵਿਆਹ ਪਿੰਡ ਵਿਚੋਂ ਹੈ॥

੨੯- **ਮਿੱਠਣ ਦੇ ਕੋਟੜੇ ਥੜਾ ਸਾਹਿਬ** ਏਥੇ ਮਿੱਠਣਸ਼ਾਹ ਪੀਰ ਨੂੰ ਜੋ ਹਿੰਦੂ ਪਰਜਾ ਨੂੰ ਮੁਰਦੇ ਜਲਾਉਣ ਦੀ ਜਗਾ ਦੱਬਣ ਲਈ ਕਹਿਕੇ ਦੁਖ ਦੇ ਰਿਹਾ ਸੀ ਕਬਰਾਂ ਦੀ ਜਗਾ ਦੱਬਣ ਲਈ ਕਹਿਕੇ ਦੁਖ ਦੇ ਰਿਹਾ ਸੀ ਕਬਰਾਂ ਮਕਬਰੇ ਜਲਦੇ ਹੋਏ ਦਿਖਾਕੇ ਮੰਨਣੋਂ ਹਟਾਯਾ ਤੇ ਹਰਿ ਭਗਤੀ ਵਿਚ ਜੋੜਿਆ ਚਾਰ ਸੌ ਦੀ ਆਮਦਨੀ ਹੈ॥

੩੦-**ਪੰਜਾ ਸਾਹਿਬ** ਰਾਵਲਪਿੰਡੀ ਤੋਂ ੧੮ ਕੋਹ ਸਟੇਸ਼ਨ ਹਸਨ ਅਬਦਾਲ ਏਥੇ ਵਲੀ ਕੰਧਾਰੀ ਪੀਰ ਨੂੰ ਜਿੱਤਕੇ ਓਸਦੇ ਰੋੜ੍ਹੇ ਹੋਏ ਪੱਥਰ ਨੂੰ ਪੰਜੇ ਤੇ ਥੰਮਿਆ, ਜਿਸਤੇ ਪੰਜੇ ਦੀ ਨਿਸ਼ਾਨੀ ਹੁਣ ਤੀਕ ਹੈ, ਮੁਸਲਮਾਨ ਹਾਕਮਾਂ ਨੇ ਅਨੇਕਾਂ ਵੇਰ ਛੇਦਿਆ ਪਰ ਓਹ ਅੱਗੇ ਅੱਗੇ ਹੀ ਵਧਦਾ ਗਿਆ। ਓੜਕ ਹਾਰਕੇ ਓਹ ਭੀ ਮੰਨਣ ਲੱਗ ਪਏ। ਰਾਜਾ ਮਾਨ ਸਿੰਘ ਨੇ ਗੁਰਦ੍ਵਾਰਾ ਤੇ ਗੁੰਬਦ ਤੇ ਖ੍ਵਾਜੇ ਸ਼ਮਸਉੱਦੀਨ ਨੇ

ਤਲਾਉ ਪੱਕਾ ਕਰਾਯਾ, ਬਸਾਖੀ ਨੂੰ ਬੜਾ ਭਾਰੀ ਮੇਲਾ ਭਰਦਾ ਹੈ॥

**੩੧-ਕਾਬਲ ਚੱਕੀ ਸਾਹਿਬ** ਏਥੇ ਬਾਬਰ ਨੇ ਫ਼ਕੀਰ ਕੈਦ ਕਰਕੇ ਚੱਕੀਆਂ ਪੀਹਣ ਲਾ ਰੱਖੇ ਸਨ ਗੁਰੂ ਜੀ ਆਪੇ ਹੀ ਜਾ ਰਹੇ ਓਥੇ ਜਦ ਇਹਨਾਂ ਨੂੰ ਭੀ ਚੱਕੀ ਤੇ ਲਾ ਦਿੱਤਾ ਤਾਂ ਚੱਕੀ ਆਪ ਮੁਹਾਰੀ ਹੀ ਚਲ ਪਈ, ਬਾਦਸ਼ਾਹ ਇਹ ਗੱਲ ਸੁਣ ਹੈਰਾਨ ਹੋ ਚਰਨੀਂ ਆ ਢੱਠਾ, ਤਾਂ ਗੁਰੂ ਸਾਹਿਬ ਨੇ ਸਾਰੇ ਫ਼ਕੀਰਾਂ ਨੂੰ ਛਡਵਾ ਬਾਦਸ਼ਾਹ ਦੀ ਇੱਛਾ ਅਨੁਸਾਰ ਓਸਨੂੰ ਸੱਤ ਪੀੜ੍ਹੀਆਂ ਤਾਈਂ ਬਾਦਸ਼ਾਹੀ ਕਰਨ ਦਾ ਹੁਕਮ ਦਿਤਾ, ਓਸ ਚੱਕੀ ਦਾ ਉੱਪਰਲਾ ਪੁੜ ਤਾਂ ਕਾਬਲ ਸ਼ਹਿਰ ਵਿਚ ਭਾਈ ਸਿਆਮ ਸਿੰਘ ਦੀ ਧਰਮਸਾਲਾ ਵਿਚ ਪਿਆ ਹੈ ਅਤੇ ਨੀਚੇ ਦਾ ਸ਼ਾਹੀ ਬਾਗ਼ ਵਿਚ ਪੂਜੀਦਾ ਹੈ। ਹਰ ਵੀਰਵਾਰ ਨੂੰ ਮੇਲਾ ਭਰਦਾ ਹੈ, ਦੀਵੇ ਤੇ ਮਿਠਾਈ ਚੜ੍ਹਦੇ ਹਨ॥

**੩੨-ਘੜੂਕਾ ਪਹਾੜ ਟਿੱਬੀ ਸਾਹਿਬ** ਕਾਬਲੋਂ ੧੫ ਕੋਹ ਪ੍ਰਸਿੱਧ ਜਗਾ ਹੈ। ਦਿਨੇ ਓਥੇ ਰੇਤਾ ਕੱਠਾ ਹੋ ਜਾਂਦਾ ਹੈ ਰਾਤ ਨੂੰ ਆਪੇ ਹੀ ਖਿੰਡ ਜਾਂਦਾ ਹੈ। ਸਵੇਰ ਨੂੰ ਓਸ ਟਿੱਬੀ ਤੇ ਘੋੜਿਆਂ ਦੇ ਪੌੜਾਂ ਦੇ ਨਿਸ਼ਾਨ ਬਹੁਤ ਹੁੰਦੇ ਹਨ। ਰਾਤ ਨੂੰ ਕਦੇ ੨ ਬਾਜੇ ਭੀ ਸੁਣਦੇ ਹਨ ਪਰ ਦਿਸਦਾ ਕੋਈ ਨਹੀਂ। ਰਾਤ ਨੂੰ ਓਥੇ ਜਾਣ ਵਾਲਾ ਅੰਨ੍ਹਾਂ ਬੋਲਾ ਹੋ ਜਾਂਦਾ ਹੈ। ਚੜ੍ਹਾਵਾ ਏਥੇ ਕੜ੍ਹਾਹ ਪ੍ਰਸਾਦ ਚੜ੍ਹਦਾ ਹੈ ਜੋ ਦੂਸਰੇ ਮਿੱਠੇ ਦੇ ਨਾਂ ਹੋਣ ਕਰ ਤੂਤਾਂ ਦੀ ਮਿਠਾਈ ਤੋਂ ਬਣਦਾ ਹੈ। ਏਸ ਦੇਸ ਵਿਚ ਹੋਰ ਭੀ ਅਨੇਕਾਂ ਚਮਤਕਾਰਿਆਂ ਵਾਲੀਆਂ ਤੇ ਤਵਾਰੀਖੀ ਥਾਵਾਂ ਲੋਗ ਦਸਦੇ ਹਨ ਜੈਸੇ ਕਿ (੧) ਦਰਗਈ ਪਿੰਡ ਮਲਾਕੰਦ ਦੇ ਪਹਾੜ ਵਿਚੋਂ ਪੌਣ ਗੁਫਾ ਸਿਧਗੜ੍ਹ ਦੇ ਮੂੰਹ ਵਿਚੋਂ ਦਸ ਬਜੇ ਰਾਤ ਦੇ ਇਤਨੀ ਤੇਜ ਨਿਕਲ ਕੇ ਦਸ ਬਜੇ ਦਿਨ ਤਕ ਅਜੇਹੇ ਜੋਰ ਨਾਲ ਚਲਦੀ ਹੈ ਕਿ ਓਸ ਗੁਫਾ ਅੱਗੇ ਤਾਂ ਕਿਸੇ ਨੇ ਕੀ ਖੜੇ ਰਹਿਨਾਂ ਸੀ ਓਸ ਦੇ ਨੇੜੇ ਭੀ ਕੋਈ ਹਠੀਲਾ ਆਦਮੀ ਨਹੀਂ ਖੜਾ ਹੋ ਸਕਦਾ (੨) ਉਥੋਂ ਛੀ ਕੋਹ ਉੱਤ੍ਰ ਵੰਨੀ ਰਾਜੇ ਬੈਰਾਟ ਦੇ ਮੈਹਲ ਕਿਲਾ ਤੇ ਅਨੇਕ ਗੁਫਾਂਵਾਂ ਹਨ ਜਿੱਥੇ ਪਾਂਡਵਾਂ ਨੇ ਦਸੌਂਟੇ ਦਾ ਤੇਰਵਾਂ ਵਰ੍ਹਾਂ ਲੁਕ ਕੇ ਗੁਜਾਰਯਾ ਸੀ (੩) ਓਸ ਦੇਸ ਭੁਨੇਰ ਪਿੰਡ ਪਾਸ ਯਾਕੀ ਦੇ ਪ੍ਰਗਨੇ ਪਹਾੜ ਦੇ ਵਿਚਕਾਰ ਸੀਤਾ ਜੀ ਦਾ ਚੌਂਕਾ ਚੁੱਲ੍ਹਾ ਸਬ ਲੋਕ ਮੰਨਦੇ ਪੂਜਦੇ ਹਨ। ਸ਼ਕਲ੍ਹ ਅਚਾਰੀਆਂ ਦੇ ਚੋਕੇ ਚੁਲ੍ਹੇ ਵਰਗੀ ਹੈ ਜਾਣੋ ਹੁਣੇ ਬਨਿਆ ਹੈ। (੪) ਏਸੇ ਭੁਨੇਰ ਪਿੰਡ ਤੋਂ ਚੜ੍ਹਦੇ ਵਲ ਬੂਟੀਆਂ ਰਾਤ ਨੂੰ ਚਾਨਣਾ ਦਿੰਦੀਆਂ ਹਨ ਜੋ ਕਈ ਕੋਸ ਇਕ ਪਾਣੀ ਦੀ ਖੱਡ ਤੋਂ ਉਰਾਰ ਖੜੋਕੇ ਦਿਸਦਾ ਹੈ ਪਾਰ ਗਿਆਂ ਐਸਾ ਭੈ ਲਗਦਾ ਹੈ ਕਿ ਆਦਮੀ

ਕੰਬਕੇ ਡਿਗ ਪੈਂਦਾ ਹੈ (੫) ਅਖੂਨ ਸ਼ਾਹ ਜੋ ਸੰ: ੧੯੨੧ ਬਿੰ: ਨੂੰ ਅੰਗ੍ਰੇਜ਼ਾਂ ਨਾਲ ਸਾਲ ਭਰ ਲੜਦਾ ਰਿਹਾ ਸੀ ਓਹ ਏਸੇ ਭੁਨੇਰ ਪਿੰਡ ਦਾ ਸੀ (੬) ਜਿਕੂੰ ਮਾਲਵੇ ਮਾਝੇ ਦੇ ਜੰਗਲਾਂ ਵਿਚ ਇਕ ਭਿਆਨਕ ਬੁਲੰਦ ਅਵਾਜ ਅੱਸੂ ਕੱਤੇਂ ਦੇ ਮਹੀਨੇ ਧਰਤੀ ਵਿਚੋਂ ਸੁਣੀਂਦੀ ਹੈ ਓਸਨੂੰ ਗਹੀਰਾਂ ਆਖਦੇ ਹਨ। ਏਸੇ ਭਾਂਤ ਹੋਤੀ* ਮਰਦਾਨ ਤੋਂ ੨੨ ਕੋਹ ਅੱਧੀ ਰਾਤ ਚੇਲ ਦੇ ਪਹਾੜੀ ਜੰਗਲ ਵਿਚੋਂ ਜਿੱਥੇ ਪਠਾਣ ਤੇ ਸਿੰਘ ੧੯੭੬ ਬਿੰ: ਨੂੰ ਲੜ ਕੇ ਸ਼ਹੀਦ ਹੋਏ ਸਨ, ਅੱਧੀ ਰਾਤੀਂ ਮਾਰੋ ਪਕੜੋ ਇਹ ਅਵਾਜ਼ੇ ਆਪੇ ਹੋਕੇ ਆਪੇ ਹਟ ਜਾਂਦੇ ਹਨ, ਅਨੇਕ ਹਠੀਏ ਸੁਣਨ ਜਾਂਦੇ ਹਨ। ਏਥੇ ਹੋਰ ਅਚੰਭਾ ਹੈ, ਸੁਗੰਧਿ ਵਾਲੇ ਅਲੌਕਿਕ ਫੁੱਲਾਂ ਦੇ ਬੂਟੇ ਹਨ ਓਹਨਾਂ ਜੇਹੇ ਹੋਰ ਕਿਤੇ ਨਹੀਂ। ਓਹੋ ਬੂਟੇ ਪੂਜੀਦੇ ਹਨ। ਕੁਛ ਮਾਫ਼ੀ ਹੈ ਤੇ ਬਾਕੀ ਆਮਦਨ ਚੜ੍ਹਾਵੇ ਦੀ ਹੈ॥

**੩੩-ਕੋਠਾ ਸਾਹਿਬ ਅਸਕਾ ਪਿੰਡ** ਇਥੋ ਦੀ ਮਾਈ ਅੰਮ੍ਰਿਤਸਰ ਕਾਰ ਕੱਢਣ ਆਇਆ ਕਰਦੀ ਸੀ। ਓਸਦੇ ਪੋਤ੍ਰੇ ਨੂੰ ਦੋ ਵੇਰ ਦਸਮੇਸ ਗੁਰੂ ਜੀ ਦੇ ਦਰਸ਼ਨ ਹੋਏ। ਹੁਣ ਭੀ ਕਦੀ ਕਦਾਈਂ ਓਹਦੀ ਔਲਾਦ ਨੂੰ ਦਰਸ਼ਨ ਹੁੰਦੇ ਹਨ। ਮੇਲਾ ਹਰ ਐਤਵਾਰ ਨੂੰ ਭਰਦਾ ਹੈ। ਦਸਮੇਸ ਜੀ ਦੀ ਤਸਵੀਰ ਦੇ ਦਰਸ਼ਨ ਕਰਾਏ ਜਾਂਦੇ ਹਨ। ਗੁਪਤ ਕੀਰਤਨ ਹੁੰਦਾ ਹੈ॥

**੩੪-ਚੋਆ ਸਾਹਿਬ** ਸੁਲਤਾਨਪੁਰੋਂ ਚਾਰ ਕੋਹ ਜਲਾਲਾਬਾਦ ਵਾਲੀ ਸੜਕ ਤੇ ਹੈ। ਏਥੇ ਇਕ ਮੁੰਡਾ ਰੋਹੀ ਵਿਚ ਬੱਕਰੀਆਂ ਚਾਰਦਾ ਪਿਆਸ ਨਾਲ ਬਿਆਕੁਲ ਹੋ ਅਬੋਲ ਹੋ ਲਿਟਿਆ ਪਿਆ ਸੀ। ਓਸਨੇ ਗੁਰੂ ਸਾਹਿਬ ਵੱਲ ਤਕ ਆਪਣੇ ਮੂੰਹ ਨੂੰ ਸੈਨਤ ਕਰੀ ਤਾਂ ਗੁਰੂ ਜੀ ਨੇ ਬਾਲੇ ਨੂੰ ਕਿਹਾ ਕਿ ਪਾਣੀ ਲਿਆ, ਉਸ ਉੱਤਰ ਦਿਤਾ ਕਿ ਮਹਾਰਾਜ ਏਥੇ ਤਾਂ ਨੇੜੇ ਨੇੜੇ ਕਿਤੇ ਪਾਣੀ ਨਹੀਂ ਹੈ ਤਾਂ ਗੁਰੂ ਸਾਹਿਬ ਨੇ ਇਕ ਪੱਥਰ ਵਲ ਸੈਨਤ ਕੀਤੀ ਕਿ ਇਸਨੂੰ ਚੁੱਕ ਪਾਣੀ ਨਿਕਲੂਗਾ। ਜਦ ਬਾਲੇ ਨੇ

---

*ਹੋਤੀ ਮਰਦਾਨ ਵਾਲੇ ਭਾਈ ਕਰਮ ਸਿੰਘ ਤੇ ਲਾਲ ਸਿੰਘ ਪਹਿਲੇ ਅੰਗ੍ਰੇਜ਼ੀ ਫ਼ੌਜੀ ਜਮਾਦਾਰ ਤੇ ਕੋਤ ਹਵਾਲਦਾਰ ਸਨ, ਕਰਮ ਸਿੰਘ ਪ੍ਰਗਣੇ ਗੁਜਰ ਖਾਨ ਕਾਜੀਆਂ ਪਿੰਡ ਦਾ ਅਰੋੜਾ, ਲਾਲ ਸਿੰਘ ਗੰਗਾ ਵਾਲੇ ਪਿੰਡ ਦਾ ਖੱਤ੍ਰੀ, ਚੌਧੇ ਦੇ ਗਦਰ ਪਿਛੋਂ ਨੌਕਰੀ ਛੱਡਕੇ ਸੰਤ ਬਣ ਗਏ। ਸੰ ੧੯੨੯ ਨੂੰ ਕਰਮ ਸਿੰਘ ਨੇ ਸੈਦ ਪਿੰਡ ਕਨਾਰੇ ਅਟਕ ਦੇਹ ਛੱਡੀ, ਹੁਣ ਓਥੇ ਮਕਾਨ ਪੱਕੇ, ਲੰਗਰ ਚਲਦਾ ਹੈ। ਉਨ੍ਹਾਂ ਦੇ ਗੜਵੇ ਤੇ ਚੁਭਾਨ ਦੀ ਪੂਜਾ ਹੁੰਦੀ ਹੈ। ਭਾਈ ਲਾਲ ਸਿੰਘ ਨੇ ਡੇਰ ਵਿਚ ਹੋਤੀ ਦੇਹ ਛੱਡੀ, ਮਹੰਤ ਆਇਆ ਸਿੰਘ ਨੇ ਸੱਤ ਹਜ਼ਾਰ ਸਾਲ ਆਮਦਨੀ ਲੰਗਰ ਵਾਸਤੇ ਪੈਦਾ ਕੀਤੀ, ਹੋਤੀ ਮਰਦਾਨ ਦੋਹਾਂ ਦੇ ਵਿਚਕਾਰ ਬਘਾੜੀ ਤੇ ਕਲਪਾਣੀ ਨਾਲਾ ਵਗਦਾ ਹੋਇਆ ਲੁੰਡ ਦਰਯਾ ਨਾਲ ਮਿਲਕੇ ਅਟਕ ਵਿਚ ਜਾ ਪੈਂਦਾ ਹੈ॥

ਪੱਥਰ ਚੁੱਕਿਆ ਤਾਂ ਇਕ ਸਾਫ ਪਾਣੀ ਦਾ ਚਸ਼ਮਾਂ ਨਿਕਲ ਆਯਾ ਜੋ ਅਜ ਤੋੜੀ ਬਾਲੇ ਦੇ ਨਾਮ ਨਾਲ ਮਸ਼ਹੂਰ ਹੈ। ਆਮਦਨ ਚੜ੍ਹਤ ਦੀ॥

**੩੫-ਅਬਲੀਸ** ਕਾਬਲ ਤੋਂ ੧੪ ਕੋਹ ਉੱਤ੍ਰ ਵੱਲ। ਏਥੇ ਗੁਰੂ ਸਾਹਿਬ ਪਰਉਪਕਾਰ ਵਾਸਤੇ ਤਿੰਨ ਵੇਰ ਵਿਕੇ (੧) ਲਕੁਮਾਨ ਪ੍ਰਿੰਡ (੨) ਸੁਲਤਾਨ ਪੁਰ (੩) ਅਬਲੀਸ। ਪੁਜਾਰੀ ਓਡ ਹਨ। ਆਮਦਨ ਚੜ੍ਹਤ ਦੀ ਹੈ॥

**੩੬-ਮੰਜੀ ਸਾਹਿਬ ਖਾਲੜੇ ਪਿੰਡ** ਲਾਹੌਰੋਂ ੧੪ ਕੋਹ ਪੱਛੋਂ ਵਲ। ਏਥੇ ਦੁਕਾਨਦਾਰਾਂ ਨੇ ਸ਼ਬਦ ਪੜ੍ਹਦਿਆਂ ਨੂੰ ਮਖੌਲ ਕੀਤਾ ਸੀ ਜਿਸ ਪਰ ਗੁਰਾਂ ਨੇ ਫੁਰਮਾਯਾ (ਵੱਸੋ ਰੱਸੋ ਖਾਲੜਾ ਮਰੋ ਮਹਾਜਨ ਨੰਗ) ਓਥੇ ਅੱਜ ਤੀਕ ਕੋਈ ਮਹਾਜਨ ਧਨੀ ਨਹੀਂ ਹੋਯਾ। ਜ਼ਿਮੀਂਦਾਰ ਹੀ ਸ਼ਾਹ ਹਨ, ਆਮਦਨ ਚੜ੍ਹਤ ਤੇ ਥੋੜੀ ਜੇਹੀ ਜ਼ਮੀਨ ਲੰਗਰ ਲਈ ਹੈ॥

**੩੭-ਚਾਹਲ ਡੇਹਰਾ ਥੜਾ ਸਾਹਿਬ** ਲਾਹੌਰ ਤੋਂ ਸੱਤ ਕੋਹ ਏਥੇ ਆਨੰਦ ਬਿਵਾਹ ਵੇਲੇ ਠਹਿਰਕੇ ਸੰਗਤ ਨੂੰ ਉਪਦੇਸ਼ ਕੀਤਾ ਸੀ। ੧੦੦ ਘੁਮਾਂ ਜ਼ਮੀਨ ਮਾਫ਼ੀ ਹੈ। (ਨੰ: ੧੩ ਨਾਲ ਸੰਬੰਧਤ)

**੩੮-ਘਵਿੰਡੀ ਪਿੰਡ ਰਹੂੜਾ ਸਾਹਿਬ ਦੁਆਬਾ ਜਲੰਧਰ** ਏਥੇ ਰਹੂੜ ਬ੍ਰਿਛ ਦੀ ਦਾਤਨ ਕਰਕੇ ਗੱਡੀ ਸੀ ਜੋ ਹੁਣ ਇਕ ਬੜੇ ਭਾਰੀ ਬ੍ਰਿਛ ਦੀ ਸ਼ਕਲ ਵਿਚ ਹੈ ਅਤੇ ਪੁਜੀਂਦੀ ਹੈ ਆਮਦਨ ਦੋ ਸੌ ਰੁਪਏ ਦੇ ਕਰੀਬ ਹੈ॥

**੩੯-ਨਾਂਗੇ ਦੀ ਸਰਾਇ ਮੰਜੀ ਸਾਹਿਬ (ਫ਼ੀਰੋਜ਼ਪੁਰ)** ਮੁਕਤਸਰੋਂ ਸੱਤ ਕੋਹ। ਏਥੇ ਗੁਰੂ ਅੰਗਦ ਸਾਹਿਬ ਜੀ ਦਾ ਜਨਮ ਭੀ ਹੋਯਾ ਸੀ। ਪਹਿਲੇ ਇਸਦਾ ਨਾਮ ਮੱਤੇ ਦੀ ਸਰਾਇ ਸੀ ਜਿਸਨੂੰ ਮੁਗ਼ਲਾਂ ਦੀ ਸੈਨਾਂ ਉਜਾੜ ਗਈ ਸੀ। ਪਸਚਾਤ ਇਕ ਨਾਂਗਾ ਸੰਤ ਪਵਿਤ੍ਰ ਭੂਮੀ ਜਾਣਕੇ ਏਥੇ ਤਪ ਕਰਨ ਲੱਗਾ, ਤਦੋਂ ਮਹਾਰਾਜੇ ਰਣਜੀਤ ਸਿੰਘ ਦੇ ਦੀਵਾਨ ਮੁਹਕਮਚੰਦ ਨੇ ਇਹ ਦੇਸ਼ ਕਬਜ਼ੇ ਕਰਕੇ, ਮੱਤੇ ਦੀ ਸਰਾਇ ਦਾ ਰਕਬਾ ਨਾਂਗੇ ਸਾਧ ਨੂੰ ਮਾਫ਼ੀ ਮਲਕੀਯਤ ਦੇ ਦਿੱਤਾ। ਓਸਨੇ ਪਿੰਡ ਵਸਾਕੇ ਨਾਂਗੇ ਸਾਧ ਦੀ ਸਰਾਇ ਨਾਮ ਰੱਖਿਆ, ਏਥੇ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਪਏ। ਹੁਣ ਸੱਤ ਹਜ਼ਾਰ ਦੀ ਆਮਦਨ ਹੈ॥

**੪੦-ਤਖਤੂਪੁਰਾ ਮੰਜੀ ਸਾਹਿਬ (ਲੁਦਿਆਣਾ)** ਭਦੌੜੋਂ ੪ ਕੋਹ। ਏਥੇ ਸੰਗਤ ਨੂੰ ਉਪਦੇਸ਼ ਦਿੱਤਾ, ਆਮਦਨੀ ਸੌ ਕੁ ਰੁਪਏ ਦੀ ਜ਼ਮੀਨ ਵਿਚੋਂ ਤੇ ਹੋਰ ਚੜ੍ਹਾਵਾ ਚੋਖਾ

ਚੜ੍ਹਦਾ ਹੈ। ਬਸਾਖੀ ਦਾ ਮੇਲਾ ਬੜਾ ਭਾਰੀ ਹੁੰਦਾ ਹੈ॥

**੪੧-ਸੰਗਰੂਰ ਨਨਕਾਣਾ** ਏਥੇ ਇਕ ਤਪਸੀ ਸੰਤ ਜੋਗੀ ਰਾਜ ਰਹਿੰਦਾ ਸੀ। ਗੁਰੂ ਜੀ ਨੇ ਦਰਸ਼ਨ ਆਤਮ ਗਯਾਨ ਦੇਕੇ ਮੁਕਤ ਕੀਤਾ। ਜਿਸ ਕਰਕੇ ਹੋਰ ਸੰਗਤ ਨੂੰ ਭੀ ਬਹੁਤ ਲਾਭ ਹੋਯਾ। ਮਹਾਰਾਜਾ ਸੰਗਰੂਰ ਨੇ ਗੁਰਦ੍ਵਾਰੇ ਤਲਾਓ ਪੱਕੇ ਬਣਵਾ ਦਿੱਤੇ ਹਨ। ਚੰਗਾ ਲੰਗਰ ਚਲਦਾ ਹੈ। ਦੋ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਰਹਿੰਦਾ ਹੈ॥

**੪੨-ਗੁਰਦਵਾਰਾ ਮਸਤੂਆਣਾ (ਰਿਆਸਤ ਨਾਭਾ)** ਏਥੇ ਇੱਕ ਝਿੜੀ ਹੈ, ਜਿਸ ਵਿਚ ਇਕ ਮਸਤ ਸਾਧ ਰਿਹਾ ਕਰਦਾ ਸੀ। ਓਸਨੇ ਗੁਰੂ ਕੀ ਮਹਿਮਾ ਸੁਣਕੇ ਉਪਾਸ਼ਨਾ ਕੀਤੀ ਤਾਂ ਗੁਰੂ ਜੀ ਨੇ ਦਰਸ਼ਨ ਦੇਕੇ ਨਿਹਾਲ ਕੀਤਾ। ਏਥੇ ਨੌਮੇ ਗੁਰੂ ਜੀ ਭੀ ਆਏ ਸਨ। ਫੇਰ ਏਥੇ ਇਕ ਕਾਂਝਲੇ ਪਿੰਡ ਦੇ ਭਾਈ ਮੱਸਾ ਸਿੰਘ ਨੇ ਬਹੁਤ ਭਜਨ ਜਪ ਤਪ ਕੀਤਾ ਅਰ ਕਿਸੇ ਕਾਰਨ ਤੋਂ ਉਹ ਆਪੇ ਹੀ ਚਿਤਾ ਬਣਾ ਜੋਗ ਅਗਨੀ ਨਾਲ ਸੜਕੇ ਮਰ ਗਿਆ। ਪਸ਼ਚਾਤ ਭਾਈ ਅਤਰ ਸਿੰਘ ਜੀ ਸੰ: ੧੯੫੫ ਬਿ: ਨੂੰ ਏਥੇ ਆਨ ਬ੍ਰਾਜੇ। ਗੁਰ ਅਸਥਾਨ ਤੇ ਤਲਾਓ ਪੱਕਾ ਹੈ। ਨਮਾਣੀ ਤੇ ਬਸਾਖੀ ਨੂੰ ਭਾਰੇ ਮੇਲੇ ਲਗਦੇ ਹਨ! ਚੜ੍ਹਤ ਦੀ ਆਮਦਨੀ ਬਹੁਤ ਹੈ। ਬੜਾ ਸੋਹਣਾ ਲੰਗਰ ਚਲਦਾ ਹੈ॥

ਮਾਲਵੇ ਦੇਸ ਦੇ ਸਿੱਖਾਂ ਵਿਚ ਵਿੱਦਿਆ ਦਾ ਅਤੀ ਘਾਟਾ ਦੇਖਕੇ ਸ੍ਰੀ ੧੦੮ ਹਜੂਰ ਮਹਾਰਾਜਾ ਧਿਰਾਜ ਮਹਾਰਾਜਾ ਰਿਪੁਦਮਨ ਸਿੰਘ ਸਾਹਿਬ ਮਾਲਵੇਂਦ੍ਰ ਬਹਾਦੁਰ ਵਾਲੀਏ ਨਾਭਾ ਨੇ ਆਪਣੇ ਯੁਵਰਾਜ ਟਿੱਕਾ ਪਰਤਾਪ ਸਿੰਘ ਸਾਹਿਬ ਦੇ ਜਨਮ ਦੀ ਖੁਸ਼ੀ ਵਿਚ ੧ ਵਸਾਖ ਸੰਮਤ ੧੯੭੭ ਨੂੰ ਏਸ ਥਾਂ ਅਕਾਲ ਕਾਲਜ ਦਾ ਆਰੰਭ ਕਰਵਾਯਾ, ਜਿਸ ਲਈ ਆਪ ਨੇ ਡੇਢ ਦੋ ਲੱਖ ਰੁਪੱਯਾ ਅਰ ਬਹੁਤ ਸਾਰੀ ਜਮੀਨ ਬਖਸ਼ਕੇ ਸੈਂਕੜੇ ਰੁਪੈ ਮਾਹਵਾਰ ਦੀ ਪੱਕੀ ਆਮਦਨ ਲਾ ਦਿੱਤੀ, ਸ੍ਰੀ ਮਾਨ ਭਾਈ ਅਤਰ ਸਿੰਘ ਜੀ ਨੇ ਵੀ ਏਸ ਕਾਲਜ ਲਈ ਗੁਰਦ੍ਵਾਰੇ ਦੀਆਂ ਇਮਾਰਤਾਂ ਤੇ ਹੋਰ ਬਹੁਤ ਸਾਰਾ ਧਨ ਦਿੱਤਾ। ਹਾਲਾਂ ਕਿ ਮਾਝੇ ਤੇ ਮਾਲਵੇ ਦਾ ਖਯਾਲ ਕਰਨਾ ਗੁਰਸਿੱਖਾਂ ਲਈ ਮਹਾਂ ਪਾਪ ਹੈ ਪਰ ਚੀਫ਼ ਖਾਲਸਾ ਦੀਵਾਨ (ਜਿਸਦੇ ਸਕੱਤ੍ਰ ਸ੍ਰਦਾਰ ਸੁੰਦਰ ਸਿੰਘ ਜੀ ਮੰਜੀਠੀਏ ਸਨ) ਤੇ ਸਿੱਖ ਵਿੱਦਯਕ ਕਾਨਫ੍ਰੰਸ ਜੋ ਸਾਰੇ ਪੰਥ ਵਿਚ ਵਿੱਦਯਾ ਪ੍ਰਚਾਰ ਕਰਨ ਦੇ ਦਾਵੇਦਾਰ ਹਨ ਮਾਲਵੇ ਦੇ ਸਿੱਖਾਂ ਤੇ ਮਹਾਰਾਜਿਆਂ ਪਾਸੋਂ ਨਿੱਤ ਲੱਖਾਂ ਰੁਪੈ ਸਹੈਤਾ ਵਸੂਲ ਕਰਕੇ ਬੀ ਏਹਨਾਂ ਨੇ ਮਾਲਵੇ

ਦੇ ਸਿੱਖਾਂ ਵਿੱਚ ਵਿੱਦਯਾ ਪ੍ਰਚਾਰ ਤੋਂ ਨਾਂ ਕੇਵਲ ਪਿੱਠ ਹੀ ਫੇਰੀ ਰਖੀ, ਸਗੋਂ "ਭੁਜੰਗਣ ਵਿਦਯਾ ਭੰਡਾਰ ਪੰਚ ਖੰਡ" ਵਰਗੇ ਅਦੁੱਤੀ ਆਸ਼੍ਰਮਾਂ ਨੂੰ ਮਲੀਆਮੇਟ ਕਰਨ, ਲੁਧਿਆਣਾ ਖਾਲਸਾ ਹਾਈ ਸਕੂਲ ਸੰਬੰਧੀ ਖੌਫਨਾਕ ਚਾਲਾਂ ਚੱਲਣ, ਮੋਗਾ ਖਾਲਸਾ ਸਕੂਲ ਨੂੰ ਧੱਕੇ ਮਾਰਨ, ਫ਼ੀਰੋਜ਼ਪੁਰ ਖਾਲਸਾ ਹਾਈ ਸਕੂਲ ਨੂੰ ਬਿਨਾਂ ਮੌਤ ਪਾਰ ਉਤਾਰਨ ਲਈ ਸ਼ਰਮਨਾਕ ਪਾਲਿਸੀਆਂ ਵਰਤਣ ਅਰ ਮਾਲਵੇ ਦੇ ਸਿੱਖਾਂ ਦੀ ਸਮੁੱਚੀ ਵਿੱਦਯਾ ਦਾ ਸਦਾ ਵਿਰੋਧ ਕਰਨ ਦੀਆਂ ਮੇਹਬਾਨੀਆਂ ਕਰਦੇ ਰਹੇ ! ਏਥੋਂ ਤਕ ਕਿ ਸਿਖ ਕੰਨਯਾਂ ਮਹਾਂ ਵਿਦਯਾਲਯ ਫੀਰੋਜ਼ਪੁਰ ਦੀ ਹਜ਼ਾਰਾਂ ਰੁਪੈ ਤੇ ਹੋਰ ਹਰ ਪ੍ਰਕਾਰ ਦੀ ਸਹੈਤਾ ਤਾਂ ਸ੍ਰੀ ਮਹਾਰਾਜਾ ਸਾਹਿਬਾਨ ਨਾਭਾ ਤੇ ਪਟਿਆਲਾ ਨੇ ਕੀਤੀ ਪਰ ਵਿਦਯਾਲਯ ਦੇ ਮੈਨੇਜਰ ਭਾਈ ਤਖਤ ਸਿੰਘ ਜੀ ਨੂੰ ਚੀਫ਼ ਖਾਲਸਾ ਦੀਵਾਨ ਵਾਲਿਆਂ ਨੇ ਆਪਣੇ ਕਾਬੂ ਕਰਕੇ ਅਜੇਹਾ ਹੱਥੇ ਚਾੜ੍ਹਿਆ ਕਿ ਓਹ ਬੀ ਏਹਨਾਂ ਵਾਗੂੰ ਗੁਰੂ ਪੰਥ ਤੇ ਮਾਲਵਾ ਦੇਸ ਦੇ ਸਿੱਖਾਂ ਨੂੰ ਠੁਠ ਵਖਾਉਣ ਕਰਕੇ ਨਜ਼ਰੋਂ ਗਿਰ ਗਏ! ਸਿੱਖ ਵਿਦਯਕ ਕਾਨਫ੍ਰੰਸ ਦਾ ਸਮਾਗਮ ਜਦੋਂ ਫੀਰੋਜ਼ਪੁਰ ਵਿਖੇ ਹੋਯਾ ਓਸ ਸਮੇਂ ਖਾਲਸਾ ਹਾਈ ਸਕੂਲ ਫੀਰੋਜ਼ਪੁਰ ਦਾ ਹੱਕ ਮਾਰਕੇ ਜੋ ਬੇਦਰਦੀ ਦਾ ਸਲੂਕ ਏਹਨਾਂ ਨੇ ਕੀਤਾ ਓਸ ਤੋਂ ਸਾਰਾ ਪੰਥ ਤ੍ਰਾਹ ਤ੍ਰਾਹ ਕਰ ਉੱਠਿਆ ! ਹੁਣ ਜਦ ਮਸਤੂਆਣੇ ਵਿਚ ਅਕਾਲ ਕਾਲਜ ਜਾਰੀ ਹੋ ਗਿਆ ਤਦ ਏਹ ਲੋਕ ਏਹੋ ਜਤਨ ਕਰਦੇ ਰਹੇ ਕਿ ਕਿਸੇ ਤਰਾਂ ਏਹ ਕਾਲਜ ਕਾਮਯਾਬ ਨਾਂ ਹੋ ਸਕੇ ! ਏਹਨਾਂ ਘ੍ਰਿਣਾਂ ਯੋਗ ਚਾਲਾਂ ਦਾ ਸਿਲਸਿਲਾ ਅਜੇ ਤਕ ਜਾਰੀ ਹੈ, ਤੇ ਗੁਰੂ ਜਾਣੇ ਕਦੋਂ ਤੱਕ ਜਾਰੀ ਰਹੇਗਾ!

ਮਾਲਵੇ ਦੇ ਸਿੱਖਾਂ ਦੀ ਏਸ ਅਧੋਗਤੀ ਉਤੇ ਤਰਸ ਕੇਵਲ ਪਟਿਆਲੇ ਤੇ ਨਾਭੇ ਦੇ ਮਹਾਰਾਜਾ ਸਾਹਿਬਾਨ ਨੂੰ ਹੀ ਆਯਾ! ਸ੍ਰੀ ਪਟਿਆਲਾ ਪਤੀ ਜੀ ਨੇ ਮੋਗਾ ਜ਼ਿਲਾ ਫੀਰੋਜ਼ਪੁਰ ਵਿਚ ਖਾਲਸਾ ਹਾਈ ਸਕੂਲ ਬਣਾਉਣ ਲਈ ਇਕ ਲੱਖ ਤੋਂ ਵਧੀਕ ਰੁਪੱਯਾ ਬਖਸ਼ਿਆ ਤੇ ੧੦ ਹਜ਼ਾਰ ਰੁਪੱਯਾ ਨਕਦ ਸਿੱਖ ਕੰਨਯਾਂ ਮਹਾਂ ਵਿਦਯਾਲਯ ਫੀਰੋਜ਼ਪੁਰ ਨੂੰ ਪਰਦਾਨ ਕੀਤਾ ਅਰ ਸ੍ਰੀ ਨਾਭਾ ਪਤੀ ਜੀ ਨੇ ਲੁਧਿਆਨੇ ਵਿਚ ਖਾਲਸਾ ਹਾਈ ਸਕੂਲ ਜਾਰੀ ਕਰਨ ਲਈ ੪੫ ਹਜ਼ਾਰ ਰੁਪੱਯਾ ਤੇ ਸਿੱਖ ਕੰਨਯਾਂ ਮਹਾਂ ਵਿਦਯਾਲਯ ਫੀਰੋਜ਼ਪੁਰ ਦੇ ਮੈਨੇਜਰ ਦਾ ਪੰਜਾਹ ਰੁਪੱਯਾ ਅਰ ਵਿੱਦਯਾ ਭੰਡਾਰ ਪੰਚ ਖੰਡ ਨੂੰ ਹੋਰ ਸਹੈਤਾ ਤੋਂ ਛੁਟ ਦੋ ਸੌ ਰੁਪੱਯਾ ਮਾਹਵਾਰ ਪੱਕੀ ਸਹੈਤਾ, ਅਤੇ ਅਕਾਲ ਕਾਲਜ ਮਸਤੂਆਣਾ ਨੂੰ ਲੱਖਾਂ ਰੁਪੈ ਪ੍ਰਦਾਨ ਕਰਕੇ ਓਸਦੀ ਅਰੰਭਕ ਰਸਮ ਵੀ ਆਪਣੀ ਹੱਥੀਂ ਅਦਾ ਕੀਤੀ। ਓਸ ਸਮੇਂ ਏਥੇ ਖਾਲਸਾ

ਜੀ ਦਾ ਵਡਾ ਭਾਰਾ ਦੀਵਾਨ ਹੋਯਾ। ਮਾਲਵੇ ਦੇ ਸਿੱਖਾਂ ਦੇ ਚੇਹਰਿਆਂ ਉੱਤੇ ਖ਼ੁਸ਼ੀ ਤੇ ਉਤਸ਼ਾਹ ਦੀਆਂ ਲਾਲੀਆਂ ਭਖ ਰਹੀਆਂ ਸਨ! ਓਸ ਸਮੇਂ ਦਾ ਫੋਟੋ ਤੇ ਅਕਾਲ ਕਾਲਜ ਦੀ ਕਾਇਮੀ ਦਾ ਸੰਖੇਪ ਆਦਰਸ਼ ਦਿਖਾਉਣ ਲਈ ਸਰਦਾਰ ਐਸ. ਐਸ. ਚਰਨ ਸਿੰਘ ਜੀ "ਸ਼ਹੀਦ" ਦੀ ਇਕ ਕਵਿਤਾ ਹੇਠਾਂ ਦਰਜ ਕੀਤੀ ਜਾਂਦੀ ਹੈ, ਜੋ ਆਪ ਨੇ ਓਸ ਅਦਭੁਤ ਮੌਕੇ ਤੇ ਪੜ੍ਹਕੇ ਸੁਣਾਈ ਅਰ ਸੰਗਤ ਵਲੋਂ ਬੇਹੱਦ ਪਸੰਦ ਕੀਤੀ ਗਈ ਸੀ:-

## ਝੱਬ ਯੂਨੀਵਰਸਿਟੀ ਬਣਾ ਦਿਓ ਰਚਾ ਦਿਓ!

## ਕਬਿੱਤ-

ਧੰਨ ਹੈ ਅਕਾਲ ਕਿਰਪਾਲ ਜਿੱਦ੍ਹੀ ਦਯਾ ਨਾਲ,
ਗੁਰੂ ਪੰਥ ਨੇ 'ਅਕਾਲ ਕਾਲਜ' ਰਚਾਯਾ ਹੈ!
ਮਾਨੋ ਬੀਰ ਖਾਲਸੇ ਨੇ, ਕੌਮ ਦੀ ਅਵਿੱਦਯਾ ਨੂੰ,
ਮਾਰਨੇ ਦੇ ਹੇਤ, ਭਾਰਾ ਮੋਰਚਾ ਲਗਾਯਾ ਹੈ!
ਆਨ, ਬਾਨ, ਸ਼ਾਨ ਨਾਲ ਆਨਕੇ ਮਦਾਨ ਵਿਚ,
ਤਾਨ ਨਾਲ ਬਾਨ ਨੂੰ ਕਮਾਨ ਤੇ ਚੜ੍ਹਾਯਾ ਹੈ!
ਮਾਰਸੀ ਅਵਿੱਦਿਆ ਨੂੰ ਜਿੱਤਕੇ ਜ਼ਰੂਰ ਪੰਥ,
ਖਾਲਸੇ ਦੇ ਸੀਸ ਤੇ ਅਕਾਲ ਜੀ ਦਾ ਸਾਯਾ ਹੈ!

—0—

ਏਸ ਮਸਤੂਆਣੇ ਗੁਰੂ ਸਾਗਰ ਸੁਹਾਣੇ ਤਈਂ,
ਗੁਰੂ-ਚਰਨ ਪਰਸਨ ਦਾ ਪ੍ਰਾਪਤ ਸੁਭਾਗ ਹੈ।
ਚਹੁੰ ਓਰ ਮਹਿਕ ਚਰਨ ਧੂੜ ਦੀ ਸੁਗੰਧ ਭਰੀ,
ਪ੍ਰੇਮੀਆਂ ਦੇ ਦਿਲਾਂ ਨੂੰ ਕਰੇਂਦੀ ਬਾਗ਼ ਬਾਗ਼ ਹੈ।
'ਸੰਤ ਜੀ' ਨੇ ਬੀਸ ਸਾਲ ਇੱਥੇ ਸੱਤਿ ਨਾਮ ਦੀ
ਤਪੱਸਿਆ ਮਹਾਨ ਕੀਤੀ ਧਾਰਕੇ ਵੈਰਾਗ ਹੈ।
ਐਸੇ ਭਾਗਵਾਨ ਅਸਥਾਨ ਉੱਤੇ ਆਨ ਅੱਜ,
ਖਾਲਸੇ ਦੀ ਵਿੱਦਿਆ ਦਾ ਭਾਗ ਰਿਹਾ ਜਾਗ ਹੈ।

—0—

ਏਸ ਸਮੇਂ ਵਿੱਦਿਆ ਦਾ ਰਾਜ ਹੈ ਸੰਸਾਰ ਉੱਤੇ,
ਵਿੱਦਿਆ ਦੀ ਮੁੱਠ ਵਿਚ ਜਾਨ ਹੈ ਜਹਾਨ ਦੀ।

ਰਾਜ ਦਰਬਾਰ ਤੇ ਵਿਹਾਰ ਦੇ ਬਜ਼ਾਰ ਵਿੱਚ,
ਇੱਕੋ ਜੇਹੀ ਸ਼ਕਤਿ-ਮੌਜ ਵਿੱਦਿਆ ਹੈ ਮਾਨਦੀ।
ਨੌਕਰੀ, ਮਜੂਰੀ, ਕਾਰੀਗਰੀ ਦੀ ਸ੍ਵਾਮਿਣੀ ਤੇ
ਸੈਨਾਪਤੀ ਵਿੱਦਿਆ ਹੈ ਜੰਗ ਦੇ ਮੈਦਾਨ ਦੀ।
ਵਿੱਦਿਆਂ ਤੋਂ ਹੀਨ ਦੁਖੀ ਦੀਨ ਮਸਕੀਨ ਰਹੇ,
ਕੌਡੀਆਂ ਦੇ ਤੀਨ ਤੀਨ ਕੀਮਤ ਨਦਾਨ ਦੀ।

—0—

ਵਿੱਦਿਆ ਦੇ ਟਾਕਰੇ ਅਵਿੱਦਿਆ ਦਰੋਹਿਣੀ ਨੇ,
ਏਸਦੇ ਵਿਰੋਧ ਦੀ ਬਗ਼ਾਵਤ ਮਚਾਈ ਹੈ।
ਨੀਚਤਾ, ਗੁਲਾਮੀ, ਅਪਮਾਨ ਤੇ ਕੰਗਾਲਤਾ ਦੀ,
ਘ੍ਰਿਣਾਂ ਯੋਗ ਸੈਨਾ ਨਾਲ ਆਪਣੇ ਰਲਾਈ ਹੈ।
ਵਿੱਦਿਆ ਦੇ ਨਾਲ ਕੁੱਲ ਬਰਕਤਾਂ ਦੀ ਫੌਜ ਹੈ,
ਲੁਕਾਈ ਤੇ ਖੁਦਾਈ ਸਾਰੀ ਏਸਦੀ ਸਹਾਈ ਹੈ।
ਵਿੱਦਿਆ ਹੈ ਸ਼ਾਹੀ ਤੇ ਅਵਿੱਦਿਆ ਤਬਾਹੀ ਠੀਕ,
ਛਿੜੀ ਹੋਈ ਸੁਰੀ ਤੇ ਅਸੁਰੀ ਏ ਲੜਾਈ ਹੈ।

—0—

ਹੋਯਾ ਹੈ ਆਰੰਭ ਏਸ ਮਹਾਂ ਵਿੱਦਿਆਲੜੇ ਦਾ,
ਵਿੱਦਿਆ ਦੇ ਨਾਲ ਬੀਰ ਪੰਥ ਦੇ ਮਿਲਾਣ ਨੂੰ!
ਕਾਰੀਗਰੀ, ਕਿਰਤ ਤੇ ਵਿਹਾਰ ਸਿਖਲਾਣ ਨੂੰ ਤੇ,
ਸਿੱਖ ਕੌਮ ਵਿੱਚ ਉੱਚੀ ਵਿੱਦਿਆ ਫੈਲਾਣ ਨੂੰ!
ਵਿੱਦਿਆ ਦੇ ਕੁੱਲ ਮਿੱਠੇ ਫਲਾਂ ਦੇ ਖਿਲਾਣ ਨੂੰ ਤੇ
ਕੌਮ ਤਾਈਂ ਮਾਨ ਦੇ ਸਿੰਘਾਸਣ ਬੈਠਾਣ ਨੂੰ!
ਬੱਚਿਆਂ ਨੂੰ ਧਾਰਮਿਕ ਵਿੱਦਿਆ ਪੜ੍ਹਾਣ ਨੂੰ ਤੇ,
ਸਵਾ ਸਵਾ ਲੱਖ ਜੇਹੇ ਮਿਸ਼ਨਰੀ ਬਣਾਣ ਨੂੰ!

—0—

ਧਰਮਹੀਣ ਵਿੱਦਿਆ ਹੈ ਖ਼ੌਫ਼ਨਾਕ ਇਵੇਂ ਜਿਵੇਂ,
ਪਾਗਲ ਦੇ ਹੱਥ ਵਿਚ ਤਿੱਖੀ ਤਲਵਾਰ ਹੈ।
ਇਕੇ ਕਿਸੇ ਆਂਢ ਯਾ ਗੁਆਂਢ ਦਾ ਸੰਘਾਰ ਕਰੇ,

ਇਕੇ ਕਦੀ ਆਪਣੇ ਕਲੇਜਿਓਂ ਹੀ ਪਾਰ ਹੈ!
ਧਾਰਮਿਕ ਵਿੱਦਯਾ ਤੋਂ ਸੱਖਣੀ, ਨਾਂ ਵਿੱਦਯਾ ਹੈ,
ਲਾਨਤ ਹੈ ਰੋਗ ਹੈ ਤੇ ਫੋਕਾ ਹੰਕਾਰ ਹੈ!
ਧਰਮ ਯੁਕਤ ਵਿੱਦਿਆ ਮਨੁੱਖ ਦਾ ਸ਼ਿੰਗਾਰ ਹੈ
ਤੇ ਲੋਕ ਦਾ ਉੱਧਾਰ ਪਰਲੋਕ ਦਾ ਸੁਧਾਰ ਹੈ!

—0—

ਏਸ ਵਿੱਦਿਆਲੇ ਵਿਚ ਕੁੱਲ ਵਿੱਦਿਆਰਥੀ,
ਪਵਿੱਤ੍ਰ ਧਰਮ ਵਿੱਦਿਆ ਨੂੰ ਖਾਸ ਤੌਰ ਪਾਣਗੇ।
ਭਾਂਤ ਭਾਂਤ ਸੰਦੜੇ ਵਿਹਾਰ, ਕਾਰ, ਹੁਨਰ ਆਦਿ,
ਸ਼ਿਲਪ, ਕਿਰਤ, ਖੇਤੀਆਂ ਦਾ ਇਲਮ ਭੀ ਲਿਜਾਣਗੇ।
ਹਾਰਵਰਡ, ਕੈਂਬਰਿਜ, ਆਕਸਫੋਰਡ ਆਦਿ
ਯੂਨੀਵਰਸਿਟੀ ਦੇ ਦਾਖਲੇ ਦੀ ਤਯਾਰੀਆਂ ਕਰਾਣਗੇ।
ਧਰਮ ਪ੍ਰੇਮ ਪਾਣਗੇ, ਕਮਾਣਗੇ, ਵਧਾਣਗੇ,
ਜਹਾਨ ਵਿਚ ਸਿੱਖੀ ਦੇ ਨਿਸ਼ਾਨ ਨੂੰ ਝੁਲਾਣਗੇ।

—0—

ਧਰਮ ਤੇ ਪਵਿੱਤ੍ਰਤਾ ਦੇ 'ਅਤਰ' ਸੰਤ ਅਤਰ ਸਿੰਘ,
ਰਿਸ਼ੀ ਰਾਜ ਜੀ ਨੇ ਕਾਜ ਸੀਸ ਤੇ ਸੰਭਾਰਾ ਹੈ।
ਔਕੁੜਾਂ ਬਲਾਵਾਂ ਰੂਪ, ਰਿਪੂ, ਦੁਸ਼ਟ-ਦਮਨ ਹੇਤ,
'ਮਹਾਰਾਜ ਰਿਪੂਦਮਨ ਹਰੀ' ਦਾ ਸਹਾਰਾ ਹੈ।
ਸ੍ਰੀ ਮਾਨਯਵਰ ਭਾਈ ਸਾਹਿਬ ਅਰਜਨ ਸਿੰਘ ਜੀ ਨੇ,
ਯੱਗਯ ਦੀ ਅਖੰਡਤਾ ਦੇ ਹੇਤ ਧਨੁਸ਼ ਧਾਰਾ ਹੈ।
ਸੇਵਾ ਹੇਤ ਸੰਤ ਤੇਜਾ ਸਿੰਘ ਜੀ ਨੇ ਪ੍ਰੇਮ ਨਾਲ,
ਜੀਵਨ ਪਿਆਰਾ ਗੁਰੂ ਪੰਥ ਚਰਨ ਡਾਰਾ ਹੈ।

—0—

ਪੰਜਵੀਂ ਪਵਿੱਤ੍ਰ ਧਰਤ ਏਸ ਅਸਥਾਨ ਦੀ ਹੈ,
ਪੰਜਾਂ ਨੇ ਹੀ ਗੋਯਾ ਏ ਮਹਾਨ ਬੀਜ ਬੋਯਾ ਹੈ।
ਸੰਗਤਾਂ ਨੇ ਪ੍ਰੇਮ ਨਾਲ ਸੇਵਾ ਹੈ ਕਮਾਈ ਖੂਬ,
ਇੱਟ, ਚੂਨਾ, ਮਿੱਟੀ ਗਾਰਾ ਸਿਰਾਂ ਉੱਤੇ ਢੋਯਾ ਹੈ।

ਦੂਰ ਦੂਰ ਦੇਸ ਤੋਂ ਵਹੀਰ ਪਾਇ ਪੰਥ ਆਯਾ,
ਕਾਰਜ ਮਹਾਨ ਹੈ ਅਦੁਤੀ ਕੱਠ ਹੋਯਾ ਹੈ।
ਸੱਚੇ ਕਰਤਾਰ ਦਾ ਦੀਦਾਰ ਹੋਯਾ ਸਾਖਛਾਤ,
ਸੰਤਾਂ ਦੇ ਕਾਰਜ ਵਿਚ ਆਪ ਆ ਖਲੋਯਾ ਹੈ।

—0—

ਪੰਥ ਦੇ ਪਿਆਰੇ ਮਾਲਵੇਂਦ੍ਰ ਮਹਾਰਾਜ ਜੀ ਦਾ,
ਕਾਲਜ ਨੂੰ ਖੋਲ੍ਹਣੇ ਦਾ ਮਾਨੋ ਏ ਇਸ਼ਾਰਾ ਹੈ।
ਕੌਮ ਤਾਈਂ ਵਿੱਦਵਾਨ, ਧਨੀ ਤੇ ਹੁਨਰਮੰਦ,
ਕਰਨ ਹੇਤ ਖੋਲ੍ਹ ਦਿੱਤਾ ਆਪ ਨੇ ਭੰਡਾਰਾ ਹੈ।
ਸ੍ਰੀ ਦਸਮੇਸ਼ ਜੀ ਦੇ ਆਪਣੇ ਹੀ 'ਘਰ' ਸੰਦੇ,
ਪਾਤਸ਼ਾਹ ਨੇ ਮਹਾਂ ਲਾਭ ਕੌਮ ਦਾ ਚਤਾਰਾ ਹੈ।
ਅਹੋ! ਮਹਾਰਾਜ ਰਿਪੁਦਮਨ ਹਰੀ ਅਧੀਰਾਜ,
ਭਾਰਾ ਕ੍ਰਿਤੱਗਯ ਸਾਰਾ ਪੰਥ ਹੀ ਤਿਹਾਰਾ ਹੈ।

—0—

ਖ਼ਾਲਸਾ ਬਹਾਦਰੋ, ਅਕਾਲ ਦੇ ਬਹਾਦਰੋ,
ਹਰੇਕ ਸਿਫ਼ਤ ਕਾਦਰੋ, ਸਬੂਤ ਜੋਸ਼ ਦਾ ਦਿਓ!
ਅਵਿੱਦਿਆ ਨੂੰ ਮਾਰ ਕੇ, ਕੰਗਾਲਤਾ ਸੰਘਾਰਕੇ ਤੇ
ਵਿੱਦਿਆ ਪ੍ਰਚਾਰਕੇ, ਜਹਾਨ ਨੂੰ ਦਿਖਾ ਦਿਓ!
ਪਿਆਰੜਾ ਦਿਹਾਰੜਾ ਹੈ ਸਾਡੜੇ ਜਨਮ ਦਾ ਏ,
ਅੰਮ੍ਰਿਤ ਦੀ ਸ਼ਾਨ ਦਾ ਨਜ਼ਾਰਾ ਝਲਕਾ ਦਿਓ!
ਕਾਲਜ ਅਕਾਲ ਦਾ ਏ, ਪੂਰਾ ਕਾਮਯਾਬ ਕਰ,
ਝੱਬ ਯੂਨੀਵਰਸਿਟੀ ਬਣਾ ਦਿਓ, ਰਚਾ ਦਿਓ!

—0—

ਆਓ! ਕਰਤਾਰ ਦੇ ਹਜ਼ੂਰ ਅਰਦਾਸ ਕਰੋ,
ਦਿਨੋ ਦਿਨ ਵਧੇ ਸਾਡਾ ਕਾਲਜ ਪਿਆਰੜਾ।
ਧਰਮ, ਹੁਨਰ, ਵਿੱਦਿਆ ਦੀ ਉੱਨਤੀ ਹਮੇਸ਼ ਹੋਵੇ।
ਸਿੱਖੀ ਦੇ ਜਹਾਜ਼ ਤੇ ਸੰਸਾਰ ਚੜ੍ਹੇ ਸਾਰੜਾ।
ਦੂਰ ਹੋਣ ਪੰਥ ਦੀਆਂ ਔਕੜਾਂ 'ਚਰਨ ਸਿੰਘ'

ਚੜ੍ਹਦੀ ਕਲਾ ਵਿੱਚ ਰਹੈ ਹੋਇਕੇ ਨਿਆਰੜਾ।
'ਗੁਰੂ' ਅਤੇ 'ਫਤੈ' ਅੰਗ ਸੰਗ ਰਹਿਣ ਖ਼ਾਲਸੇ ਦੇ,
ਗੱਜਕੇ ਗਜਾਓ ਵੀਰੋ! ਜੋਸ਼ ਦਾ ਜੈਕਾਰੜਾ।

ਚੂੰਕਿ ਰਿਆਸਤ ਪਟਿਆਲਾ ਤੇ ਨਾਭਾ ਦੋਵੇਂ ਹੀ "ਗੁਰੂ ਦਾ ਘਰ" ਮੰਨੀਆਂ ਜਾਂਦੀਆਂ ਹਨ ਅਰ ਦੋਵੇਂ ਹੀ ਮਹਾਰਾਜਾ ਸਾਹਿਬਾਨ ਹਰੇਕ ਕਾਰਜ ਵਿਚ ਆਪਣੀ ਸ਼ਾਨ ਅਨੁਸਾਰ ਸਦਾ ਹਿੱਸਾ ਲੈਂਦੇ ਹਨ। ਏਸ ਲਈ ਏਸ ਅਦੁੱਤੀ ਕਾਲਜ ਦੀ ਕਾਮਯਾਬੀ ਵਿਚ ਬੀ ਦੋਹਾਂ ਹੀ ਮਹਾਰਾਜਾ ਸਾਹਿਬਾਨ ਦੇ ਬਰਕਤ ਭਰੇ ਕਰ ਕਮਲ ਹੋਣੇ ਕੁਦਰਤੀ ਗੱਲ ਸੀ। ਇਸ ਵਾਸਤੇ ਕਾਲਜ ਵਿਚ ਹਾਈ ਸਕੂਲ ਤੇ ਧਾਰਮਕ ਕਾਲਜ ਦੇ ਹਿੱਸੇ ਤਾਂ ਸ੍ਰੀ ਨਾਭਾ ਪਤੀ ਜੀ ਨੇ ਖੁਦ ਅਰੰਭ ਕਰ ਦਿੱਤੇ ਅਰ ਆਰਟਸ ਤੇ ਇਨਜੀਅਰਿੰਗ ਦੀ ਅਰੰਭਕ ਰਸਮ ਸ੍ਰੀ ਪਟਿਆਲਾ ਪਤੀ ਜੀ ਦੇ ਹਸਤ ਕਮਲਾਂ ਦੁਆਰਾ ਅਦਾ ਕਰਾਉਣ ਦਾ ਫੈਸਲਾ ਹੋਯਾ। ਜਿਸ ਲਈ ਕਾਲਜ ਦੇ ਪ੍ਰਿੰਸੀਪਲ ਸੰਤ ਤੇਜਾ ਸਿੰਘ ਜੀ ਐਮ. ਏ. ਵਲੋਂ ਹੇਠ ਲਿਖਯਾ ਬਿਨੈ ਪਤ੍ਰ ਸ੍ਰੀ ਪਟਿਆਲਾ ਨਰੇਸ਼ ਜੀ ਦੀ ਸੇਵਾ ਵਿਖੇ ਭੇਜਿਆ ਗਿਆ:-

ੴ ਸਤਿਗੁਰ ਪ੍ਰਸਾਦਿ॥

ਲਾਹੌਰ

੩੦ ਮਈ ੧੯੨੦

ਸ੍ਰੀ ਹਜ਼ੂਰ ਜੀ-

ਏਸ ਨਿਮਾਣੇ ਦਾਸ ਨੂੰ ਕਦੀ ਸ੍ਰੀ ਹਜ਼ੂਰ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਨਹੀਂ ਹੋਯਾ, ਪਰ "ਤੇਰਾ ਘਰ ਸੋ ਮੇਰਾ ਘਰ" ਦੇ ਵਾਕ ਅਨੁਸਾਰ ਸ੍ਰੀ ਹਜ਼ੂਰ ਜੀ ਦੇ ਘਰ ਨੂੰ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦਾ ਘਰ ਸਮਝਕੇ "ਜਨ ਨਾਨਕ ਘਰ ਕੇ ਗੋਲੇ" ਦੇ ਮਹਾਂ ਵਾਕ ਅਨੁਸਾਰ ਏਸ ਨਿਮਾਣੇ ਸੇਵਕ ਦਾ ਹਿਰਦਾ ਸਦਾ ਹੀ ਸ੍ਰੀ ਹਜ਼ੂਰ ਜੀ ਅਰ ਹਜ਼ੂਰ ਦੀ ਰਿਆਸਤ ਲਈ ਪ੍ਰੇਮ ਭਰੀਆਂ ਅਰਦਾਸਾਂ ਕਰਦਾ ਰਿਹਾ ਹੈ॥

ਸੰਤ ਜੀ ਮਹਾਰਾਜ ਹਮੇਸ਼ਾ ਸ੍ਰੀ ਹਜ਼ੂਰ ਜੀ ਨੂੰ ਸਤਿਗੁਰ ਦੀ ਸੇਵਾ ਅਰ ਏਸ ਗੁਰਦ੍ਵਾਰੇ ਦੀ ਸਹੈਤਾ ਵਿਚ ਤਤਪਰ ਦੇਖਣ ਦੇ ਖਾਹਸ਼ਮੰਦ ਰਹੇ ਹਨ, ਕਿਉਂਕਿ ਕੇਵਲ ਸੇਵਾ ਹੀ ਹਰ ਪ੍ਰਕਾਰ ਦੀ ਵਡਿਆਈ ਦਾ ਰਸਤਾ ਹੈ:-

ਚਾਰ ਪਦਾਰਥ ਜੇਕ ਮਾਗੈ।

*ਸਾਧ ਜਨਾਂ ਕੀ ਸੇਵਾ ਲਾਗੈ ॥*

ਗੁਰ ਸਾਗਰ ਸਾਹਿਬ (ਮਸਤੂਆਣੇ ਦਾ ਨਾਉਂ ਹੁਣ ਗੁਰ ਸਾਗਰ ਸਾਹਿਬ ਵੀ ਪ੍ਰਸਿੱਧ ਹੋ ਰਿਹਾ ਹੈ-ਕਰਤਾ) ਵਿਚ ਅਕਾਲ ਕਾਲਜ ਦੀ ਅਰੰਭਕ ਰਸਮ ਦੇ ਸਮੇਂ ਸੰਤ ਜੀ ਮਹਾਰਾਜ ਨੇ ਖਾਸ ਆਪਣੀ ਵਲੋਂ ਸੱਦਾ ਪਤ੍ਰ ਸ੍ਰੀ ਹਜ਼ੂਰ ਜੀ ਦੀ ਸੇਵਾ ਵਿਚ ਭੇਜਣ ਲਈ ਗੁਰਦਵਾਰੇ ਦੇ ਮਹੰਤ ਨੂੰ ਆਗਯਾ ਕੀਤੀ ਸੀ। ਪਰ ਮਹੰਤ ਨੇ ਵਕਤ ਦੀ ਕੀਮਤ ਨੂੰ ਨਾਂ ਜਾਣਨ ਦੇ ਕਾਰਨ ਸੱਦਾ ਪਤ੍ਰ ਨੀਯਤ ਦਿਨ ਤੋਂ ਕੇਵਲ ਇਕ ਹਫਤਾ ਪਹਿਲਾਂ ਸ੍ਰੀ ਹਜ਼ੂਰ ਜੀ ਦੀ ਸੇਵਾ ਵਿਖੇ ਭੇਜਿਆ!

ਮੈਂ ਜਦ ਬਨਾਰਸ ਤੋਂ ਆਯਾ ਤਾਂ ਸੰਤ ਜੀ ਮਹਾਰਾਜ ਸ੍ਰੀ ਹਜ਼ੂਰ ਜੀ ਦੀ ਮੌਜੂਦਗੀ ਦੇ ਅਤਯੰਤ ਇੱਛਾਵਾਨ ਮਲੂਮ ਹੁੰਦੇ ਸਨ, ਓਹਨਾਂ ਨੇ ਮੈਨੂੰ ਸ੍ਰੀ ਹਜ਼ੂਰ ਜੀ ਦੀ ਸੇਵਾ ਵਿਚ ਇਕ ਖਾਸ ਦੂਤ ਭੇਜਣ ਲਈ ਆਗਯਾ ਕੀਤੀ। ਮੈਂ ਆਪਣੇ ਸਪੁਤ੍ਰ ਨੂੰ ਸੰਤ ਜੀ ਮਹਾਰਾਜ ਵਲੋਂ ਲਿਖਯਾ ਹੋਯਾ ਇਕ ਪਤ੍ਰ ਦੇਕੇ ਭੇਜਿਆ ਪਰ ਮੇਰੇ ਲੜਕੇ ਦੇ ਪੁੱਜਣ ਤੋਂ ਪਹਿਲੇ ਸ੍ਰੀ ਹਜ਼ੂਰ ਜੀ ਲਾਹੌਰ ਵਲ ਰਵਾਨਾ ਹੋ ਚੁੱਕੇ ਸਨ!

ਏਹ ਦੇਖਕੇ ਕਿ ਹਾਲਾਤ ਅਜੇਹੇ ਹੋ ਗਏ ਹਨ ਕਿ ਸ੍ਰੀ ਹਜ਼ੂਰ ਜੀ ਮੌਕੇ ਸਿਰ ਤਸ਼ਰੀਫ ਨਹੀਂ ਲਿਆ ਸਕਦੇ, ਸੰਤ ਜੀ ਮਹਾਰਾਜ ਤੇ ਗੁਰ ਸੰਗਤ ਨੇ ਫੈਸਲਾ ਕੀਤਾ ਕਿ ਹਾਈ ਸਕੂਲ ਤੇ ਧਾਰਮਕ ਕਾਲਜ ਹੁਣ ਅਰੰਭ ਕਰ ਦਿਤੇ ਜਾਣ ਤੇ ਆਰਟਸ ਅਰ ਇਨਜੀਨੀਅਰਿੰਗ ਦੇ ਹਿੱਸੇ ਸ੍ਰੀ ਹਜ਼ੂਰ ਜੀ ਲਈ ਰੱਖ ਲੀਤੇ ਜਾਣ!

ਮੈਂ ਜਬਾਨੀ ਹਰੇਕ ਗੱਲ ਭਾਈ ਹਮੀਰ ਸਿੰਘ ਜੀ ਨੂੰ ਦੱਸ ਦਿਤੀ ਹੈ, ਜੇਕਰ ਸ੍ਰੀ ਹਜ਼ੂਰ ਜੀ ਮੈਨੂੰ ਦਰਸ਼ਨਾਂ ਦੀ ਆਗਯਾ ਬਖਸ਼ਣ ਤਾਂ ਮੈਂ ਸਾਰਾ ਮਾਮਲਾ ਸ੍ਰੀ ਹਜ਼ੂਰ ਜੀ ਦੇ ਪੇਸ਼ ਕਰਕੇ ਸੰਤ ਜੀ ਮਹਾਰਾਜ ਦੇ ਏਸ ਪਰਮਾਰਥਕ ਤੇ ਵਿੱਦਯਕ ਕਾਰਜ ਦੇ ਦੂਸਰੇ ਹਿੱਸੇ ਅਰੰਭ ਕਰਨ ਲਈ ਸ੍ਰੀ ਹਜ਼ੂਰ ਜੀ ਦੀ ਪਰਵਾਨਗੀ ਪ੍ਰਾਪਤ ਕਰਨ ਦਾ ਜਤਨ ਕਰਾਂਗਾ!

ਮੈਂ ਹਾਂ:-

ਸ੍ਰੀ ਹਜ਼ੂਰ ਜੀ ਦਾ ਅਤਯੰਤ ਆਗਯਾਕਾਰ ਸੇਵਕ

ਤੇਜਾ ਸਿੰਘ.

ਨਿਸਚਾ ਹੈ ਕਿ ਸ੍ਰੀ ਨਾਭਾ ਪਤੀ ਜੀ ਦੀ ਪਵਿਤ੍ਰ ਹਥੀਂ ਲੱਗਾ ਹੋਯਾ ਏਹ ਅਕਾਲ ਕਾਲਜ ਰੂਪੀ ਬੂਟਾ ਸ੍ਰੀ ਪਟਿਆਲਾ ਨਰੇਸ਼ ਜੀ ਦੀ ਕ੍ਰਿਪਾਲਤਾ ਪ੍ਰਾਪਤ ਕਰਕੇ ਵਧਦਾ ਫੁਲਦਾ ਹੋਯਾ ਏਹਨਾ ਦੋਹਾਂ ਪੰਥ ਪਿਆਰੇ ਮਹਾਰਾਜਿਆਂ ਦੀ ਹਿੰਮਤ ਨਾਲ

ਯੂਨੀਵਰਸਿਟੀ ਰੂਪੀ ਬਿਰਛ ਬਣਕੇ ਆਪਣੇ ਅਦੁੱਤੀ ਵਿਦਯਕ ਫਲਾਂ ਨਾਲ ਮਾਲਵੇ ਅਰ ਸਾਰੇ ਪੰਥ ਨੂੰ ਮਹਾਂ ਲਾਭ ਪੁਚਾਵੇਗਾ!

੪੩- **ਸਤਘਰਾ ਧਰਮਸਾਲਾ** (ਲਾਹੌਰ) ਪ੍ਰਗਣੇ ਲਾਹੌਰ ਵਿਚ। ਏਥੇ ਇਕ ਦੁਖੀਏ ਸ਼ਾਹੂਕਾਰ ਨੂੰ ਏਹ ਸ਼ਬਦ ਸੁਣਾਕੇ ਸੁਖੀ ਕੀਤਾ (ਸਹਸ੍ਰ ਦਾਨ ਦੇ ਇੰਦਰ ਰੋਆਇਆ। ਪਰਸਰਾਮ ਰੋਵੈ ਘਰ ਆਯਾ।) ਹੁਣ ਏਥੇ ਦੋ ਸੌ ਦੀ ਆਮਦਨੀ ਹੈ॥

੪੪- **ਦੀਪਾਲਪੁਰ ਮੰਜੀ ਸਾਹਿਬ** ਚੂਹਣੀਆਂ ਤੋਂ ਨੌਂ ਕੋਹ, ਮਕਾਨ ਪੱਕਾ ਹੈ। ਆਮਦਨੀ ਪੰਜਕੁ ਸੌ ਦੀ ਹੈ॥

੪੫- **ਭੀਲੇ ਪਿੰਡ ਗੁਰਮੰਦਰ** ਕੰਗਣਪੁਰੋਂ ਪੰਜ ਕੋਹ ਏਥੋਂ ਦੇ ਲੋਕਾਂ ਨੇ ਸਤਸੰਗ ਸੇਵਾ ਚੰਗੀ ਕੀਤੀ, ਬਚਨ ਹੋਯਾ ਏਹ ਪਿੰਡ ਬਹੁਤੀ ਥਾਈਂ ਬੱਸੇ, ਕਿਉਂਕਿ ਜਿਥੇ ਇਹ ਲੋਗ ਜਾਣਗੇ ਸੇਵਾ ਕਰਨੀ ਸਿਖਾਉਣਗੇ। ਆਮਦਨੀ ਚੋਖੀ ਹੈ॥

੪੬- **ਕੰਗਣਪੁਰ ਮੰਜੀ ਸਾਹਿਬ** ਭੀਲੇ ਤੋਂ ੪ ਕੋਹ। ਏਥੋਂ ਦੇ ਲੋਕਾਂ ਨੇ ਸੇਵਾ ਕੁਝ ਨਾਂ ਕੀਤੀ, ਬਚਨ ਹੋਇਆ ਕਿ ਇਹ ਏਥੇ ਹੀ ਵਸਦੇ ਰਹਿਣ। ਕਿਉਂਕਿ ਜਿੱਥੇ ਜਾਣਗੇ ਸੂਮ ਪੁਣਾ ਹੀ ਸਿਖਾਉਣਗੇ। ਆਮਦਨੀ ਦੋ ਸੌ ਦੀ ਹੈ॥

੪੭- **ਪਾਕਪਟਨ ਥੜਾ ਸਾਹਿਬ** ਏਥੇ ਫ਼ਰੀਦ ਜੀ ਦੇ ਚੇਲੇ ਇਬਰਾਹੀਮ ਨੂੰ ਉਪਦੇਸ਼ ਦੇਕੇ ਮੜ੍ਹੀ ਮੰਨਣੋਂ ਹਟਾਯਾ, ਆਸਾ ਦੀ ਵਾਰ ਦੀਆਂ ਨੌਂ ਪੌੜੀਆਂ ਓਸ ਪ੍ਰਥਾਇ ਉਚਾਰੀਆਂ॥

੪੮- **ਛਾਂਗਾ ਮਾਂਗਾ ਛੋਟਾ ਨਨਕਾਨਾ** ਚੂਹਣੀਆਂ ਤੋਂ ਸੱਤ ਕੋਹ। ਤਲਵੰਡੀ ਤੋਂ ਸੁਲਤਾਨਪੁਰ ਨੂੰ ਜਾਂਦੇ ਹੋਯਾਂ ਨੇ ਏਥੇ ਇਕ ਬਾਨਪ੍ਰਸਤ ਜੋਗੀ ਰਾਜ ਸੰਤ ਨੂੰ ਮਿਲਕੇ ਬ੍ਰਹਮ ਗਯਾਨ ਦ੍ਰਿੜਾ ਮੁਕਤ ਕੀਤਾ। ਗਯਾਰਾਂ ਸੌ ਵਿਘੇ ਜ਼ਮੀਨ ਮਾਫ਼ੀ, ਕੁਛ ਦਾਮੀ ਆਮਦਨੀ ਹੈ। ਗੁਰ ਅਸਥਾਨ ਤੇ ਤਲਾਓ ਪੱਕਾ॥

੪੯- **ਅਪੇਲ ਪਿੰਡ ਮੰਜੀ ਸਾਹਿਬ** ਚੂਹਣੀ ਤੋਂ ਅੱਠ ਕੋਹ ਮਕਾਨ ਪੱਕਾ, ਦੋ ਸੌ ਬਿੱਘੇ ਜ਼ਮੀਨ ਮਾਫੀ॥

੫੦- **ਲੁਧਿਆਨਾ* ਥੜ ਸਾਹਿਬ** ਏਥੇ ਬੈਰਾਗੀ ਸੰਤਾਂ ਦੀ ਜਮਾਤ ਭੁੱਖੀ ਬੈਠੀ ਸੀ।

---

* ਏਥੇ ਪਹਿਲੋਂ 'ਮੀਰ ਹੋਤਾ' ਨਾਮ ਦਾ ਨਿੱਕਾ ਪਿੰਡ ਵਸਦਾ ਸੀ, ਸੁਲਤਾਨ ਸਿਕੰਦਰ 'ਲੋਦੀ' ਦੇ ਸਮੇਂ ਲੋਦੀਆਂ ਦੀ ਆਬਾਦੀ ਹੈ।

ਜਦ ਨੰਬਰਦਾਰਾਂ ਤੋਂ ਰਸਦ ਮੰਗੀ ਤਾਂ ਓਹ ਬੋਲੇ ਨਾਂ। ਸਤਗੁਰਾਂ ਨੇ ਬਚਨ ਕੀਤਾ ਕਿ ਏਥੇ ਗੁੰਗੀ ਪੰਚਾਇਤ ਹੈ ਸੋ ਨਾਂ ਰਹੂ। ਆਮਦਨ ਪੂਜਾ ਦੀ॥

੫੧- (ੳ) **ਕੀਰਤਪੁਰ ਚਰਨ ਕਮਲ** ਅਨੰਦ ਪੁਰੋਂ ੫ ਕੋਹ ਉਤਰਾਈ ਹੈ। ਏਥੇ ਬੁਢਣ ਸ਼ਾਹ ਜੋਗੀ ਰਾਜ ਫ਼ਕੀਰ ਨਾਲ ਗੋਸਟ ਹੋਈ, ਓਸ ਦੀਆਂ ਬੱਕਰੀਆਂ ਨੂੰ ਸ਼ੇਰ ਚਾਰਿਆ ਕਰਦਾ ਸੀ। ਓਸਨੇ ਬੱਕਰੀ ਚੁਆਕੇ ਬਾਬਾ ਜੀ ਅੱਗੇ ਦੁਧ ਭੇਟਾ ਰੱਖਿਆ। ਗੁਰੂ ਜੀ ਨੇ ਆਖਿਆ ਅਮਾਨਤ ਵਿਚ ਰੱਖ ਛੱਡੋ ਫੇਰ ਲਵਾਂਗੇ। ਸੋ ਛੇਵੇਂ ਪਾਤਸ਼ਾਹ ਵੇਲੇ ਬਾਬੇ ਗੁਰਦਿੱਤੇ ਜੀ ਨੇ ਬਾਬੇ ਦਾ ਰੂਪ ਧਾਰਕੇ ਲਿਆ। ਹੋਲੇ ਦੇ ਮੇਲੇ ਪਰ ਸਭ ਸਿੱਖ ਓਸ ਥਾਂ ਦੀ ਜਾਤ੍ਰਾ ਕਰਦੇ ਹਨ। ਆਮਦਨ ਪੂਜਾ ਦੀ ਹੈ॥

੫੨- (ਅ) **ਚਾਉਲੀ ਮੂਸਾ ਖੇਲ (ਮਲਤਾਨ)** ਏਥੇ ਬੀ ਗੁਰਦ੍ਵਾਰਾ ਹੈ। ਕੁਛ ਦਾਮੀ, ਬਾਕੀ ਚੜ੍ਹਤ ਹੈ॥

੫੩- **ਪੰਜੌਰ ਧਾਰਾ ਤੀਰਥ ਕਰਨ ਪਾਦਕਾ** (ਪਟਯਾਲਾ) ਏਥੇ ਤੀਜਾਂ ਦੇ ਮੇਲੇ ਤੇ ਬਹੁਤ ਸਿਧ ਸਾਧ ਆਏ, ਗੁਰੂ ਜੀ ਨੇ ਸਿਧਾਂ ਪਰ ਫਤੇ ਪਾਈ, ਏਥੇ ਬਾਗ਼* ਬਹੁਤ ਚੰਗਾ ਹੈ। ਮਹਾਰਾਜਾ ਪਟਿਆਲਾ ਵਲੋਂ ਬੰਧਾਨ ਬੰਨ੍ਹਿਆਂ ਹੋਇਆ ਹੈ॥

੫੪- **ਪਿੰਡ ਘੁੰਮਣਕੇ** ਏਥੇ ਬਣ ਦੀ ਦਾਤਨ ਪਾੜਕੇ ਗੱਡੀ ਸੀ ਸੋ ਹੁਣ ਓਸੇ ਭਾਂਤ ਇਕ ਪਾਸੇ ਦੇ ਡਾਹਣੇ ਡਾਹਣੀਆਂ ਉੱਤੇ ਛਿਲ ਹੈ ਤੇ ਇਕ ਪਾਸੇ ਨਹੀਂ। ਓਹ ਪੀਲੂ ਦਾ ਬ੍ਰਿਛ ਹਰਾ ਭਰਾ ਪੁਜੀਂਦਾ ਹੈ। ਏਥੇ ਬਾਬੇ ਮੂਲੋ ਖੱਤਰੀ ਨੇ ਦੋ ਦਿਨ ਰੱਖੇ, ਸਤਸੰਗ ਅਰ ਸੇਵਾ ਕੀਤੀ, ਜਦ ਏਸ ਨੇ ਹੋਰਨਾਂ ਲੋਕਾਂ ਨੂੰ ਪ੍ਰੇਰਨਾ ਚਾਹਿਆ ਤਾਂ ਅਗੋਂ ਓਹ ਬੋਲੇ ਕਾਲੂ ਦਾ ਪੁਤ੍ਰ ਮਨ ਕਥੀਆਂ ਪਿਆ ਬੋਲਦਾ ਹੈ, ਅਸਾਂ ਸੁਣਕੇ ਕੀ ਲੈਣਾ ਹੈ? ਤਾਂ ਗੁਰੂ ਸਾਹਿਬਾਂ ਨੇ ਬਚਨ ਕੀਤਾ ਕਿ ਇਹ ਕੁਟੀਚਰ ਰਹਿਣਗੇ। ਭਾਵ ਬਕਵਾਦੀ, ਸੋ ਹੁਣ ਤਕ ਓਹਨਾਂ ਦੀ ਓਹੋ ਦਸ਼ਾ ਹੈ। ਗੁਰ ਅਸਥਾਨ ਪੱਕਾ, ਸੰਗਤ ਦੀ ਰੌਣਕ ਚੰਗੀ ਹੈ ਆਮਦਨ ਚੜ੍ਹਤ ਦੀ ਹੈ॥

---

*ਨੋਟ:- ਇਸ ਬਾਗ਼ ਦੀ ਸ਼ਕਲ ਦਾ ਮਹਾਰਾਜੇ ਪਟਲੇਸ੍ਵਰ ਜੀ ਨੇ ਮੋਤੀ ਬਾਗ਼ ਬਣਵਾਇਆ। ਬਾਦਸ਼ਾਹ ਸ਼ਾਹ ਜਹਾਨ ਨੇ ਲਾਹੌਰ ਵਿਚ ਸ਼ਾਲਾ-ਮਾਰ ਬਾਗ਼ ਸੰ. ੧੬੩੪ ਈ. ਖ਼ਲੀਲ ਖ਼ਾਂ ਕੋਕੇ ਦੇ ਹੱਥੀਂ ਛੀ ਲੱਖ ਰੁਪਯਾ ਖ਼ਰਚਕੇ ਅੱਸੀ ਏਕੜ ਜ਼ਮੀਨ ਵਿਚ ਬਣਵਾਯਾ। ਫੇਰ ਸੰ. ੧੬੩੪ ਈ. ਨੂੰ ਅਲੀ ਮਰਦਾਨ ਖ਼ਾਂ ਨੇ ਮਾਧੋਪੁਰ ਤੋਂ ਨਹਿਰ ਲਿਆਕੇ ਪਾਈ ਸੰ. ੧੬੪੭ ਦੀ ਦਬੀ ਹੋਈ ਸੰ. ੧੮੬੪ ਬਿ. ਨੂੰ ਸਿੱਖ ਸਰਦਾਰਾਂ ਦੀ ਸਹੈਤਾ ਸੇਵਾ ਦੇ ਬਲ ਨਾਲ ਸਾਧੂ ਪ੍ਰੀਤਮਦਾਸ ਨੇ ਲਿਆਕੇ ਸ੍ਰੀ ਅੰਮ੍ਰਿਤਸਰ ਵਿਚ ਪਾਈ, ਏਸ ਨਹਿਰ ਨੂੰ ਹਸਲੀ ਬੋਲਦੇ ਹਨ॥

੫੫- **ਜੋਹੜ ਸਰ ਚਰਨ ਪਾਦਕਾ** (ਪਟਿਆਲਾ) ਡਿਗ ਦੀ ਛਾਉਣੀ ਸਪਾਟੂ ਪਾਸ ਹੈ। ਏਥੇ ਇਕ ਦੈਂਤ ਗਊ ਘਾਤ ਕੀਤਾ ਕਰਦਾ, ਗੁਰੂ ਜੀ ਨੇ ਓਸਨੂੰ ਓਥੋਂ ਕੱਢ ਦੁਖੀਏ ਲੋਗਾਂ ਨੂੰ ਸੁਖੀ ਕੀਤਾ। ਹੁਣ ਲੋੜ੍ਹੀ ਨੂੰ ਬੜਾ ਭਾਰੀ ਮੇਲਾ ਭਰਦਾ ਹੈ। ਮਹਾਰਾਜਾ ਸਾਹਿਬ ਪਟਿਆਲਾ ਵਲੋਂ ਸਦਾਬਰਤ ਲੱਗਿਆ ਹੋਯਾ ਹੈ। ਏਥੋ ਥੋੜੀ ਦੂਰ ਹਰੀਪੁਰ ਪਟੇ ਬਾਬੇ ਜਵਾਹਰ ਸਿੰਘ ਗੰਗੂ ਸਾਹੀ ਦਾ ਜੋਹੜ ਸਰ ਪਰ ਝੰਡਾ ਝੂਲਦਾ ਹੈ, ਜਿਸਨੂੰ ਓਸ ਪ੍ਰਗਣੇ ਦੇ ਸਾਰੇ ਪਹਾੜੀ ਲੋਗ ਮੰਨਦੇ ਹਨ॥

੫੬- **ਸ੍ਰੀ ਨਗਰ ਚਰਨ ਪਾਦਕਾ** (ਜ਼ਿਲਾ ਪੌੜੀ) ਏਥੇ ਸੱਚ ਖੰਡ ਤੋਂ ਆਉਂਦਿਆਂ ਹੋਯਾਂ ਨੇ ਸੰਗਤ ਨੂੰ ਉਪਦੇਸ਼ ਦੇਕੇ ਨਿਹਾਲ ਕੀਤਾ। ਬੱਦਰੀ ਨਾਰੈਣ ਤੋਂ ਸੱਠ ਕੋਹ ਹੈ। ਆਮਦਨ ਚੜ੍ਹਤ ਦੀ ਬਹੁਤ ਹੈ॥

੫੭- **ਬੱਦ੍ਰੀ ਨਾਥ ਗੁਰ ਅਸਥਾਨ** ਏਥੇ ਮਨ ਜਿੱਤਨ ਵਾਲੇ ਮੁਨੀਆਂ ਨਾਲ ਗੋਸ਼ਟ ਹੋਈ। ਹੁਣ ਏਸ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਸੱਤ ਸੌ ਦੇ ਲਗ ਭਗ ਆਮਦਨੀ ਹੈ। ਚਾਰ ਸੌ ਤਾਂ ਰਿਆਸਤ ਪਟਿਆਲਾ ਤੋਂ ਅਰ ਤਿੰਨ ਸੌ ਹੋਰ ਰਿਆਸਤਾਂ ਅਤੇ ਲੋਗਾਂ ਵਲੋਂ ਹੈ ਅਤੇ ਇਕ ਸਦਾਬ੍ਰਤ ਸੱਤ ਸੌ ਰੁਪਏ ਦਾ ਰਿਆਸਤ ਪਟਿਆਲਾ ਵਲੋਂ ਜੁਦਾ ਹੈ॥

੫੮- **ਥਾਨੇਸਰ ਸਿੱਧ ਬਟੀ** (ਕਰਨਾਲ) ਏਥੇ ਸੂਰਜ ਗ੍ਰੈਹਣ ਪਰ ਸਿੱਧਾਂ ਨਾਲ ਗੋਸ਼ਟ ਹੋਈ। ਇਕ ਰਾਜਪੂਤ ਨੇ ਹਰਨ ਮਾਰਕੇ ਗੁਰੂ ਸਾਹਿਬ ਪਾਸ ਲਿਆ ਰੱਖਿਆ ਤਾਂ ਗੁਰੂ ਜੀ ਨੇ ਨਾਨੂੰ ਪੰਡਤ ਦਾ ਜੋ ਆਪਣੇ ਆਪ ਨੂੰ ਅਵਤਾਰ ਮਸ਼ਹੂਰ ਕਰਦਾ ਸੀ, ਹੰਕਾਰ ਤੋੜਨ ਲਈ ਐਨ ਸੂਰਜ ਗ੍ਰਹਿਣ ਦੇ ਸਮੇਂ ਰਿਨ੍ਹਵਾਕੇ ਰਖਵਾ ਦਿਤਾ ਓਸਦੇ ਤੜਕੇ ਦੀ ਖ਼ਸ਼ਬੋਈ ਤੋਂ ਹਰਾਨ ਹੋਕੇ ਸਾਰੇ ਬ੍ਰਾਹਮਨ, ਸਨਿਆਸੀ ਬਰਾਗੀ, ਨਾਨੂੰ ਪੰਡਤ ਆਦਿਕ ਚਰਚਾ ਕਰਨ ਲਈ ਆਏ, ਤਾਂ ਗੁਰੂ ਜੀ ਨੇ ਅਧਿਕਾਰੀਆਂ ਪ੍ਰਤੀ ਉਪਦੇਸ਼ ਦ੍ਵਾਰਾ ਸਿਧ ਕੀਤਾ ਕਿ ਜੋ ਲੋਕ ਮਾਸ ਨਾਂ ਖਾਨ ਪਰ ਹੀ ਮੁਕਤੀ ਦਾ ਨਿਰਭਰ ਰੱਖਦੇ ਹਨ ਓਹ ਭੁੱਲ ਵਿਚ ਹਨ ਯਥਾ (ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਦੇ ਭਾਂਡੇ। ਗਯਾਨ ਧਯਾਨ ਕੁਛ ਸੂਝੇ ਨਾਹੀਂ ਚਤੁਰ ਕਹਾਵੈ ਪਾਂਡੇ॥) ਏਹੋ ਜੇਹੇ ਸ਼ਬਦ ਗਯਾਨ ਮਾਰਗ ਦੇ ਤੇ ਅਨੇਕ ਪ੍ਰਕਾਰ ਦੇ ਹੋਰ ਉਪਦੇਸ਼ ਸੁਣਕੇ ਨਾਨੂੰ ਨੇ ਤਾਂ ਆਪਣੀ ਅਵਤਾਰੀ ਛੱਡ ਗੁਰੂ ਸਾਹਿਬ ਨੂੰ ਅਵਤਾਰ ਮੰਨ ਲਿਆ ਅਤੇ ਹੋਰ ਭੀ ਬਹੁਤ ਗੁਰੂ ਕੇ ਸਿੱਖ ਬਣ ਗਏ। ਆਮਦਨ ਚੜ੍ਹਤ ਦੀ ਹੈ॥

੫੯- **ਕਰਨਾਲ ਮੰਜੀ ਸਾਹਿਬ** ਏਥੇ ਪਾਣੀ ਵਾਲੇ ਬੋਲੀ ਕਲੰਦਰ ਦੇ ਚੇਲੇ ਸ਼ਾਹ ਸ਼ਰਫ ਆਦਿਕ ਮੁਸਲਮਾਨ ਪੀਰ ਫ਼ਕੀਰ ਚਰਚਾ ਤੇ ਕਰਾਮਾਤਾਂ ਵਿਚ ਹਾਰ ਬੈਠੇ, ਗੁਰੂ ਸਾਹਿਬ ਅੱਗੇ ਇਕ ਪੇਸ਼ ਨਾਂ ਗਈ, ਜਿਸ ਪਿਪਲ ਹੇਠਾਂ ਗੁਰੂ ਸਾਹਿਬ ਬੈਠੇ ਸਨ ਓਸਨੂੰ ਫੁੱਲ ਆ ਜਾ ਕਰਦੇ ਸਨ ਜਿਨ੍ਹਾਂ ਦੇ ਖੁਲਾਉਣ ਨਾਲ ਬਾਂਝ ਇਸਤ੍ਰੀ ਦੇ ਸੰਤਾਨ ਹੋ ਜਾਯਾ ਕਰਦੀ ਸੀ। ਏਸੇ ਆਮਦਨੀ ਨਾਲ ਅਸਥਾਨ ਪੱਕੇ ਬਣ ਗਏ ਸਨ, ਤੇ ਲੰਗਰ ਬੜਾ ਚੰਗਾ ਚਲ ਰਿਹਾ ਸੀ ਪਰ ਸੰ: ੧੯੩੨ ਬਿ: ਨੂੰ ਸੰਤ ਦਾਸ ਉਦਾਸੀ ਨੇ ਉਥੋਂ ਦੇ ਬਾਣੀਆਂ ਨਾਲ ਲੜ ਕੇ ਬ੍ਰਿਛ ਨੂੰ ਕੱਟ ਦਿਤਾ ਤੇ ਉਪਰ ਅੱਗ ਦੀ ਭੱਠੀ ਲਾਕੇ ਭੱਜ ਗਿਆ, ਹੁਣ ਕੁਝਕੁ ਜ਼ਮੀਨ ਜਾਗੀਰਦਾਰ ਸਰਦਾਰਾਂ ਵੱਲੋਂ ਤੇ ਚੁੰਗੀ ਵਿੱਚੋਂ ਚਾਰ ਕੁ ਸੌ ਦੀ ਆਮਦਨੀ ਹੈ॥

੬੦- **ਦਿੱਲੀ ਮਜਨੂੰ ਦਾ ਟਿੱਲਾ ਥੜਾ ਸਾਹਿਬ** ਏਥੇ ਬਾਦਸ਼ਾਹ ਦੀ ਸਵਾਰੀ ਦਾ ਹਾਥੀ ਮਰ ਗਿਆ ਸੀ, ਮਹਾਵਤ ਨੂੰ ਕੁਟੰਬ ਸਮੇਤ ਵਿਰਲਾਪ ਕਰਦਾ ਦੇਖ ਤਰਸ ਕਰ ਹਾਥੀ ਜੀਉਂਦਾ ਕਰ ਦਿੱਤਾ, ਕਾਜ਼ੀਆਂ ਨੇ ਚੁਗਲੀ ਉਗਲੀ ਕਿ ਹਿੰਦੂ ਕਾਫਰ ਨੇ ਖੁਦਾ ਦੀ ਹੁਕਮ ਅਦੂਲੀ ਦਾ ਗੁਨਾਹ ਕੀਤਾ ਹੈ ਇਸ ਲਈ ਇਸਨੂੰ ਚੱਕੀ ਪੀਸਣ ਦੀ ਸਜਾ ਲਗਾਉਣੀ ਚਾਹੀਦੀ ਹੈ। ਜਦ ਗੁਰੂ ਜੀ ਚੱਕੀ ਪੀਹਨ ਲਗਾਏ ਗਏ ਤਾਂ ਉਨ੍ਹਾਂ ਮਰਦਾਨੇ ਤੋਂ ਏਹ ਸ਼ਬਦ ਪੜ੍ਹਵਾਇਆ (ਕੋਲੂ ਚਰਖਾ ਚੱਕੀ ਚਕ। ਥਲ ਵਾਰੋਲੇ ਬਹੁਤ ਅਨੰਤ) ਏਸ ਸ਼ਬਦ ਦੇ ਉਚਾਰਨ ਸਾਰ ਚੱਕੀ ਆਪੇ ਹੀ ਫਿਰਨ ਲਗ ਪਈ। ਬਾਦਸ਼ਾਹ ਏਹ ਅਸਚਰਜ ਸੁਣ ਹੈਰਾਨ ਹੋ ਗੁਰੂ ਜੀ ਦੇ ਚਰਨੀਂ ਆ ਢੱਠਾ, ਤਾਂ ਗੁਰੂ ਜੀ ਨੇ ਸਾਰਿਆਂ ਕੈਦੀਆਂ, ਫਕੀਰਾਂ ਨੂੰ ਛਡਵਾ ਦਿੱਤਾ। ਆਮਦਨ ਚੜ੍ਹਤ ਦੀ ਹੈ॥

੬੧- **ਮਥਰਾਪੁਰੀ ਗੁਰ ਅਸਥਾਨ** (ਮਥਰਾ) ਬਿਸਰਾਮ ਘਾਟ ਤੋਂ ਥੋੜੀ ਜਮਨਾ ਕਨਾਰੇ ਹੈ, ਏਥੇ ਠਹਿਰ ਕੇ (ਗਾਵਨ ਗੋਪੀਆਂ ਗਾਵਨ ਕਾਨ। ਗਾਵਨ ਸੀਤਾ ਰਾਜੇ ਰਾਮ) ਏਹ ਬਚਨ ਉਚਾਰੇ, ਚੌਥੇ ਲੋਗਾਂ ਨੂੰ ਸੇਵਕ ਕੀਤਾ। ਚੜ੍ਹਾਵਾ ਖਾਸਾ ਚੜ੍ਹਦਾ ਹੈ॥

੬੨- **ਅਟਾਵੇ ਗੁਰ ਅਸਥਾਨ** ਅਟਾਵਾ ਨਦੀ ਕਿਨਾਰੇ ਮਕਾਨ ਪੱਕਾ, ਆਮਦਨ ਜਾਗੀਰ ਤੇ ਕੁਝ ਚੜ੍ਹਤ ਦੀ ਹੈ॥

੬੩- **ਨਜ਼ਾਮਾਬਾਦ ਮੰਜੀ ਸਾਹਿਬ** ਆਜ਼ਮਗੜ੍ਹ ਦੇ ਜ਼ਿਲੇ ਤਮਸਾ ਨਦੀ ਕੰਢੇ, ਏਥੇ ਮਰੇ ਪਏ ਰਾਮ ਨਿਵਾਸ ਕਾਇਸਥ ਨੂੰ ਜ਼ਿੰਦਾ ਕੀਤਾ, ਜਾਗੀਰ ਇਕ ਪਿੰਡ ਮਾਫ਼ੀ

ਗੁਰਦ੍ਵਾਰੇ ਦੇ ਨਾਉਂ ਸੀ ਹੁਣ ਭੱਲੇ ਪੁਜਾਰੀ ਵੇਚਕੇ ਖਾ ਗਏ ਹਨ॥

੬੪- **ਕਾਂਸ਼ੀ ਜੀ ਧਰਮਸਾਲਾ** ਬਾਗ਼ ਵਿਚ ਠਹਿਰੇ, ਪੰਡਤ ਚਤ੍ਰ ਦਾਸ ਨੇ ਆਖਯਾ ਕਿ ਤੁਸੀਂ ਪੰਜਾਬੀ ਵਿਚ ਬਾਣੀ ਉਚਾਰਦੇ ਹੋ ਸੰਸਕ੍ਰਿਤ ਵਿਚ ਕਿਉਂ ਨਹੀਂ ਉੱਚਾਰਦੇ, ਤਾਂ ਗੁਰੂ ਸਾਹਿਬ ਨੇ ਉਸ ਨਾਲ ਸੰਸਕ੍ਰਿਤ ਵਿਚ ਹੀ ਚਰਚਾ ਕੀਤੀ, ਹੈਰਾਨ ਹੋ ਉਸਨੇ ਚਰਨ ਪਕੜੇ, ਆਮਦਨ ਚੜ੍ਹਤ ਦੀ ਹੈ॥

੬੫- **ਰਾਜ ਗਿਰੀ ਮੰਜੀ ਸਾਹਿਬ** ਗਯਾ ਤੋਂ ੧੨ ਕੋਹ, ਏਥੇ ਜਰਾਸਿੰਧ ਰਾਜੇ ਦੇ ਕਿਲੇ ਅਤੇ ਰਥ ਦੀਆਂ ਲੀਕਾਂ ਦੇ ਨਸ਼ਾਨ ਅਜ ਤੋੜੀ ਹਨ, ਤਿੰਨ ਤਾਲ ਤੱਤੇ ਜਲ ਦੇ ਭਰੇ ਰਹਿੰਦੇ ਹਨ, ਜਿਨ੍ਹਾਂ ਨੂੰ ਦੇਵਤਿਆਂ ਦੇ ਚਸ਼ਮੇ ਸੱਦੀਦਾ ਹੈ। ਜਿਥੇ ਗੁਰੂ ਜੀ ਨੇ ਇਸ਼ਨਾਨ ਕੀਤਾ ਸੀ ਓਹ ਜਲ ਅੱਜ ਤਾਈਂ ਠੰਢਾ ਹੈ। ਮੇਲਾ ਹਰ ਸਾਲ ਭਾਦ੍ਰੋਂ ਵਿਚ ਹੁੰਦਾ ਹੈ।

੬੬- **ਗਯਾ ਸ਼ੈਹਰ ਗੁਰ ਅਸਥਾਨ** ਫਲਗੂ ਨਦੀ ਕਿਨਾਰੇ, ਏਥੇ ਜਦ ਪੰਡਿਆਂ ਨੇ ਪਿੰਡ ਭਰਾਉਣ ਲਈ ਆਖਿਆ ਤਾਂ ਗੁਰੂ ਸਾਹਿਬ ਨੇ ਏਹ ਸ਼ਬਦ ਉਚਾਰਿਆ (ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ। ਉਨ ਚਾਨਣ ਓਹ ਸੋਖਿਆ ਚੂਕਾ ਜਮ ਸਿਉ ਮੇਲ। ਲੋਗਾ ਮਤ ਕੋ ਫਕੜ ਪਾਇ। ਲਖ ਮੜਿਆ ਕਰ ਏਕਠੇ ਏਕ ਰਤੀ ਲੈ ਭਾਹਿ॥) ਜਿਸਨੂੰ ਸੁਣਕੇ ਓਹ ਕਾਇਲ ਅਤੇ ਸ਼ਰਮਿੰਦੇ ਹੋਏ ਜੋ ਕਿ ਪਿਤ੍ਰਾਂ ਦੇ ਨਮਿਤ ਪਿੰਡ ਬਣਵਾਕੇ ਆਪੇ ਖਾ ਲੈਂਦੇ ਸਨ। ਇਸਤੋਂ ਨਜ਼ੀਕ ਹੀ ਇਕ ਜਗਾ ਹੈ ਜਿੱਥੇ ਬੁੱਧ ਅਵਤਾਰ ਦੀ ਪਿੱਠ ਦੇ ਦਰਸ਼ਨ ਹੁੰਦੇ ਹਨ। ਆਮਦਨ ਜਗੀਰ ਤੇ ਚੜ੍ਹਤ ਹੈ॥

੬੭- **ਬੈਜਨਾਥ** ਮੰਦਰ ਤੋਂ ਪੂਰਬ ਵਲ ਮੰਜੀ ਸਾਹਿਬ ਹੈ, ਏਥੇ ਗੁਰੂ ਸਾਹਿਬ ਨੇ ਬ੍ਰਹਮ ਗਯਾਨ ਦਾ ਉਪਦੇਸ਼ ਦਿਤਾ,॥

੬੮- **(ਮਖਸੂਦਾਬਾਦ) ਨਲਹੱਟੀ** ਸਟੇਸ਼ਨ ਤੋਂ ਅੱਧ ਮੀਲ ਤੇ ਗੁਰੂ ਦੀ ਨਗਰੀ ਅਤੇ ਬਾਗ਼ ਹੈ। ਸੰਨਯਾਸੀਆਂ ਨੂੰ ਸ਼ਬਦ ਨਾਲ ਜਿੱਤਕੇ ਸਿੱਖ ਬਣਾਇਆ॥

੬੯- **ਮਾਲਦੇਉ ਗੁਰ ਅਸਥਾਨ** ਮਖਸੂਦਾਬਾਦ ਤੋਂ ੮ ਕੋਹ ਏਥੇ ਬਾਗ਼ ਵਿਚ ਉਤਰੇ ਤਾਂ ਬੰਗਾਲੀ ਰਾਜਾ ਨੇ ਚੰਗੀ ਸੇਵਾ ਕੀਤੀ। ਸਗਵਾਂ ਬਾਗ਼ ਹੀ ਗੁਰੂ ਨੂੰ ਅਰਪਨ ਕਰ ਦਿੱਤਾ, ਜਿਥੇ ਹੁਣ ਉਦਾਸੀ ਮਹੰਤ ਰਹਿੰਦੇ ਹਨ। ਏਥੋਂ ਦੇ ਅੰਬ ਸਾਰੇ ਦੇਸ਼ ਵਿਚ ਮਸ਼ਹੂਰ ਹਨ। ਚੜ੍ਹਤ ਦੀ ਆਮਦਨ ਬਹੁਤ ਹੈ॥

੭੦- **ਮਖਸੂਦਾਬਾਦ ਧਰਮਸਾਲਾ** ਏਥੇ ਰੇਸ਼ਮ ਬੋਣੇ ਹਿੰਦੂ ਜੁਲਾਹਿਆਂ ਨੂੰ ਮੂਰਤੀ ਪੂਜਨੋਂ ਹਟਾਕੇ ਭਗਤੀ ਭਾਵ ਵਿਚ ਜੋੜਿਆ, ਧਰਮਸਾਲਾ ਲਲੂਮੱਲ ਸੈਨ ਨੇ ਪੱਕੀ ਬਣਵਾ ਦਿਤੀ ਹੈ, ਬੋਣੇ ਸਿੱਖ ਸੇਵਾ ਕਰਦੇ ਹਨ॥

੭੧- **ਢਾਕਾ ਸ਼ੈਹਰ ਗੁਰ ਅਸਥਾਨ** ਕਾਮਰੂਪ ਦੇਸ ਵਿਚ ਬਹੁਤ ਖਾਰਾ ਜਲ ਸੀ ਤਾਂ ਗੁਰੂ ਸਾਹਿਬ ਜੀ ਨੇ ਬਰਛਾ ਮਾਰਕੇ ਮਿੱਠਾ ਜਲ ਕੱਢਿਆ, ਜਿਸਨੂੰ ਅੱਜ ਕਲ ਬਰਛਾ ਸਾਹਿਬ ਕਹੀਦਾ ਹੈ, ਨੱਥੇਸ਼ਾਹ ਉਦਾਸੀ ਨੇ ਓਸ ਦੇਸ ਵਿਚ ਗੁਰਸਿੱਖੀ ਦਾ ਚੰਗਾ ਪ੍ਰਚਾਰ ਕੀਤਾ, ਅੱਜ ਕਲ ਜਲ ਓਸੇ ਬਾਉਲੀ ਵਿਚੋਂ ਵਰਤਿਆ ਜਾਂਦਾ ਹੈ॥

੭੨- **ਕਾਲਰ ਪਿੰਡ ਮੰਜੀ ਸਾਹਿਬ** ਏਥੇ ਇਕ ਇਸਤ੍ਰੀ ਨੇ ਜਾਦੂ ਨਾਲ ਭਾਈ ਮਾਰਦਾਨੇ ਨੂੰ ਵਸ ਕਰ ਲਿਆ ਸੀ, ਗੁਰੂ ਸਾਹਿਬ ਨੇ ਮਰਦਾਨੇ ਨੂੰ ਓਹਨਾਂ ਦੇ ਫੰਧੇ ਤੋਂ ਛੁਡਾ ਓਹਨਾਂ ਦੀ ਸਰਦਾਰ ਨੂਰਸ਼ਾਹ ਨੂੰ ਸਤਿਨਾਮ ਦਾ ਉਪਦੇਸ਼ ਦ੍ਰਿੜ੍ਹਾਕੇ ਗਯਾਨ ਬਖ਼ਸ਼ਯਾ, ਜਿਸਤੋਂ ਉਸਨੇ ਗਯਾਤਗੋਯ ਹੋਕੇ ਏਹ ਸਲੋਕ ਉਚਾਰੇ। (ਗਲੀ ਅਸੀ ਚੰਗੀਆਂ ਆਚਾਰੀ ਬੁਰੀਆਂਹ। ਮਨਹੁ ਕੁਸੁਧਾ ਕਾਲੀਆਂ ਬਾਹਰੋਂ ਚਿਟਵੀਆਂਹ॥)

੭੩- **ਬਾਲਵਾ ਕੁੰਡ ਮੰਜੀ ਸਾਹਿਬ** ਏਥੇ ਅੱਗ ਦੀ ਲਾਟ ਤੇ ਜਲ ਦੀ ਧਾਰਾ ਇਕੋ ਜਗਾਂ ਤੋਂ ਨਿਕਲਦੇ ਹਨ, ਅਸਚਰਜ ਈਸ਼੍ਵਰੀ ਲਾਟ ਸ਼ਕਤੀ ਹੈ, ਗੁਸਾਈਂ ਸੇਵਾ ਕਰਦੇ ਹਨ॥

੭੪- **ਨਾਨਕ ਮਤਾ** ਜ਼ਿਲਾ ਪੀਲੀ ਭੀਤ ਸ਼ੈਹਰ ਤੋਂ ੧੫ ਕੋਹ ਹੈ, ਏਥੇ ਕਨਪਾਟੇ ਜੋਗੀ ਰਿਹਾ ਕਰਦੇ ਅਤੇ ਇਸ ਜਗਾ ਨੂੰ ਗੋਰਖਮਤਾ ਆਖਿਆ ਕਰਦੇ, ਗੁਰੂ ਸਾਹਿਬ ਜੀ ਨੇ ਸ਼ਬਦ ਦੁਆਰਾ ਚਰਚਾ ਕਰਕੇ ਉਨ੍ਹਾਂ ਨੂੰ ਜਿੱਤਿਆ ਅਤੇ ਇਸ ਜਗਾ ਦਾ ਨਾਉਂ ਨਾਨਕਮਤਾ ਰੱਖਿਆ। ਗੋਰਖ ਨੇ ਆਪਣੀ ਕਰਾਮਾਤ ਦੁਆਰਾ ਏਹਨਾਂ ਨੂੰ ਆਪਣੇ ਮਤ ਵਿਚ ਲਿਆਉਣਾ ਚਾਹਿਆ, ਤੇ ਆਪਣੀ ਸ਼ਕਤੀ ਨਾਲ ਤਲਾ ਕਨਾਰੇ ਮੋਤੀ ਖਿਲਾਰਕੇ ਗੁਰੂ ਜੀ ਨੂੰ ਪਾਣੀ ਲੈਣ ਲਈ ਭੇਜਿਆ, ਪਰ ਗੁਰੂ ਜੀ ਨੇ ਆਪਣੀ ਸ਼ਕਤੀ ਦ੍ਵਾਰਾ ਪਾਣੀ ਸਮੇਤ ਹੀਰੇ ਮੋਤੀ ਸਭ ਲੋਪ ਕਰ ਦਿੱਤੇ ਤਾਂ ਨਾਥ ਜਲ ਤੋਂ ਪਯਾਸੇ ਹੋਕੇ ਗੁਰੂ ਕੇ ਚਰਨੀ ਆ ਡਿੱਗੇ। ਆਮਦਨ ਕੁੱਛ ਜ਼ਮੀਨ ਤੇ ਪੂਜਾ ਦੀ ਹੈ॥

੭੫- **ਪਿੱਪਲ ਥੜਾ ਸਾਹਿਬ** ਨਾਨਕਮਤੇ ਤੋਂ ੭ ਕੋਹ, ਏਥੇ ਜਿਸ ਪਿੱਪਲ ਤਲੇ ਗੁਰੂ ਜੀ ਬੈਠੇ ਸਨ, ਓਹ ਜੋਗੀਆਂ ਨੇ ਕੱਟ ਦਿਤਾ ਅਤੇ ਗੁਰੂ ਕੇ ਸੇਵਕ ਅਲਮਸਤ ਨੂੰ ਮਾਰਕੇ ਕੱਢ ਦਿਤਾ ਤਾਂ ਛੇਵੇਂ ਪਾਤਸ਼ਾਹ ਨੇ ਓਥੇ ਜਾ ਜੋਗੀਆਂ ਨੂੰ ਜਿੱਤਕੇ ਭਜਾ ਦਿਤਾ ਤੇ ਪਿੱਪਲ ਦੇ ਮੁਢ ਤੇ ਚੰਨਣ ਦੇ ਛਿੱਟੇ ਮਾਰਕੇ ਉਸਨੂੰ ਹਰਾ ਭਰਾ ਕੀਤਾ। ਹੁਣ ਓਹੋ ਛਿੱਟੇ ਹਰੇਕ ਪੱਤੇ ਪਰ ਹੁੰਦੇ ਹਨ। ਗੁਰਮੁਖ ਪ੍ਰੇਮੀ ਲੋਗ ਪ੍ਰਸ਼ਾਦ ਲਿਆਉਂਦੇ ਹਨ॥

੭੬- **ਪਿੰਡ ਕੋਟ ਦੁਾਰ ਰੀਟਾ ਸਾਹਿਬ** ਜ਼ਿਲਾ ਪੌੜੀ। ਏਥੇ ਸਿਧਾਂ ਨੇ ਭੁਖ ਲਗਣ ਪਰ ਕੁਝ ਖਾਣ ਨੂੰ ਮੰਗਿਆ, ਗੁਰੂ ਜੀ ਨੇ ਰੀਠੇ ਦੇ ਬ੍ਰਿਛ ਵਲ ਸੈਨਤ ਕੀਤੀ ਕਿ ਇਹ ਖਾ ਲੌ, ਸਿਧਾਂ ਨੇ ਆਖਿਆ ਮਹਾਰਾਜ ਏਹ ਤਾਂ ਕੌੜੇ ਹਨ, ਬਚਨ ਹੋਯਾ ਨਹੀਂ ਜਿਤਨੇ ਖਾ ਲਓਗੇ ਉਹ ਮਿੱਠੇ ਤੇ ਜੇਹੜੇ ਪੱਲੇ ਬੰਨ੍ਹੋਗੇ ਓਹ ਕੌੜੇ ਹੋਵਨਗੇ। ਇਸ ਤਰ੍ਹਾਂ ਹੋਯਾ ਕਿ ਜੇਹੜੇ ਤਾਂ ਓਥੇ ਹੀ ਖਾ ਲਏ ਓਹ ਮਿੱਠੇ ਤੇ ਜੋ ਪੱਲੇ ਬੰਨ੍ਹੇ ਓਹ ਕੌੜੇ, ਹੁਣ ਤਕ ਓਸ ਬ੍ਰਿਛ ਨੂੰ ਮੀਠੇ ਰੀਠੇ ਲਗਦੇ ਹਨ ਤੇ ਹੋਰਨਾਂ ਨੂੰ ਕੌੜੇ, ਜਾਤ੍ਰੀ ਜਨ ਸੁਗਾਤ ਵਜੋਂ ਲਿਆਉਂਦੇ ਹਨ॥

੭੭- **ਕਾਨੌਡ ਗੁਰ ਅਸਥਾਨ (ਪਟਿਆਲਾ)** ਜ਼ਿਲਾ ਨਾਰਨੌਲ ਏਥੇ ਜੈਨੀਆਂ ਨੂੰ ਈਸ਼੍ਵਰ ਜਗਤ ਕਰਤਾ ਮਨਾਕੇ ਨਾਮ ਜਪਣੇ ਤੇ ਭਗਵੰਤ ਭਗਤੀ ਵਿਚ ਜੋੜਿਆ, ਇਕ ਹਜ਼ਾਰ ਰੁਪਏ ਦੀ ਆਮਦਨੀ ਹੈ, ਮੰਦਰ ਪੱਕੇ ਹਨ॥

੭੮-**ਹਿਸਾਰ ਮੰਜੀ ਸਾਹਿਬ** ਏਥੇ ਮੁਸਲਮਾਨ ਫਕੀਰਾਂ ਨੂੰ ਜਿੱਤਕੇ ਸਤਿਨਾਮ ਦਾ ਮੰਤ੍ਰ ਦ੍ਰਿੜਾਇਆ, ਆਮਦਨੀ ਚਾਰ ਸੌ ਦੀ ਹੈ॥

੭੯- **ਸਰਸਾ ਸ਼ੈਹਰ ਮੰਜੀ ਸਾਹਿਬ (ਹਿਸਾਰ)** ਖ੍ਵਾਜਾ ਜਾਫਰ, ਬਾਬਾ ਫਰੀਦ, ਸਾਈਂ ਸ਼ੇਰਸ਼ਾਹ ਆਦਿਕ ਚਲੀਹੇ ਕੱਟਦੇ ਸਨ, ਗੁਰੂ ਜੀ ਨੇ ਬਿਨਾਂ ਅਨ ਜਲ ਚਲੀਹਾ ਕੱਟਕੇ ਫਤੇ ਪਾਈ, ਏਹ ਗੁਰਦੁਾਰਾ ਮਹਾਰਾਜ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਬਣਵਾਯਾ। ਪੰਜ ਸੌ ਮਣ ਸਾਲ ਦੀ ਕਣਕ ਤੇ ਹੋਰ ਪੂਜਾ, ਚੜ੍ਹਤ, ਜ਼ਮੀਨ ਆਦਿਕ ਤੋਂ ਦ ਹਜਾਰ ਦੀ ਆਮਦਨੀ ਹੈ॥

੮੦- **ਰੋਹਤਕ ਗੁਰ ਅਸਥਾਨ** ਨੈਹਰ ਦੇ ਪਾਸ। ਚੜ੍ਹਤ ਆਦਿਕ ਦੀ ਚੋਖੀ ਆਮਦਨੀ ਹੈ॥

੮੧- **ਸੁਨਾਮ ਸ਼ੈਹਰ ਗੁਰ ਅਸਥਾਨ (ਪਟਯਾਲਾ)** ਸੀਰ ਸਰੋਵਰ ਤੇ ਉਤਰੇ। ਬਚਨ

ਬਲਾਸ ਸੁਣਕੇ ਲਾਹੜ ਬ੍ਰਾਹਮਨ ਆਪਣੇ ਘਰ ਲੈ ਗਿਆ, ਕੰਬੋ ਸਿਖ ਚੰਗੀ ਸੇਵਾ ਕਰਦੇ ਰਹੇ, ਜਿਨ੍ਹਾਂ ਦੀ ਸੰਤਾਨ ਰਾਮ ਸਿੰਘ ਸੂਬੇਦਾਰ ਤੇ ਚੂਹੜ ਸਿੰਘ ਆਦਿਕ ਨੇ ਹੁਣ ਗੁਰਦ੍ਵਾਰਾ ਪੱਕਾ ਬਹੁਤ ਚੰਗਾ ਬਣਵਾ ਦਿੱਤਾ ਹੈ। ਆਮਦਨੀ ਚੋਖੀ ਹੈ॥

੮੨- **ਮਨਸੂਰਪੁਰ ਚੋਬਾਰਾ ਸਾਹਿਬ** ਏਥੇ ਜਾਤ ਗੋਤੇ ਖੱਤ੍ਰੀਆਂ ਨੇ ਗੁਰੂ ਜੀ ਨੂੰ ਆਪਣੇ ਚੁਬਾਰੇ ਵਿਚ ਉਤਾਰਕੇ ਚੰਗੀ ਸੇਵਾ ਕੀਤੀ, ਗੁਰੂ ਸਾਹਿਬ ਜੀ ਨੇ ਸੰਗਤ ਨੂੰ ਸਤਿਨਾਮ ਦਾ ਮੰਤ੍ਰ ਦ੍ਰਿੜਾਯਾ॥

੮੩- **ਪੌਊ ਪਿੰਡ ਗੁਰਮੰਦਰ** ਦਿੱਲੀ ਤੋਂ ੪ ਕੋਹ। ਬੈਰਾਗੀ ਫਕੀਰਾਂ ਨੂੰ ਸਤਿਸੰਗ ਵਿਚ ਜੋੜਕੇ ਮੂਰਤੀ ਪੂਜਾ ਤੋਂ ਹਟਾਯਾ ਤੇ ਨਾਮ ਸਿਮਰਣ ਵਿਚ ਲਾਯਾ॥

੮੪- **ਮੇਦਨੀਪੁਰ (ਬੰਗਾਲ)** ਏਥੇ ਦੋ ਦਿਨ ਰਹਿਕੇ ਸੰਗਤ ਨੂੰ ਉਪਦੇਸ਼ ਦੇਕੇ ਨਿਹਾਲ ਕੀਤਾ, ਮੰਦਰ ਪੱਕੇ॥

੮੫- **ਜਗਨ ਨਾਥ ਪੁਰੀ ਮੰਗੂਮਠ ਮੰਜੀ ਸਾਹਿਬ (ਉੜੀਸਾ)** ਏਥੇ ਸਿੰਘ ਪੌਰ ਦੇ ਸਾਮਣੇ ਠਹਿਰੇ, ਸੰਝ ਨੂੰ ਪੰਡਿਆਂ ਦੇ ਆਰਤੀ ਕਰਨ ਵੇਲੇ ਖੜੇ ਨਾਂ ਹੋਏ। ਓਹਨਾਂ ਪੁੱਛਿਆ ਕਿ ਤੁਸੀ ਆਰਤੀ ਵਿਚ ਖੜੇ ਕਿਉਂ ਨਹੀਂ ਹੋਏ? ਤਾਂ ਗੁਰੂ ਸਾਹਿਬ ਨੇ ਫਰਮਾਯਾ ਕਿ ਅਸੀਂ ਝੂਠੀ ਆਰਤੀ ਵਿਚ ਖੜੇ ਨਹੀਂ ਹੁੰਦੇ ਤਾਂ ਓਹਨਾਂ ਸੱਚੀ ਆਰਤੀ ਪੁੱਛੀ ਜਿਸ ਪਰ ਗੁਰੂ ਸਾਹਿਬ ਨੇ ਇਹ ਸ਼ਬਦ ਉਚਾਰਿਆ- (ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ) ਜਦ ਏਸ ਸਾਰੇ ਸ਼ਬਦ ਦੇ ਅਰਥ ਸੁਣਾਏ ਤਾਂ ਰਾਜੇ ਮੰਗਲਦੱਤ ਤੇ ਪੰਡਿਆਂ ਨੇ ਬਾਬੇ ਦੇ ਚਰਨ ਫੜ ਲਏ, ਓਸ ਜਗਾ ਪੱਕਾ ਮਕਾਨ ਬਣਾਕੇ ਮੰਗੂਮੱਠ ਨਾਮ ਰੱਖਿਆ, ਜਦ ਏਥੇ ਸੰ: ੧੭੧੩ ਬਿ: ਨੂੰ ਚਮੜਪੋਸ਼ ਹਰੀਦਾਸ ਉਦਾਸੀ ਸੰਤ ਨੇ ਜਾਕੇ ਧੂਣੀਆਂ ਤਾਪੀਆਂ ਤਾਂ ਰਾਜੇ ਮੰਗਲਦੱਤ ਦੇ ਪੜੋਤੇ ਠਾਕਰਦਾਸ ਨੇ ਇਸ ਦੀਆਂ ਰਸਤਾਂ ਕਰ ਦਿਤੀਆਂ, ਅਤੇ ਦੋ ਪਿੰਡ ਦੋ ਹਜ਼ਾਰ ਦੇ ਮਾਫ਼ੀ ਲਗਾ ਦਿਤੇ ਜਿਨ੍ਹਾਂ ਕਰਕੇ ਪੁਜਾਰੀ ਬਹੁਤ ਚਿਰ ਲੰਗਰ ਦਿੰਦੇ ਰਹੇ। ਫੇਰ ਗ੍ਰਿਸਤੀ ਹੋਕੇ ਸੰ: ੧੯੨੩ ਨੂੰ ਸੰਤ ਰਾਮਦਾਸ ਨੇ ਬੇਚ ਖਾਧੇ, ਹੁਣ ਕੇਵਲ ਦੁਕਾਨਾਂ ਦੇ ਭਾੜੇ ਪਰ ਗੁਜਾਰਾ ਹੈ॥

੮੬- **ਬਾਉਲੀ ਸਾਹਿਬ** ਜਗਨਨਾਥ ਤੋਂ ਡੇਢ ਕੋਹ ਸਮੁੰਦਰ ਨਿਕਾਰੇ ਮਿੱਠੇ ਜਲ ਦੀ ਹੈ, ਆਮਦਨੀ ਸੇਠਾਂ ਸੇਵਕਾਂ ਵਲੋਂ ਚਾਰਕੁ ਸੌ ਦੀ ਸਾਲਾਨਾ ਅਤੇ ਚੜ੍ਹਤ ਚੋਖੀ ਹੈ। ਏਸ ਬਾਉਲੀ ਦੇ ਤੁੱਲ ਸਾਰੇ ਉੜੀਸੇ ਦੇਸ ਵਿਚ ਕਿਸੇ ਕੂਏ, ਬਾਉਲੀ ਦਾ

ਜਲ ਮਿੱਠਾ ਤੇ ਠੰਢਾ ਨਹੀਂ। ਸਮੂਹ ਜਾਤ੍ਰੀ ਜਨ ਪਹਿਲਾਂ ਸਮੁੰਦਰ ਵਿਚ ਨ੍ਹਾਕੇ ਪਸਚਾਤ ਏਸ ਬਾਉਲੀ ਵਿਚ ਇਸ਼ਨਾਨ ਕਰਦੇ ਹਨ॥

੮੭- **ਸੱਖਰ ਗੁਰ ਅਸਥਾਨ (ਸਿੰਧ)** ਸਿੰਧ ਦਰਯਾ ਕਿਨਾਰੇ ਜਿਸਨੂੰ ਅੱਜ ਕਲ ਸਾਧ ਬੇਲਾ ਕਹਿੰਦੇ ਹਨ, ਸੁਣੀਂਦਾ ਹੈ ਕਿ ਏਥੇ ਗੁਰੂ ਜੀ ਨੇ ਜਲ ਦੇ ਦੇਵਤਾ ਵਰੁਣ ਨਾਲ ਗੋਸ਼ਟ ਕੀਤੀ ਅਤੇ ਉਸ ਵੇਲੇ ਦਰਯਾ ਨੇ ਏਹਨਾਂ ਲਈ ਜਗਾ ਛੱਡ ਦਿਤੀ ਜਿਸ ਪਰ ਹੁਣ ਤੋੜੀ ਪਾਣੀ ਨਹੀਂ ਚੜ੍ਹਿਆ। ਏਹ ਸਾਧ ਬੇਲਾ ਅਸਥਾਨ ਸਾਰੇ ਦੇਸ ਵਿਚ ਪ੍ਰਸਿੱਧ ਹੈ। ਸੰ: ੧੮੨੨ ਨੂੰ ਏਥੇ ਬਣਖੰਡੀ ਉਦਾਸੀ ਸੰਤ ਜਾ ਬੈਠਾ, ਜਿਥੇ ਹੁਣ ਅਦੁੱਤੀ ਲੰਗਰ ਚਲਦਾ ਹੈ। ਓਥੋਂ ਜੇਹਾ ਖਰਚ ਹੋਰ ਕਿਸੇ ਦੇ ਡੇਰੇ ਨਹੀਂ ਹੁੰਦਾ। ਏਸੇ ਭਾਂਤ ਸ਼ਿਕਾਰਪੁਰ ਧਰਮਸਾਲਾ ਵਿਚ ਆਮਦਨੀ ਤੇ ਖਰਚ ਹੈ॥

੮੮- **ਕਾਠੀਆਵਾੜ ਦੁਆਰਕਾ ਗੁਰ ਅਸ਼ਥਾਨ** ਏਥੇ ਇਕ ਵਾਰੀ ਪੰਡਿਆਂ ਨੇ ਰੁਕਮਣੀ ਕ੍ਰਿਸ਼ਨ ਜੀ ਦੇ ਮੰਦਰ ਅੰਦਰ ਜੋ ਭੋਜਨ ਦੇ ਥਾਲ ਰੱਖੇ ਸਨ ਓਹੋ ਗੁਰੂ ਜੀ ਪਾਸ ਪੁੱਜ ਗਏ, ਉਨ੍ਹਾਂ ਨੂੰ ਇਕ ਪੰਡੇ ਨੇ ਪਛਾਣਕੇ ਪੁਜਾਰੀਆਂ ਨੂੰ ਕਿਹਾ। ਜਿਨ੍ਹਾਂ ਨੇ ਅੰਦਰ ਥਾਲ ਖਾਲੀ ਦੇਖਕੇ ਹੈਰਾਨ ਹੋ ਗੁਰੂ ਜੀ ਦੇ ਚਰਨ ਫੜ ਲਏ। ਹੁਣ ਬਾਬੇ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ, ਤਿੱਥ ਤਿਉਹਾਰ ਨੂੰ ਹਰੇਕ ਵਸਤੂ ਪੁਜਾਉਂਦੇ ਹਨ। ਆਮਦਨੀ ਖ਼ਰਚ ਖੁੱਲਾ ਹੈ॥

੮੯- **ਜੂਨਾਗੜ੍ਹ ਚਰਨ ਪਾਦਕਾ** ਏਥੇ ਨਰਸੀ ਭਗਤ ਨਾਲ ਗੁਰੂ ਜੀ ਦੀ ਗੋਸ਼ਟੀ ਹੋਈ ਏਥੋਂ ਗਿਰਨਾਰੀ ਪਰਬਤ* ਪਰ ਜਾਕੇ ਗਿਰਨਾਰੀ ਜੇਹੇ ਮੁਨੀਆਂ ਨਾਲ ਗੋਸ਼ਟ ਕੀਤੀ। ਦੋ ਰਸਤਾਂ ਪੱਕੀਆਂ ਹਮੇਸ਼ਾ ਹੀ ਮੰਨਤ ਚੜ੍ਹਦੀ ਹੈ, ਆਮਦਨੀ ਚੋਖੀ ਹੈ॥

---

*ਮ੍ਰਿਗੀ ਕੁੰਡ ਤੀਰਥ ਨਦੀ ਪਰ ਇਸ਼ਨਾਨ ਕੀਤੇ, ਏਥੇ ਸ਼ਿਕਾਰੀ ਨੇ ਹਰਨੀ ਘੇਰੀ ਸੀ, ਜਿਸਦੀ ਕਥਾ ਭਗਤ ਮਾਲਾ ਵਿਚ ਹੈ।(੨) ਕਿਉੜੇ ਤੇ ਪਾਨੜੀ ਜਿਨ੍ਹਾਂ ਦਾ ਅਤਰ ਨਿਕਲਦਾ ਹੈ ਬੇਅੰਤ ਜੰਗਲ ਖੜਾ ਹੈ॥(੩) ਸੋਰਠ ਰਾਣੀ ਤੇ ਬੀਜੇ ਮਹਿਤੇ ਦੇ ਮਹਿਲ ਹਨ ਜਿਨ੍ਹਾਂ ਦੇ ਗਾਉਣ ਉਸ ਦੇਸ਼ ਦੇ ਸਾਰੇ ਲੋਕ ਗਾਉਂਦੇ ਹਨ।(੪) ਦਮੋਦਰ ਕੁੰਡ।(੫) ਭਾਉਨਾਥ ਜਿਸਨੇ ਭਾਵ ਨਗਰ ਬਸਾਇਆ ਹੈ।(੬) ਚੜ੍ਹਾਉਦੀ ਬਾਉਲੀ।(੭) ਮਾਲੀ ਪ੍ਰਬਤ।(੮) ਨਾਂਗੇ ਦੀ ਗੁਫਾ।(੯) ਪੰਚੇਸੂਰ ਮਹਾਂਦੇਵ।(੧੦) ਭੀਮ ਕੁੰਡ।(੧੧) ਗੋਮੁਖੀ।(੧੨) ਅੰਬਕਾ ਦੇਵੀ।(੧੩) ਗੋਰਖ ਚਰਨ ਪਾਦਕਾ।(੧੪) ਪਥ੍ਰਾਚਟੀ।(੧੫) ਦੱਤਾ ਤ੍ਰੇਈ ਪਾਦਕਾ।(੧੬) ਕੁਮੰਡਲ ਕੁੰਡ।(੧੭) ਰਾਮਾਨੰਦੀ ਪਾਦਕਾ। (੧੮) ਰਾਮ ਲਖਮਨ ਪਾਦਕਾ। (੧੯) ਹਨੂਮਾਨ ਧਾਰਾ। (੨੦) ਗਿਰਨਾਰੀ ਚਰਨ ਪਾਦਕਾ।(੨੧) ਗੁਰ ਨਾਨਕ ਦੀ ਚਰਨ ਪਾਦਕਾ। ਸਭ ਤੋਂ ਉਪਰ ਟਿੱਲੇ ਪਰ ਗੁਰੂ ਨਾਨਕ ਦੇਵ ਜੀ ਦੀ ਚਰਨ ਪਾਦਕਾ ਹੈ॥

੬੦- **ਪ੍ਰਭਾਸ ਛੇਤ੍ਰ** ਸੋਮਨਾਥ ਦੇ ਮੰਦਰ ਪਾਸ ਚਰਨ ਪਾਦਕਾ ਹਨ। ਏਥੋਂ ਪੰਜ ਕੋਹ ਤੇ ਓਹ ਜਗਾ ਹੈ, ਜਿਥੇ ਕਈ ਲਖ ਪਾਂਡਵ ਸ਼ਰਾਬ ਪੀ ਗ੍ਰਹਿਨ ਸਮੇਂ ਕੱਟ ਵਢਕੇ ਮਰ ਗਏ ਸਨ, ਚੜ੍ਹਤ ਦੀ ਆਮਦਨੀ ਹੈ॥

੬੧- **ਸੁਦਾਮਾਪੁਰੀ** ਏਥੇ ਭੀ ਸੁਥਰੇ ਦੇ ਡੇਰੇ ਗੁਰੂ ਜੀ ਦੀ ਚਰਨ ਪਾਦਕਾ ਮੰਨੀ ਜਾਂਦੀ ਹੈ, ਏਹ ਸ਼ਹਿਰ ਸਮੁੰਦਰ ਕਨਾਰੇ ਪੋਰ ਬੰਦ੍ਰ ਦੇ ਨਾਉਂ ਤੇ ਪ੍ਰਸਿੱਧ ਹੈ॥

੬੨- **ਜੋੜੀਆਂ ਚਰਨ ਪਾਦਕਾ** ਜੂਨਾਗੜ੍ਹ ਤੋਂ ੧੩ ਕੋਹ। ਏਥੇ ਧੰਨੇ ਭਗਤ ਦਾ ਮਕਾਨ ਧਰਮਸ਼ਾਲਾ ਦੇ ਨਜ਼ਦੀਕ ਉਦਾਸੀ ਸੰਤਾਂ ਦੀ ਬਗੀਚੀ ਵਿਚ ਹੈ, ਹੋ ਸਕਦਾ ਹੈ ਕਿ ਧੰਨਾ ਭੀ ਨਰਸੀ ਦੀ ਨਯਾਈਂ ਗੁਰੂ ਸਾਹਿਬ ਜੀ ਨੂੰ ਮਿਲਿਆ ਹੋਵੇ॥

੬੩- **ਭੜੋਚ ਸ਼ਹਿਰ** ਸਮੁੰਦਰ ਕਨਾਰੇ ਗੁਰ ਅਸਥਾਨ ਹੈ, ਚਰਨ ਪਾਦਕਾ ਮੰਨੀ ਜਾਂਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਏਥੋਂ ਦੇ ਲੋਕ ਭੀ ਗੁਰੂ ਕੇ ਨਾਮ ਦਾ ਕੜਾਹ ਪ੍ਰਸਾਦ ਹੀ ਸੁੱਖਦੇ ਹਨ। ਏਥੇ ਨਰਬਦਾ ਨਦੀ ਸਮੁੰਦ੍ਰ ਵਿਚ ਮਿਲੀ ਹੈ॥

੬੪- **ਤਿਲਗੰਜੀ ਗੁਰ ਅਸਥਾਨ** ਪੁਲੀਅਮ ਤੇ ਕੋਟਾ ਸ਼ਹਿਰ ਦੇ ਪਾਸ ਹੈ। ਏਥੇ ਸਿੱਧਾਂ ਨੇ ਪ੍ਰੀਖਯਾ ਗੁਰੂ ਸਾਹਿਬ ਅਗੇ ਇਕ ਤਿਲ ਭੇਟਾ ਰੱਖਯਾ ਤਾਂ ਗੁਰੂ ਜੀ ਨੇ ਰਗੜਵਾਕੇ ਸਾਰੀ ਸੰਗਤ ਨੂੰ ਵਰਤਵਾ ਦਿੱਤਾ। ਉਥੋਂ ਦੇ ਲੋਗ ਇਸਨੂੰ ਕੂੰਡੀ ਕੁਤਾਲ ਭੀ ਬੋਲਦੇ ਹਨ॥

੬੫- **ਨਾਨਕ ਝੇਰਾ** ਹੈਦਰਾਬਾਦ ਦੱਖਨ ਦੇ ਇਲਾਕੇ ਵਿਚ ਬਿਦੂਰ ਸ਼ੈਹਰ ਦੇ ਪਾਸ ਹੈ, ਮਾਈ ਭਾਗੋ ਨੇ ਏਥੇ ਗੁਰਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਹਜ਼ਾਰਾਂ ਲੋਕਾਂ ਨੂੰ ਗੁਰੂ ਕੇ ਸਿੱਖ ਬਣਾਕੇ ਬੇਅੰਤ ਮਾਯਾ ਅਬਚਲ ਨਗਰ ਸਾਹਿਬ ਪੁਜਵਾਉਂਦੀ ਰਹੀ। ਹੁਣ ਭੀ ਓਥੇ ਮਾਈ ਦੀ ਸਿੱਖੀ ਸੇਵਕੀ ਬਹੁਤ ਹੈ॥

੬੬- **ਮੁਲਤਾਨ ਗੁਰ ਅਸਥਾਨ** ਸ਼ੰਮਸ ਤਬ੍ਰੇਜ਼ ਦੇ ਮਕਾਨ ਦੇ ਪਾਸ ਹੈ। ਏਥੋਂ ਦੇ ਪੀਰਾਂ ਨੇ ਇਹ ਜਤਾਉਣ ਲਈ ਕਿ ਇਹ ਸ਼ਹਿਰ ਤਾਂ ਅੱਗੇ ਹੀ ਪੀਰਾਂ ਫਕੀਰਾਂ ਨਾਲ ਭਰਿਆ ਹੋਇਆ ਹੈ ਫੇਰ ਤੁਸੀਂ ਕਿੱਥੇ ਰਹੋਗੇ, ਇਕ ਦੁੱਧ ਦਾ ਕਟੋਰਾ ਗੁਰੂ ਸਾਹਿਬ ਜੀ ਪਾਸ ਭੇਜਯਾ, ਗੁਰੂ ਸਾਹਿਬ ਜੀ ਨੇ ਏਸ ਕਟਾਖਛ ਨੂੰ ਸਮਝਕੇ ਵਿਚ ਪਤਾਸੇ ਅਤੇ ਉਪਰ ਇਕ ਚੰਬੇਲੀ ਦਾ ਫੁਲ ਰਖ ਦਿੱਤਾ। ਜਤਾਯਾ ਕਿ ਅਸੀਂ ਸਭ ਨਾਲ

ਮਿਠ ਭਾਵ ਵਰਤਾਂਗੇ ਅਤੇ ਫੁਲ ਦੀ ਨਯਾਈਂ ਅਟੰਕ ਰਹਾਂਗੇ, ਪਿਆਲਾ ਮੋੜ ਦਿੱਤਾ ਪਸਚਾਤ ਚਰਚਾ ਹੋਈ। ਅੰਤ ਉਨ੍ਹਾਂ ਅਜ਼ਮਤ ਦੇਖ ਗੁਰੂ ਸਾਹਿਬ ਜੀ ਦੇ ਚਰਨ ਪਕੜ ਲਏ॥

੯੭- **ਊਚ ਪਿੰਡ ਥੜਾ ਸਾਹਿਬ** ਏਥੇ ਜਲਾਲ ਦੀਨ ਸੱਯਦ ਪੀਰ ਨੂੰ ਉਸਦੇ ਪੁਛਣੇ ਪਰ ਗੁਰਮੁਖ ਤੇ ਮਨਮੁਖ ਦੇ ਸਰੂਪ ਦੱਸੇ, ਸਾਰੀ ਕਥਾ ਜਨਮ ਸਾਖੀ ਵਿੱਚ ਹੈ॥

੯੮- **ਚੋਲਾ ਸਾਹਿਬ ਦੇਹੁਰਾ ਬਾਬਾ ਨਾਨਕ** ਬੇਦੀਆਂ ਨੇ ਆਪਣੀ ਗਰਜ ਤੇ ਲੋਭ ਪਿਛੇ ਏਸ ਚੋਲੇ ਨੂੰ ਗੁਰੂ ਨਾਨਕ ਦੇਵ ਜੀ ਦਾ ਪ੍ਰਗਟ ਕਰਕੇ ਮਿਰਜ਼ਈ ਤੇ ਹੋਰ ਮੁਸਲਮਾਨਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਸੰਬੰਧੀ ਗਲਤ ਫਹਿਮੀ ਫੈਲਾਉਣ ਦਾ ਮਸਾਲਾ ਦੇ ਰੱਖਿਆ ਹੈ ਕਯੋਂਕਿ ਏਸ ਤੇ ਕੁਰਾਨ ਦੀਆਂ ਆਇਤਾਂ ਤੇ ਹਦੀਸਾਂ ਹਨ ਇਸ ਕਰਕੇ ਮਿਰਜ਼ਾਈ ਲੋਕ ਦੁਨੀਆਂ ਨੂੰ ਟਪਲਾ ਦੇਣ ਲਈ ਆਖਦੇ ਹਨ ਕਿ ਗੁਰੂ ਜੀ ਮੁਹੰਮਦੀ ਮਤ ਦੇ ਮੰਨਣ ਵਾਲੇ ਸਨ ਤੇ ਖ਼ੁਦਾ ਨੇ ਏਹ ਚੋਲਾ ਗੁਰੂ ਜੀ ਨੂੰ ਬਖਸ਼ਿਆ ਸੀ। ਹਾਲਾਂ ਕਿ ਬੇਦੀ ਤੇ ਮਿਰਜ਼ਈ ਮੁਸਲਮਾਨ ਦੋਹਾਂ ਦਾ ਕਥਨ ਅਸੱਤ ਹੈ। ਅਸਲ ਗੱਲ ਏਹ ਹੈ ਕਿ ਬਗਦਾਦ ਵਾਲੇ ਬਾਦਸ਼ਾਹ ਦੀ ਬੇਗਮ ਨੇ ਸ੍ਰੀ ਗੁਰੂ ਜੀ ਦੇ ਵਰ ਨਾਲ ਪੁਤ੍ਰ ਜੰਮੇ ਦੀ ਖ਼ੁਸ਼ੀ ਵਿਚ ਏਹ ਚੋਲਾ ਆਪਣੀ ਹਥੀਂ ਤਿਆਰ ਕਰਕੇ ਗੁਰੂ ਜੀ ਦੇ ਚਰਨਾਂ ਪਰ ਭੇਟਾ ਕੀਤਾ ਸੀ। ਗੁਰੂ ਜੀ ਨੇ ਉਸਦੀ ਸ਼ਰਧਾ ਦੀ ਭੇਟਾ ਨੂੰ ਮੋੜਨਾ ਯੋਗ ਨਾਂ ਸਮਝਿਆ ਪਰ ਪਹਿਰਨਾ ਬੀ ਪਸੰਦ ਨਾਂ ਕਰਕੇ ਸੇਵਨਸ਼ਾਹ ਫਕੀਰ ਨੂੰ ਜੋ ਕਿ ਗੁਰੂ ਕਾ ਸੱਚਾ ਸੇਵਕ ਬਣ ਗਿਆ ਸੀ ਬਖ਼ਸ਼ ਦਿੱਤਾ। ਜਿਸਨੇ ਆਪ ਭੀ ਨਾਂ ਪਹਿਰਕੇ ਸੰਨ ੧੮੦੩ ਬਿ: ਨੂੰ ਮਰਨ ਸਮੇਂ ਕਲੱਤ ਵਿੱਚ ਕਾਬਲੀ ਮੱਲ ਬੇਦੀ ਨੂੰ ਜੋ ਓਥੇ ਸੀ, ਦੇ ਦਿੱਤਾ। ਅੱਗੇ ਉਸਨੇ ਲੋਗਾਂ ਨੂੰ ਦਖਾ ਦਖਾ ਪੂਜਾ ਲੈਣੀ ਅਰੰਭ ਦਿੱਤੀ। ਫੇਰ ਉਸਦੀ ਸੰਤਾਨ ਨੇ ਲੋਭ ਦੀ ਲੈਹਰ ਵਿੱਚ ਯੋਗ ਅਯੋਗ ਕਰਮ ਕੂਏ ਵਿੱਚ ਪਾ ਚੋਲੇ ਨੂੰ ਪੂਜ ਬਣਾ ਲਿਆ, ਜਿਸਨੂੰ ਇਕ ਮੰਦਰ ਵਿਚ ਟਿਕਾ ਰਖਯਾ ਹੈ। ਤਿੰਨ ਹਜ਼ਾਰ ਦੀ ਆਮਦਨੀ ਤੋਂ ਵਖਰੀ ਚਾਲੀ ਘੁਮਾਂ ਮਾਫ਼ੀ ਜ਼ਮੀਨ ਦੀ ਆਮਦਨੀ ਭੀ ਖਾ ਰਹੇ ਹਨ॥

# ਦੂਸਰੀ ਪਾਤਸ਼ਾਹੀ ਦੇ ਅਸਥਾਨ

੧- **ਨਾਂਗੇ ਦੀ ਸਾਰਾਇ** ਪਰਗਨੇ ਮੁਕਤਸਰ ਵਿਚ, ਜ਼ਿਲਾ ਫ਼ੀਰੋਜ਼ਪੁਰ ਪਹਿਲਾਂ ਇਸ ਦਾ ਨਾਉਂ ਮੱਤੇ ਦੀ ਸਰਾਇ ਸੀ ਜਿਸਦਾ ਥੇਹ ਹੁਣ ਓਥੇ ਪਿਆ ਹੈ। ਇਸਨੂੰ ਮੁਗ਼ਲਾਂ ਦੇ ਲਸ਼ਕਰ ਉਜਾੜ ਗਏ ਸਨ, ਫੇਰ ਇਕ ਪ੍ਰੇਮ ਸਰੂਪ ਨਾਂਗਾ ਏਥੇ ਜਪ ਤਪ ਕਰਨ ਲੱਗਾ, ਜਦ ਸੰ: ੧੮੫੭ ਬਿ: ਨੂੰ ਦੀਵਾਨ ਮੁਹਕਮ ਚੰਦ ਨੇ ਓਸਦੀ ਸੇਵਾ ਕਰਨੀ ਚਾਹੀ, ਤਾਂ ਨਾਂਗੇ ਨੇ ਪਿੰਡ ਵਸਵਾਕੇ ਮਾਫ਼ੀ ਕਰਵਾ ਲਿਆ, ਓਸੇ ਥੇਹ ਦੇ ਪਾਸ ਇਹ ਪਿੰਡ ਨਾਂਗੇ ਦੀ ਸਰਾਇ ਕਰਕੇ ਉੱਘਾ ਹੋ ਗਿਆ, ਓਸ ਨਾਂਗੇ ਦੀ ਸੰਪ੍ਰਦਾ ਦੇ ਉਦਾਸੀ ਸੰਤ ਹੁਣ ਸ੍ਰਦਾਰ ਸਦਾਉਂਦੇ ਹਨ। ਚਾਰ ਹਜ਼ਾਰ ਦੀ ਆਮਦਨੀ ਹੈ, ਚੰਗਾ ਲੰਗਰ ਚਲਦਾ ਹੈ, ਓਸ ਮੱਤੇ ਦੀ ਸਰਾਇ ਵਿਚ ਸੰ: ੧੫੬੧ ਬਿ: ਨੂੰ ਲਾਲਾ ਫੇਰੂ ਮੱਲ ਦੇ ਘਰ ਮਾਈ ਸਭਰਾਈ ਦੇ ਉਦਰ ਤੋਂ ਬਸਾਖ ਦੀ ਇਕਾਦਸ਼ੀ ਨੂੰ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਪ੍ਰਗਟ ਹੋਏ, ਜਿਸ ਬ੍ਰਿਛ ਤੇ ਪਾਲਣੇ ਨਾਲ ਝੂਲਿਆ ਕਰਦੇ ਸਨ ਓਹ ਅਜ ਕਲ ਹਰਾ ਭਰਾ ਤੇ ਪੂਜਨੀਕ ਹੈ ਓਸੇ ਬ੍ਰਿਛ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਏਹਨਾਂ ਨੂੰ ਦੇਖਣ ਗਏ ਬੈਠੇ ਸਨ। ਆਮਦਨੀ ਚੋਖੀ ਹੈ॥

੨- **ਖੰਡੂਰ ਦਰਬਾਰ ਸਾਹਿਬ (ਅੰਮ੍ਰਿਤਸਰ)** ਫੇਰੂ ਮੱਲ ਜੀ ਸਾਮੀ ਬਣਜ ਅਤੇ ਪ੍ਰਚੂਨ ਦੀ ਦੁਕਾਨ ਕੀਤਾ ਕਰਦੇ, ਵੈਸ਼ਨੋ ਦੇਵੀ ਦੇ ਭਗਤ ਅਤੇ ਕਾਫਲੇ ਦੇ ਸ੍ਰਦਾਰ ਹੋਣ ਦੇ ਕਾਰਨ ਖੂੰਡੀ, ਥੰਮਣੀ ਤੇ ਲਾਲ ਤਿਲਕ ਰੱਖਿਆ ਕਰਦੇ, ਅਤੇ ਹਰ ਸਾਲ ਦੇਵੀ ਦੇ ਦਰਸ਼ਨ ਕਰਨ ਲਈ ਜਾਯਾ ਕਰਦੇ ਸੇ। ਓਹਨਾਂ ਦੇ ਚਲਾਣਾ ਕਰ ਜਾਣ ਪਿਛੋਂ ਏਹੇ ਕੰਮ ਭਾ: ਲਹਿਣਾ ਜੀ ਕਰਨ ਲਗੇ, ਇਕ ਵੇਰ ਜਾਤ੍ਰਾ ਵਿਚ ਹੀ ਕਰਤਾਰਪੁਰ ਜਾ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਪਾਏ, ਬਚਨ ਸੁਣਨੇ ਸੁਣਾਉਣੇ ਕਰਕੇ ਇਕੋ ਵੇਰ ਹੀ ਕੋਇਲ ਦੇ ਬੱਚੇ ਨਿਆਈਂ ਮਨ ਮੋਹਿਆ ਗਿਆ ਅਤੇ ਗੁਰੂ ਕਾ ਪੱਕਾ ਸਿਦਕੀ ਸਿੱਖ ਬਣ ਗਿਆ। ਕਿਉਂਕਿ ਜਦ ਰਾਤ ਨੂੰ ਗੁਰੂ ਜੀ ਦੇ ਦਵਾਰੇ ਅਗੇ ਦੇਵੀ ਝਾੜੂ ਦਿੰਦੀ ਹੋਈ ਦਿੱਸੀ ਤਾਂ ਗੁਰਾਂ ਤੇ ਪੂਰਨ ਨਿਸਚਾ ਆ ਗਿਆ। ਆਮਦਨੀ ਚਾਰ ਸੌ ੪੦੦ ਦੀ ਹੈ॥

੩- **ਕਰਤਾਪੁਰ ਗੱਦੀ ਅਸਥਾਨ (ਲਾਹੌਰ)** ਇਥੇ ਸੰ: ੧੫੯੫ ਬਿ: ਨੂੰ ਪੈਂਤੀਸ ਬਰਸ ਚਾਰ ਮਹੀਨੇ ਉਨੱਤੀ ਦਿਨ ਦੀ ਅਵਸਥਾ ਵਿਚ ਗੁਰਯਾਈ ਦੀ ਗੱਦੀ

ਪ੍ਰਾਪਤ ਕੀਤੀ, ਗੁਰਯਾਈ ਪਾਕੇ ਖੰਡੂਰ ਪਿੰਡ ਮਾਈ ਫਿਰਾਈ ਦੇ ਘਰ ਕੋਠੜੀ ਵਿਚ ਆ ਸਮਾਧੀ ਲਾਕੇ ਬੈਠ ਰਹੇ, ਆਦ ਗੁਰੂ ਦੇ ਸਮਾਉਣ ਤੋਂ ਪਿੱਛੋਂ ਬਾਬੇ ਬੁੱਢੇ ਜੀ ਨੇ ਸੰਗਤ ਸਮੇਤ ਆਕੇ ਪ੍ਰਗਟ ਕੀਤੇ, ਫੇਰ ਏਥੇ ਹੀ ਸੰਗਤ ਨੂੰ ਵਿਸ਼ੇਸ਼ ਉਪਦੇਸ਼ ਦਿੰਦੇ ਰਹੇ॥

੪- **ਖੰਡੂਰ ਤਪਯਾਨਾ ਸਾਹਿਬ (ਅੰਮ੍ਰਿਤਸਰ)** ਏਥੇ ਰੋੜਾਂ ਦੇ ਬਿਸਤ੍ਰ ਪਰ ਕਈ ਸਾਲ ਜਪ ਤਪ ਕੀਤਾ, ਮੰਜੀ ਸਾਹਿਬ ਤੇ ਹੋਰ ਮਕਾਨ ਅਰ ਤਾਲ ਪੱਕੇ ਹਨ, ਰੌਣਕ ਚੰਗੀ ਹੈ। ਏਥੇ ਹੀ ਹਿਮਾਯੂੰ ਬਾਦਸ਼ਾਹ ਹਾਜ਼ਰ ਹੋਯਾ ਸੀ ਤੇ ਗੁਰਮੁਖੀ ਅੱਖਰ ਭੀ ਏਥੇ ਹੀ ਰਚਕੇ ਜਨਮ ਸਾਖੀ ਦੀ ਪੋਥੀ ਬਣਵਾਈ। ਸਰਾਧਾਂ ਦੀ ਚੌਥ ਨੂੰ ਏਥੇ ਬੜਾ ਭਾਰੀ ਇਕੱਠ ਹੁੰਦਾ ਹੈ, ਗੁਰੂ ਅਮਰ ਦੇਵ ਜੀ ਨੇ ਭੀ ਏਥੇ ਹੀ ਸੇਵਾ ਕਰ ਗੁਰਯਾਈ ਪਾਈ॥

੫- **ਪਿੰਡ ਖਾਨ ਰਜ਼ਾਦੇ ਗੁਰ ਅਸਥਾਨ** ਖੰਡੂਰ ਤੋਂ ੫ ਕੋਹ, ਖੰਡੂਰ ਦੇ ਜੋਗੀਆਂ ਨੇ ਏਥੋਂ ਦੇ ਜੱਟਾਂ ਨੂੰ ਬਹਿਕਾਕੇ ਗੁਰੂ ਸਾਹਿਬ ਤੋਂ ਬੇਮੁਖ ਕਰ ਦਿੱਤਾ, ਅਤੇ ਕਹਿਆ ਕਿ ਜੇ ਤੁਸੀ ਇਸ ਗੁਰੂ ਨੂੰ ਪਿੰਡੋਂ ਬਾਹਰ ਕਢ ਦੇਵੋ ਤਾਂ ਏਥੇ ਬਰਖਾ ਹੋਊ ਨਹੀਂ ਤਾਂ ਕਦੇ ਨਹੀਂ ਹੋਣੀ। ਗੁਰੂ ਜੀ ਆਪੇ ਹੀ ਖਾਨ ਰਜ਼ਾ ਦੇ ਪਿੰਡ ਜਾ ਰਹੇ, ਬਰਖਾ ਨੇ ਕਿੱਥੇ ਹੋਣਾ ਸੀ। ਜਦ ਅਮਰ ਦਾਸ ਜੀ ਨੇ ਜੋ ਉਸ ਵੇਲੇ ਵਾਂਢੇ ਗਏ ਹੋਏ ਸੀ ਖੰਡੂਰ ਆਕੇ ਏਹ ਵਾਰਤਾ ਸੁਣੀ ਤਾਂ ਗੁੱਸੇ ਹੋ ਜੱਟਾਂ ਨੂੰ ਕਹਿਆ ਕਿ ਜੋ ਏਸ ਜੋਗੀ ਨੂੰ ਆਪਣੇ ਖੇਤ ਵਿਚ ਘੜੀਸਕੇ ਲਜਾਊਗਾ, ਉਸੇ ਦੇ ਖੇਤ ਵਿਚ ਬਰਖਾ ਹੋਊਗੀ। ਅਜੇਹੀ ਹੀ ਹੋਯਾ ਕਿ ਜਦ ਜੱਟਾਂ ਨੇ ਉਸਨੂੰ ਬੈਹੜਿਆਂ ਮਗਰ ਬੰਨ੍ਹਕੇ ਘੜੀਸਿਆ ਤਾਂ ਬਰਖਾ ਦੀ ਕੁੱਝ ਕਮੀ ਨਾਂ ਰਹੀ, ਬਰਖਾ ਹੋਈ। ਪਸਚਾਤ ਜੱਟ ਨਿਮ੍ਰਤਾ ਸਹਿਤ ਮੁਆਫ਼ੀ ਮੰਗਕੇ ਗੁਰੂ ਸਾਹਿਬ ਜੀ ਨੂੰ ਖੰਡੂਰ ਹੀ ਲੈ ਆਏ। ਗੁਰਦ੍ਵਾਰਾ ਪੱਕਾ ਹੈ ਤੇ ੨੫ ਘੁਮਾ ਜ਼ਮੀਨ ਮਾਫ਼ੀ ਹੈ, ਹੋਰ ਚੜ੍ਹਤ ਦੀ ਆਮਦਨ ਹੈ॥

੬- **ਦੇਹੁਰਾ ਸਾਹਿਬ ਖੰਡੂਰ** ਏਥੇ ਜੁਲਾਹੇ ਦੇ ਘਰ ਜਿਸ ਕਰੀਰ ਦੇ ਕਿੱਲੇ ਨਾਲ ਗੁਰੂ ਅਮਰ ਦੇਵ ਜੀ ਅੜ ਕੇ ਗਿਰੇ ਸਨ, ਉਸਨੂੰ ਮੁੱਲ ਲੈਕੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਅਸਥਾਨ ਬਣਵਾਇਆ ਸੀ ਅਤੇ ਓਸ ਕਿੱਲੇ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹਰਾ ਕੀਤਾ ਸੀ, ਜੋ ਹੁਣ ਬੜਾ ਬ੍ਰਿਛ ਬਣਿਆ ਹੋਯਾ ਹੈ, ਚੌਥੇ ਸਰਾਧ ਨੂੰ ਏਥੇ ਭੀ ਬੜਾ ਭਾਰੀ ਇਕੱਠ ਹੁੰਦਾ ਹੈ ਤੇ ਲੰਗਰ ਚਲਦਾ ਹੈ। ਤਿੰਨ ਹਜ਼ਾਰ

੩੦੦੦ ਦੀ ਜਾਗੀਰ ਤੇ ਹੋਰ ਚੜ੍ਹਤ ਦੀ ਚੋਖੀ ਆਮਦਨੀ ਹੈ ॥

੭- **ਗੋਇੰਦਵਾਲ ਥੜਾ ਸਾਹਿਬ** ਖੰਡੂਰੋਂ ਤਿੰਨ ਕੋਹ, ਜਦ ਸ੍ਰੀ ਗੁਰੂ ਅਮਰ ਦੇਵ ਜੀ ਗੋਇੰਦਵਾਲ ਜਾ ਬਸੇ ਸਨ, ਤਾਂ ਦੂਸਰੇ ਗੁਰੂ ਤੇ ਸ੍ਰੀ ਗੁਰੂ ਅਮਰ ਦੇਵ ਜੀ ਏਥੇ ਜੰਗਲ ਦੇ ਵਿਚ ਹੀ ਮੰਗਲ ਕਰਦੇ ਅਤੇ ਆਤਮਕ ਵੀਚਾਰ ਕਰਦੇ ਸਨ ॥

# ਤੀਸਰੀ ਪਾਤਸ਼ਾਹੀ ਦੇ ਅਸਥਾਨ

੧- **ਬਾਸਰਕੇ ਪਿੰਡ (ਅੰਮ੍ਰਿਤਸਰ)** ਏਥੇ ਤੇਜ ਭਾਨ ਭੱਲੇ ਖੱਤ੍ਰੀ ਦੇ ਘਰ ਮਾਈ ਲੱਛਮੀ ਤੋਂ ਸੰ:* ੧੫੨੯ ਬਿ: ਨੂੰ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰ ਦੇਵ ਜੀ ਪ੍ਰਗਟ ਹੋਏ ਸਨ। ਅਸਥਾਨ ਪੱਕਾ ਹੈ॥

੨- **ਬਾਸਰਕੇ ਸੰਨ੍ਹ ਸਾਹਿਬ** ਜੰਗਲ ਵਿਚ ਇਹ ਕੋਠਾ ਸੀ, ਕਾਮਰਥੀ ਜਗਤ ਜੀਵਾਂ ਦੇ ਸਤਾਏ ਹੋਏ ਗੋਇੰਦਵਾਲ ਤੋਂ ਰਾਤੋ ਰਾਤ ਆਕੇ ਏਸ ਕੋਠੇ ਵਿਚ ਸਮਾਧੀ ਲਾ ਬੈਠੇ ਅਤੇ ਬੂਹਾ ਬੰਦ ਕਰਕੇ ਇਹ ਲਿਖਾ ਦਿੱਤਾ ਜੋ ਕੋਈ ਏਸ ਬੂਹੇ ਨੂੰ ਖੋਲ੍ਹੇਗਾ ਉਸਦੀ ਬੰਸ ਨਾਂ ਰਹੂ। ਜਦ ਸੰਗਤਾਂ ਦਰਸ਼ਨਾਂ ਦੀਆਂ ਅਤੀ ਅਭਿਲਾਖਣਾਂ ਹੋਈਆਂ ਤਾਂ ਭਾਈ ਬੁੱਢਾ ਜੀ ਨੇ ਕੋਠੇ ਦੇ ਦੂਜੇ ਪਾਸਿਓਂ ਕੰਧ ਭੰਨਕੇ ਦਰਸ਼ਨ ਕੀਤੇ ਕਰਾਏ। ਗੁਰੂ ਜੀ ਨੇ ਸਿੱਖਾਂ ਦਾ ਸਿਦਕ ਭਰੋਸਾ ਦੇਖਕੇ ਵਰ ਦਿੱਤਾ ਜੋ ਕੋਈ ਏਸ ਸੰਨ੍ਹ ਦਾ ਦਰਸ਼ਨ ਕਰੇਗਾ ਉਸਨੂੰ ਜਮ ਦਾ ਦਰਸ਼ਨ ਨਾਂ ਹੋਵੇਗਾ। ਇਸ ਅਸਥਾਨ ਨੂੰ ਗੁਰਿਆਣਾ ਸਾਹਿਬ ਬੋਲਦੇ ਹਨ, ਪੰਜ ਸੌ ਵਿਘੇ ਜ਼ਮੀਨ, ਆਮਦਨੀ ਅੱਛੀ ਹੈ। ਮੇਲਾ ਸਰਾਧਾਂ ਦੀ ਪੁੰਨਿਆਂ ਦਾ ਬਹੁਤ ਹੁੰਦਾ ਹੈ। ਲੰਗਰ ਆਏ ਗਏ ਨੂੰ ਮਿਲਦਾ ਹੈ॥

੩- **ਬੀੜ ਸਾਹਿਬ** ਪ੍ਰਸਿੱਧ ਬਾਬੇ ਬੁੱਢੇ ਦੀ ਬੀੜ ਹੈ। ਆਮਦਨੀ ਚਾਰਕੁ ਸੌ ਦੀ ਹੈ। ਬਾਬੇ ਬੁੱਢੇ ਜੀ ਨੇ ਸ੍ਰੀ ਮਾਤਾ ਗੰਗਾ ਜੀ ਨੂੰ ਪੁਤ੍ਰ ਹੋਣ ਦਾ ਵਰ ਏਥੇ ਹੀ ਦਿੱਤਾ ਸੀ॥

੪- **ਦਮਦਮਾ ਸਾਹਿਬ** ਖੰਡੂਰ ਤੋਂ ਦੋ ਕੋਹ, ਦੂਸਰੇ ਪਾਤਸ਼ਾਹ ਦੇ ਇਸ਼ਨਾਨ ਲਈ ਜਦ ਦਰਯਾ ਵਿਚੋਂ ਅੰਮ੍ਰਿਤ ਵੇਲੇ ਹੀ ਜਲ ਦੀ ਗਾਗਰ ਲਿਆਯਾ ਕਰਦੇ ਤਾਂ ਏਥੇ ਠਹਿਰਕੇ ਦਮ ਲਿਆ ਕਰਦੇ ਸਨ॥

੫- **ਥੜਾ ਸਾਹਿਬ** ਏਥੇ ਬਹੱਤਰ ਬਰਸ ਦੀ ਅਵਸਥਾ ਵਿਚ ਗੁਰਿਆਈ ਦੀ ਗੱਦੀ ਤੇ ਸੁਸ਼ੋਭਤ ਹੋਏ। ਚੜ੍ਹਤ ਦੀ ਚੋਖੀ ਆਮਦਨੀ ਹੈ॥

੬- **ਦਮਦਮਾ ਸਾਹਿਬ ਗੰਡੀ ਪਿੰਡ** ਖੰਡੂਰੋਂ ਦੋ ਕੋਹ। ਜਦ ਖੰਡੂਰ ਗੁਰੂ ਕੇ ਦਰਸ਼ਨ ਕਰਨ ਲਈ ਜਾਂਦੇ ਤਾਂ ਏਥੇ ਤਕ ਪੁੱਠੇ ਪੈਰੀਂ ਆਉਂਦੇ, ਆਮਦਨੀ ਚੋਖੀ ਹੈ॥

---

*ਕਿਤੇ ੧੫੩੯ ਲਿਖਯਾ ਹੈ। † ਸਾੜ ਸਾਹਿਬ ਭੀ ਕਹਿੰਦੇ ਹਨ।

੭- **ਗੋਇੰਦਵਾਲ ਸਾਹਿਬ** ਏਥੇ ਇਕ ਕੀਲੇ ਨੂੰ ਫੜਕੇ ਜਪ ਤਪ ਕਰਦੇ, ਬਾਣੀ ਉਚਾਰਦੇ ਤੇ ਸੰਗਤ ਨੂੰ ਉਪਦੇਸ਼ ਦਿਆ ਕਰਦੇ ਸਨ। ਆਮਦਨੀ ਚਾਰ ਸੌ ਦੀ ਹੈ॥

੮- **ਬਾਉਲੀ ਸਾਹਿਬ** ਚੌਰਾਸੀ ਲੱਖ ਜੂਨ ਕੱਟਣ ਵਾਸਤੇ ਚੌਰਾਸੀ ਪੌੜੀਆਂ ਦੀ ਬਾਵਲੀ ਸੰ: ੧੬੧੬ ਬਿ: ਤੋਂ ਆਰੰਭ ਕਰਾਕੇ ਸੰ: ੧੬੨੧* ਬਿ: ਵਿਚ ਤਿਆਰ ਕਰਾਈ ਅਤੇ ਉਸੀ ਦਿਨ ਅਕਬਰ ਬਾਦਸ਼ਾਹ ਨੇ ਚਤੌੜਗੜ੍ਹ ਦਾ ਕਿਲਾ ਫਤੇ ਕੀਤਾ ਕਿਉਂਕਿ ਗੁਰੂ ਸਾਹਿਬ ਨੇ ਉਸਦੀ ਬੇਨਤੀ ਕਰਨੇ ਪਰ ਫੁਰਮਾਯਾ ਸੀ ਕਿ ਜਦ ਸਾਡੀ ਬਾਉਲੀ ਸਾਹਿਬ ਦਾ ਕੜ ਟੁਟੇਗਾ ਉਸੀ ਦਿਨ ਕਿਲਾ ਚਤੌੜ ਫਤੇ ਹੋਵੇਗਾ, ਸੋ ਓਹੋ ਬਚਨ ਪੂਰਾ ਹੋਇਆ। ਸਿੱਖਾਂ ਦੇ ਰਾਜ ਵੇਲੇ ਏਥੇ ਮੰਦਰ ਪੱਕੇ ਬਣੇ ਸਨ। ਆਮਦਨੀ ਪੰਜ ਹਜ਼ਾਰ ਪਹਿਲਾਂ ਲੰਗਰ ਵਾਸਤੇ ਸੀ, ਹੁਣ ਤਿੰਨ ਹਜ਼ਾਰ ਦੀ ਹੈ॥

੯- **ਗੋਇੰਦਵਾਲ ਦਰਬਾਰ ਸਾਹਿਬ** ਏਥੇ ਸਭਾ ਵਿਚ ਕਥਾ ਕੀਰਤਨ ਕਰਦੇ ਤੇ ਸਤ ਮਾਰਗ ਦਾ ਉਪਦੇਸ਼ ਦੇਂਦੇ ਸਨ! ਸਾਹਿਬਜ਼ਾਦਿਆਂ ਨੂੰ ਗੁਰਮੁਖੀ ਪੜ੍ਹਨ ਦਾ ਹੁਕਮ ਬੀ ਏਥੇ ਹੀ ਦਿੱਤਾ! ਏਥੇ ਹੀ ਮੋਹਰੀ ਨੇ ਬਡੇ ਭਾਈ ਨੂੰ ਕੰਗਣ ਪਾਏ ਵੇਖਕੇ ਮੰਗੇ ਤਾਂ ਗੁਰੀ ਜੀ ਨੇ ਫੁਰਮਾਯਾ ਧਰਮ ਦੀ ਕਿਰਤ ਕਰਕੇ ਕੰਗਣ ਪਹਿਨੋਂ ਆਮਦਨੀ ਚਾਰ ਸੌ ਦੀ ਲੰਗਰ ਵਾਸਤੇ ਹੈ॥

੧੦- **ਥਾਨੇਸਰ ਸ਼ਹਿਰ (ਕਰਨਾਲ)** ਏਹ ਗੁਰ ਅਸਥਾਨ ਨਾਭੀ ਤੀਰਥ ਕੰਢੇ ਹੈ ਸੰ: ੧੬੧੪ ਬਿ: ਨੂੰ ਏਥੇ ਪੰਡੇ ਮਿਲੇ ਅਤੇ ਆਖਯਾ ਆਪ ਭਾਸ਼ਾ ਬਾਣੀ ਉਚਾਰਦੇ ਹੋ ਸੰਸਕ੍ਰਿਤ ਦੇਵ ਬਾਣੀ ਦਾ ਪ੍ਰਚਾਰ ਕਿਉਂ ਨਹੀਂ ਕਰਦੇ ? ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਏਹ ਸ਼ਬਦ ਸੁਨਾਯ:-

(ਜੈਸੇ ਧਰਤੀ ਉਪਰ ਮੇਘਲਾ ਬਰਸਤ ਹੈ ਕਿਆ

ਧਰਤੀ ਮਧੇ ਪਾਣੀ ਨਾਹੀ। ਜੈਸੇ ਧਰਤੀ ਮਧੇ ਪਾਣੀ

ਪਰਗਾਸਿਆ ਬਿਨ ਪਗਾ ਵਰਸਤ ਫਿਰਾਹੀ॥)

ਏਹ ਸਾਰ ਸ਼ਬਦ ਸੁਨ ਅਤੇ ਗਯਾਨ ਦਾਨ ਲੈ ਪੰਡੇ ਮਹਿਮਾ ਵਰਣਨ

*ਚਿਤੌੜ ਗੜ੍ਹ ਅਕਬਰ ਨੇ ੧੬੨੪ ਬਿ: ਵਿਚ ਤੋੜਿਆ ਸੀ।
('ਅਕਬਰ ਨਾਮਾ'- ਜਿ.ਕ)

ਕਰਦੇ ਹੋਏ ਚਰਨੀਂ ਲੱਗੇ ॥

੧੧- **ਸਰਸਾਵਾ ਪਿੰਡ (ਅੰਬਾਲਾ)** ਸਹਾਰਨਪੁਰ ਤੋਂ ਅੱਠ ਕੋਹ। ਏਥੇ ਗੰਗਾ ਤੋਂ ਆਉਂਦੇ ਹੋਏ ਬਾਗ ਵਿਚ ਬਿਰਾਜੇ। ਪੰਡਤ ਮਨੀ ਰਾਮ ਨੇ ਆਪ ਜੀ ਦੀ ਚਰਨ ਰੇਖਾ ਦੇਖਕੇ ਆਖਯਾ ਕਿ ਤੁਸੀਂ ਜਗਤ ਪੂਜ ਹੋਵੋਗੇ ॥

੧੨- **ਕੰਨਖਲ ਸਹਾਰਨਪੁਰ** ਗੰਗਾ ਕੰਢੇ ਗੁਰ ਅਸਥਾਨ ਹੈ ਏਥੇ ਗੁਰੂ ਕੇ ਸਿੱਖ ਹੋਣ ਤੋਂ ਪਹਿਲੇ ਗੰਗਾ ਜੀ ਦੇ ਇਸ਼ਨਾਨ ਕਰਨ ਲਈ ਗਏ ਹੋਏ ਰਹੇ ਸਨ। ਅਸਥਾਨ ਪੱਕੇ, ਜਾਗੀਰ ਓਥੇ ਹੁਣ ਚਾਰ ਹਜ਼ਾਰ ਦੀ ਹੈ ॥

੧੩- **ਬਹਿਲੋ ਪਿੰਡ (ਲਾਹੌਰ)** ਸ਼ਹਿਰ ਕਸੂਰ ਤੋਂ ਤਿੰਨ ਕੋਹ, ਏਥੋਂ ਦੇ ਭਾਈ ਬੂੜੇ ਨਾਮ ਪ੍ਰੇਮੀ ਸਿੱਖ ਨੂੰ ਸਿੱਖ ਹੋਏ ਕਰ ਬਾਮਣਾ ਨੂੰ ਮੰਨਣੋਂ ਹਟ ਜਾਣਦੇ ਕਾਰਨ ਬਾਮਣਾਂ ਨੇ ਖੂਹ ਓਤੇ ਚੜਨੋਂ ਬੰਦ ਕਰ ਰਖਯਾ ਸੀ। ਓਸਦੀ ਸਹਾਇਤਾ ਵਾਸਤੇ ਗਏ ਸੀ। ਗੁਰੂ ਜੀ ਦੀ ਕ੍ਰੋਪੀ ਨੇ ਐਸਾ ਪ੍ਰੇਰਯਾ ਕਿ ਪਠਾਣਾਂ ਨੇ ਖੱਤ੍ਰੀਆਂ ਬਾਮਣਾਂ ਨੂੰ ਲੁੱਟ ਪੁੱਟ ਕੇ ਬਰਬਾਦ ਕਰ ਦਿੱਤਾ। ਹਿੰਦੂ ਗੁਰੂ-ਵੈਰੀ ਅਖਾਏ, ਫੇਰ ਭਾਈ ਬੂੜੇ ਦੀ ਚਰਨੀਂ ਆ ਢੱਠੇ ਤੇ ਓਸਨੇ ਸਤਿਗੁਰੂ ਦੇ ਚਰਨਾਂ ਵਿਚ ਬੇਨਤੀ ਕਰਕੇ ਸੂਜੇ ਭਗਤ ਦੀ ਰਾਹੀਂ ਬਖਸ਼ਵਾਏ ॥

੧੪- ਗੋਇੰਦਵਾਲ ਕੋਠੜੀ ਸਾਹਿਬ (ਅੰਮ੍ਰਿਤਸਰ) ਏਥੇ ਸੰ: ੧੬੩੧ ਬਿ: ਭਾਦੋਂ ਦੀ ਪੂਰਨਮਾਸ਼ੀ ਨੂੰ ੧੦੫ ਬਰਸ ਦੀ ਅਵਸਥਾ ਭੋਗਕੇ ਜੋਤੀ ਜੋਤ ਸਮਾ ਗਏ। ਏਹਨਾਂ ਦਾ ਦੇਹੁਰਾ ਹੁਕਮ ਵਿਰੁੱਧ ਸਿੱਖਾਂ ਨੇ ਬਣਵਾਯਾ ਜੋ ਦਰਯਾ ਬਿਆਸਾ ਵਿਚ ਵਹਿ ਗਿਆ!

# ਚੌਥੀ ਪਾਤਸ਼ਾਹੀ ਦੇ ਅਸਥਾਨ

੧- **ਚਬੱਚਾ ਸਾਹਿਬ ਲਾਹੌਰ** ਲਾਹੌਰ ਚੂਨੀ ਮੰਡੀ ਵਿਚ ਗੁਰੂ ਰਾਮ ਦਾਸ ਦੀ ਕੱਤਕ ਵਦੀ ਦੂਜ ਸੰ: ੧੫੯੧ ਬਿ: ਨੂੰ ਹਰਦਾਸ ਮੱਲ ਸੋਢੀ ਖੱਤ੍ਰੀ ਦੇ ਘਰ ਮਾਈ ਦਯਾ ਕੌਰ ਦੀ ਗੋਦ ਵਿਚ ਪ੍ਰਗਟ ਹੋਏ। ਅਸਥਾਨ ਪੱਕੇ, ਆਮਦਨੀ ਦੁਕਾਨਾਂ ਮਕਾਨਾਂ ਦੇ ਕਰਾਏ ਦੀ ਤੇ ਚੜ੍ਹਤ ਦੀ ਹੈ॥

੨- **ਮੰਜੀ ਸਾਹਿਬ ਗੋਇੰਦਵਾਲ (ਅੰਮ੍ਰਿਤਸਰ)** ਸੰ: ੧੬੩੧ ਬਿ: ਨੂੰ ਏਥੇ ੪੧ ਬਰਸ ੨੩ ਦਿਨ ਦੀ ਅਵਸਥਾ ਵਿਚ ਗੁਰਿਆਈ ਦੀ ਗੱਦੀ ਤੇ ਬੈਠੇ। ਆਮਦਨੀ ਚੜ੍ਹਤ ਦੀ ਹੈ॥

੩- **ਕੂਆ ਗੋਇੰਦਵਾਲ** ਏਹ ਕੂਆ ਸ੍ਰੀ ਗੁਰੂ ਰਾਮ ਦਾਸ ਜੀ ਨੇ ਲਗਵਾਯਾ ਸੀ, ਇਸਦਾ ਜਲ ਬੜਾ ਸਾਫ ਤੇ ਨਿਰੋਗ ਹੈ॥

੪- **ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ** ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ ਤੀਸਰੇ ਗੁਰੂ ਜੀ ਦੀ ਆਗਿਆ ਅਨੁਸਾਰ ਸੰ: ੧੬੨੭ ਬਿ: ਨੂੰ ਏਹ ਨਗਰ ਬਸਾਯਾ। ਦੇਖੋ ਤਵਾਰੀਖ ਅੰਮ੍ਰਿਤਸਰ ਸ਼ੈਹਰ। ਇਸਦੀ ਮਹਿਮਾਂ ਅਪੱਰ ਅਪਾਰ ਹੈ, ਆਮਦਨੀ ਬੇਅੰਤ ਹੈ। ਏਸ ਪਵਿਤ੍ਰ ਅਸਥਾਨ ਸਰੋਵਰ ਤੇ ਸ਼ਹਿਰ ਦੀ ਸ਼ਾਨ ਅਤੇ ਉਪਮਾ ਵਿਚ ਖ਼ੁਦ ਸਤਿਗੁਰੂ ਅਰਜਨ ਦੇਵ ਜੀ ਦਾ ਵਾਕ ਹੈ ਕਿ:-

"ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ।

ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ।

ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ।

ਹਰਿਹਾਂ ਨਾਨਕ ਕਸਮਲਿ ਜਾਹਿ ਨਾਇਐ

ਰਾਮਦਾਸ ਸਰਿ॥"

੫- **ਦੇਹੁਰਾ ਸਾਹਿਬ ਗੋਇੰਦਵਾਲ** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਏਥੇ ਸੰ: ੧੬੩੮ ਬਿ: ਨੂੰ ਜੋਤੀ ਜੋਤ ਸਮਾਏ। ਦੇਹੁਰਾ ਦਰਯਾ ਨੇ ਅਪਨੇ ਵਿਚ ਲੀਨ ਕਰ ਲਿਆ॥

# ਪੰਜਵੀਂ ਪਾਤਸ਼ਾਹੀ ਦੇ ਅਸਥਾਨ

੧- **ਚਬੱਚਾ ਸਾਹਿਬ ਗੋਇੰਦਵਾਲ (ਅੰਮ੍ਰਿਤਸਰ)** ਏਥੇ ਵਿਸਾਖ ਵਦੀ ਸੱਤਮੀ ਸੰ: ੧੬੨੦ ਬਿ: ਨੂੰ ਗੁਰੂ ਰਾਮ ਦਾਸ ਜੀ ਦੇ ਗ੍ਰਿਹਿ ਵਿਖੇ ਮਾਤਾ ਭਾਨੀ ਜੀ ਦੀ ਗੋਦ ਵਿਚ ਗੁਰੂ ਅਰਜਨ ਸਾਹਿਬ ਜੀ ਪ੍ਰਗਟ ਹੋਏ। ਆਮਦਨੀ ਚੋਖੀ ਹੈ॥

੨- **ਥੰਮ ਸਾਹਿਬ ਗੋਇੰਦਵਾਲ** ਬਾਲ ਹੁੰਦੇ ਜਿਸ ਥੰਮ ਨੂੰ ਫੜਕੇ ਖੜੇ ਹੁੰਦੇ ਤੇ ਚੁਫੇਰੇ ਫਿਰਕੇ ਖੇਡਿਆ ਕਰਦੇ ਸਨ ਓਹ ਅੱਜ ਕਲ ਪੂਜਨੀਕ ਹੈ॥

੩- **ਦੀਵਾਨਖ਼ਾਨਾ ਲਾਹੌਰ** ਏਥੇ ਆਪਣੇ ਸੰਬੰਧੀ ਸਹਾਰੀ ਰਾਮ ਦੇ ਪੁਤ੍ਰ ਦਾ ਅਨੰਦ ਪੜ੍ਹਾਉਣ ਲਈ ਆ ਕੇ ਰਹੇ ਸਨੰ,। ਏਥੋਂ ਹੀ ਚੌਥੇ ਗੁਰੂ ਸਾਹਿਬ ਜੀ ਵਲ (ਮੇਰਾ ਮਨ ਲੋਚੈ ਗੁਰ ਦਰਸਨ ਤਾਈ) ਇਸ ਸ਼ਬਦ ਦੀਆਂ ਤਿੰਨ ਚਿੱਠੀਆਂ ਭੇਜੀਆਂ ਸਨ ਅਤੇ (ਦਹਿਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕ ਡਰਾਇਓ) ਵੈਰਾਗ ਦਾ ਭਰਿਆ ਹੋਇਆ ਇਹ ਸ਼ਬਦ ਉਚਾਰਿਆ ਸੀ। ਆਮਦਨੀ ਥੋੜੀ ਹੈ॥

੪- **ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ** ਏਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰ: ੧੬੩੮ ਬਿ: ਨੂੰ ੧੮ ਸਾਲ ਦੀ ਅਵਸਥਾ ਵਿਚ ਗੁਰਿਆਈ ਪ੍ਰਾਪਤ ਕੀਤੀ॥

੫- **ਬਾਉਲੀ ਸਾਹਿਬ ਲਾਹੌਰ** ਡੱਬੀ ਬਜ਼ਾਰ ਵਿਚ ਇਹ ਗੁਰ ਅਸਥਾਨ ਉਸ ਰੁਪਏ ਨਾਲ ਬਣਿਆ ਹੈ ਜੋ ਇਕ ਰਸਾਲਦਾਰ ਪਠਾਣ ਛੱਜੂ ਭਗਤ ਪਾਸ ਰੱਖ ਗਿਆ ਸੀ, ਅਤੇ ਛੱਜੂ ਭਗਤ ਦੇ ਭੁੱਲਣ ਕਰਕੇ ਦੋਹਾਂ ਵਿਚ ਝਗੜਾ ਹੋਕੇ ਨਬੇੜੇ ਪਿਛੋਂ ਰੁਪਯਾਂ ਬਾਉਲੀ ਸਾਹਿਬ ਪਰ ਲੱਗਾ। ਆਮਦਨੀ ਪੰਜ ਹਜ਼ਾਰ ਦੁਕਾਨਾਂ ਦੇ ਕਰਾਏ ਦੀ। ਇਸਦੀ ਸਾਰੀ ਕਥਾ ਦੇਖੋ ਹਿੱਸਾ ਪੰਜਵਾਂ ਤਵਾਰੀਖ ਖਾਲਸਾ, ਛੱਜੂ ਦੇ ਹਾਲ ਵਿੱਚ॥

੬- **ਲਾਹੌਰ ਲਾਲ ਖੂਹਾ** ਏਥੇ ਸ਼ਾਹੀ ਗੋਤ ਦੇ ਖੱਤ੍ਰੀ ਚੰਦੂ ਲਾਲ ਬਾਦਸ਼ਾਹੀ ਦੀਵਾਨ ਨੇ ਫਰੇਬ ਨਾਲ ਗੁਰੂ ਜੀ ਨੂੰ ਆਪਣੀ ਹਵੇਲੀ ਵਿਚ ਲੈ ਜਾਕੇ ਆਪਣੀ ਬੇਟੀ ਦਾ ਨਾਤਾ ਮਨਾਉਣ ਲਈ ਅਨੇਕ ਕਸ਼ਟ ਦਿਤੇ, ਪਰ ਗੁਰੂ ਜੀ ਨੇ ਆਪਣੀ ਪ੍ਰਤੱਗਯਾ ਨਾ ਛੱਡੀ॥

੭- **ਦੇਹੁਰਾ ਸਾਹਿਬ ਲਾਹੌਰ** ਕਿਲੇ ਪਾਸ ਦਰਿਆ ਰਾਵੀ ਕੰਢੇ, ਉਸ ਵੇਲੇ ਰਾਵੀ ਕਿਲੇ ਦੇ ਨਾਲ ਵਗਦੀ ਸੀ, ਏਥੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ

ਕਰ ਜੇਠ ਸ਼ੁਦੀ ਚੌਥ ਸੰ: ੧੬੬੩ ਬਿ: ਪੁਰਾਣਾ ਬਸਤ੍ ਲਾਹੁਣ ਵਾਂਗੂੰ ਦੇਹ ਛੱਡੀ। ਮੰਜੀ ਸਾਹਿਬ ਤੇ ਦੇਹੁਰਾ ਸਾਹਿਬ ਸੁਨੈਹਰੀ ਕਲਸ ਵਾਲਾ ਹੈ। ਆਮਦਨੀ ਦੋ ਹਾਜ਼ਰ ਤੋਂ ਅਧਿਕ, ਰੌਣਕ ਚੰਗੀ ਹੈ। ਜੇਠ ਸੁਦੀ ਚੌਥ ਨੂੰ ਬੜਾ ਭਾਰੀ ਇਕੱਠ ਹੁੰਦਾ ਹੈ॥

੮- **ਅੰਮ੍ਰਿਤਸਰ ਗੁਰੂ ਕੇ ਮਹਿਲ** ਏਥੇ ਸਤਗੁਰੂ ਪਰਵਾਰ ਸਣੇ ਨਿਵਾਸ ਕਰਦੇ ਸਨ। ਸਵਾ ਸੌ ਦੀ ਆਮਦਨੀ। ਮਕਾਨ ਪੱਕੇ ਹਨ॥

੯- **ਥੜਾ ਸਾਹਿਬ ਅੰਮ੍ਰਿਤਸਰ** ਅਠ ਸਠ ਤੀਰਥ ਦੁਖ ਭੰਜਨੀ ਸਾਹਿਬ ਜੀ ਦੇ ਪਾਸ, ਏਥੇ ਬੈਠਕੇ ਤੀਰਥ ਦੀ ਕਾਰ ਕਢਾਯਾ, ਕਰਦੇ ਸਨ, ਖਾਸ ਸੇਵਕ ਵਜੀਰ ਖਾਂ ਅਮੀਰ ਦਾ ਜਲੋਧਰ ਦਾ ਰੋਗ ਏਥੇ ਹੀ ਹਟਾਇਆ। ਦੋ ਸੌ ਦੀ ਜਗੀਰ ਹੈ॥

੧੦- **ਲਾਚੀ ਬੇਰ (ਅੰਮ੍ਰਿਤਸਰ)** ਏਥੇ ਬੈਠਕੇ ਸੰਗਤਾਂ ਨੂੰ ਮਜੂਰੀ (ਲੋਕ ਪ੍ਲੋਕ ਦੀਆਂ ਨਿਆਮਤਾਂ ਦੀ ਬਖਸ਼ਸ਼) ਦਿਆ ਕਰਦੇ ਸੀ॥

੧੧- **ਹਰਿ ਕੀ ਪੌੜੀ (ਅੰਮ੍ਰਿਤਸਰ)** ਏਥੇ ਵਿਸ਼ਨੂੰ ਦੇਵਤਾ ਤੇ ਲੱਛਮੀਂ ਅਨੇਕ ਦਵੇਤਿਆਂ ਸਮੇਤ ਮਾਨਖੁ ਤਨ ਧਾਰਕੇ* ਤਾਲ ਦੀ ਕਾਰ ਕੱਢਦੇ ਦੇਖੇ ਤਾਂ ਗੁਰੂ

---

*ਏਹ ਤੀਰਥ ਸੰ: ੧੬੩੦ ਬਿ: ਨੂੰ ਸਤਿਗੁਰੂ ਰਾਮ ਦਾਸ ਜੀ ਨੇ ਤੀਜੇ ਸਤਿਗੁਰੂ ਅਮਰ ਦਾਸ ਜੀ ਦੇ ਹੁਕਮ ਅਨੁਸਾਰ ਪੁਟਵਾਨਾ ਅਰੰਭਿਆ ਤੇ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਨੇ ਸੰ: ੧੬੪੫ ਨੂੰ ਏਸ ਮੰਦਰ ਦੀ ਰਚਨਾ ਅਰੰਭੀ ਜੋ ਸੰ: ੧੬੫੮ ਤਕ ਤਿਆਰ ਹੋਇਆ। ਸੰ: ੧੬੬੧ ਬਿ: ਨੂੰ ਏਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਨ ਹੋਏ ਜੋ ਅੱਜ ਤੱਕ ਓਸੇ ਭਾਂਤ ਬਿਰਾਜਮਾਨ ਹਨ। ਜਦ ਏਸ ਮੰਦਰ ਦੀ ਨੀਵ ਦੀ ਇਟ ਰਖੀ ਗਈ, ਤਾਂ ਰਾਜ ਨੇ ਇੱਟ ਵਿੰਗੀ ਸਮਝਕੇ ਦੋਬਾਰਾ ਚੁਕ ਕੇ ਫੇਰ ਰਖੀ, ਜਿਸ ਪਰ ਗੁਰੂ ਸਾਹਿਬ ਜੀ ਨੇ ਫੁਰਮਾਯਾ ਕਿ ਇਹ ਅਹਿੱਲ ਨੀਂਵ ਰਖੀ ਗਈ ਸੀ, ਪਰ ਤੈਂ ਚੁਕ ਦਿਤੀ ਹੈ, ਏਹ ਭੀ ਇਕ ਵਾਰੀ ਢੈਕੇ ਫੇਰ ਬਣੇਗਾ। ਸੋ ਓਹੀ ਹੋਯਾ ਕਿ ਸੰ: ੧੮੧੪ ਬਿ: ਨੂੰ ਕਾਬਲ ਦੇ ਬਾਦਸ਼ਾਹ ਅਹਿਮਦ ਸ਼ਾਹ ਦੁਰਾਨੀ ਨੇ ਜੰਡਯਾਲੇ ਵਾਲੇ ਨਿਰੰਜਨੀਆਂ ਦੇ ਮੁਖਬਰੀ ਕਰਨੇ ਪਰ ਮੰਦਰ ਗਿਰਾ ਦਿਤਾ, ਜਿਸਨੂੰ ਫੇਰ ਪੰਥ ਖਾਲਸੇ ਨੇ ਸੰ: ੧੮੨੩ ਵਿਚ ਅਰੰਭਕੇ ਸੰ: ੧੮੩੫ ਬਿ: ਤਕ ਸੁਰ ਸਿੰਘ ਪਿੰਡ ਵਾਲੇ ਦੇਸ ਰਾਜ ਦੇ ਹਥੋਂ ਤਿਆਰ ਕਰਵਾ ਲਿਆ ਸੀ। ੧੮੬੦ ਬਿ: ਨੂੰ ਮਹਾਰਾਜੇ ਰਣਜੀਤ ਸਿੰਘ ਨੇ ਸੰਗਮਰਮਰ ਤੇ ਸੋਇਨਾ ਅਜੇਹੀ ਨੇਕ ਸਾਇਤ ਪਰ ਚੜ੍ਹਾਉਣਾ ਅਰੰਭਿਆ ਕਿ ਹੁਣ ਤਕ ਚੜ੍ਹ ਰਿਹਾ ਹੈ। ਏਸ ਤਾਲ ਦੀ ਪ੍ਰਕਰਮਾ ਦੀ ਉੱਤ੍ਰੀ ਬਾਹੀ ਸੰ: ੧੯੨੨ ਬਿ: ਨੂੰ ਰਾਜਾ ਰਣਧੀਰ ਸਿੰਘ ਆਲੂਵਾਲੀਏ ਨੇ ਸੰਗ ਮਰਮਰ ਦੀ ਓਸ ਰੁਪੱਯੇ ਨਾਲ ਸਜਵਾਈ ਜੋ ਓਸਨੂੰ ਮੋਮ ਰੱਖਣ ਬਦਲੇ ਬਾਈ ਹਜ਼ਾਰ ੨੨੦੦੦) ਤਨਖਾਹ ਲੱਗੀ ਸੀ। ਏਸ਼ੇ ਭਾਂਤ ਪੱਛੋਂ ਵਲ ਦੀ ਬਾਹੀ ਦਰਬਾਰ ਸਾਹਿਬ ਵਲੋਂ ਤੇ ਕੁਝ ਸ੍ਰਕਾਰ ਵਲੋਂ ਤਿਆਰ ਹੋਈ। ਦੱਖਣੀ ਤੇ ਪੂਰਬੀ ਬਾਹੀਆਂ ਰਾਜਾ ਰਘਬੀਰ ਸਿੰਘ ਜੀਂਦ ਵਾਲੇ ਨੇ ਸੰ: ੧੯੨੬ ਤੋਂ ਆਰੰਭ ਕਰਕੇ ਸੰ: ੧੯੪੭ ਤਕ ਤਿਆਰ ਕਰਾਈਆਂ। ਸੰ: ੧੯੫੫ ਬਿ: ਨੂੰ ਰਾਜਾ ਬਿਕ੍ਰਮਾ ਸਿੰਘ ਫ਼ਰੀਦਕੋਟ ਵਾਲੇ ਨੇ ਬਿਜਲੀ ਦੀ ਰੌਸ਼ਨੀ ਤੇ ਗੁਰੂ ਕੇ ਬਾਗ਼ ਵਿਚ ਲੰਗਰ ਦੀ ਸੇਵਾ ਕੀਤੀ, ਜਿਥੇ ਲੰਗਰ ਹੁਣ ਤਾਈਂ ਜਾਰੀ ਹੈ॥

ਸਾਹਿਬ ਨੇ ਏਹ ਸ਼ਬਦ ਉਚਾਰਿਆ (ਸੰਤਾਂ ਦੇ ਕਾਰਜ ਆਪ ਖਲੋਆ ਹਰਿ ਕੰਮ ਕਰਾਵਨ ਆਇਆ ਰਾਮ) ਹੁਣ ਓਸ ਥਾਂ ਹਰਿ ਕੀ ਪੌੜੀ ਹੈ। ਏਥੋਂ ਭੀ ਸਭ ਲੋਕ ਅੰਮ੍ਰਿਤ ਲੈਂਦੇ ਹਨ॥

੧੨- **ਹਰਿਮੰਦਰ ਸਾਹਿਬ (ਅੰਮ੍ਰਿਤਸਰ)** ਏਥੇ ਬੈਠਕੇ ਸੰਗਤ ਨੂੰ ਆਤਮ ਗਯਾਨ ਦ੍ਰਿੜਾਇਆ, ਕਰਦੇ ਸੀ। ਹੁਣ ਏਥੇ ਵਿਸਾਖੀ ਤੇ ਦੀਵਾਲੀ ਦੋ ਜੋੜ ਮੇਲੇ ਵਡੇ ਅਤੇ ਹੋਰ ਅਨੇਕ ਛੋਟੇ ਭਰਦੇ ਰਹਿੰਦੇ ਹਨ। ਕੀਰਤਨ, ਦਰਸ਼ਨ, ਮਾਇਆ ਦਾ ਪਰਵਾਹ ਹਰ ਵੇਲੇ ਰਹਿੰਦਾ ਹੈ॥

੧੩- **ਮੰਜੀ ਸਾਹਿਬ (ਅੰਮ੍ਰਿਤਸਰ)** ਏਹ ਅਸਥਾਨ ਗੁਰੂ ਕੇ ਬਾਗ਼ ਵਿਚ ਹੈ। ਏਥੇ ਬੈਠਕੇ ਸੰਗਤ ਨੂੰ ਉਪਦੇਸ਼ ਕੀਤਾ ਕਰਦੇ। ਏਥੇ ਹੁਣ ਸਿੰਘ ਸਭਾ ਦਾ ਦੀਵਾਨ ਹਰ ਹਫਤੇ ਲਗਦਾ ਹੈ॥

੧੪- **ਟਾਹਲੀ ਸਾਹਿਬ ਮੰਜੀ ਸਾਹਿਬ (ਅੰਮ੍ਰਿਤਸਰ)** ਸੰਤੋਖਸਰ ਦੇ ਕੰਢੇ ਹੈ। ਪੰਜਵੇਂ ਗੁਰੂ ਸਾਹਿਬ ਏਥੇ ਬੈਠਕੇ ਸੰਤੋਖਸਰ ਦੀ ਕਾਰ ਕੱਢਿਆ ਕਰਦੇ ਸੀ ਜੋ ਕਿ ਸੰ: ੧੬੪੫ ਬਿ: ਨੂੰ ਤਿਆਰ ਹੋਯਾ॥

੧੫- **ਗੁਰ ਮੰਦੂ ਵਡਾਲੀ** ਅੰਮ੍ਰਿਤਸਰੋਂ ੩ ਕੋਹ। ਪ੍ਰਿਥੀ ਚੰਦ ਦੇ ਸਤਾਏ ਹੋਏ ਏਥੇ ਜਾ ਰਹੇ। ਸੰਗਤ ਨੇ ਬਹੁਤ ਸੇਵਾ ਕੀਤੀ। ਛੇਵੇਂ ਸਤਗੁਰਾਂ ਦਾ ਸ਼ੁਭ ਜਨਮ ਏਥੇ ਹੀ ਹੋਯਾ, ਛੀ ਹਰਟਾਂ ਵਾਲਾ ਖੂਹਾ ਜਿਸਨੂੰ ਛਿਹੱਟਾ ਸਾਹਿਬ ਕਹਿੰਦੇ ਹਨ ਏਥੇ ਹੀ ਤਿਆਰ ਕਰਾਇਆ। ਮੇਲਾ ਬਸੰਤ ਪੰਚਮੀ ਦਾ ਹੁੰਦਾ ਹੈ। ਆਮਦਨੀ ਦੋ ਸੌ ਦੇ ਲਗ ਭਗ ਹੈ। ਗੁਰੂ ਬਿਲਾਸ ਵਿਚ ਤੇ ਸੂਰਜ ਪ੍ਰਕਾਸ਼ ਵਿਚ ਲਿਖਯਾ ਹੈ ਪ੍ਰਿਥੀ ਚੰਦ ਨੇ ਛੇਵੇਂ ਗੁਰਾਂ ਨੂੰ ਇਕ ਬ੍ਰਹਮਣ ਦੇ ਹਥੀਂ ਜ਼ੇਹਰ ਇਥੇ ਹੀ ਦਿਵਾਈ ਸੀ। ਬ੍ਰਾਹਮਣ ਖੁਦ ਹੀ ਸੂਲ ਹੋਕੇ ਮਰ ਗਿਆ ਯਥਾ (ਦੁਸ਼ਟ ਬ੍ਰਹਮਣ ਮੂਆ ਹੋਇਕੈ ਸੂਲ) ਏਸੇ ਤਰ੍ਹਾਂ ਦਾਈ ਤੋਂ ਜਹਿਰ ਦਿਵਾਈ ਜਾਣੀ ਤੇ ਜੋਗੀ ਸਪੇਰੇ ਤੋਂ ਸਰਾਪ ਛੁਡਵਾਨਾ ਲਿਖਯਾ ਹੈ, ਪਰ ਗੁਰੂ ਜੀ ਦਾ ਵਾਲ ਵਿੰਗਾ ਨਾਂ ਹੋਯਾ, ਏਸੇ ਪਾਪ ਰੂਪੀ ਚਿਤਵਨੀ ਦੀ ਚਿੰਤਾ ਵਿਚ ਪ੍ਰਿਥੀ ਚੰਦ ਚੋਲਾ ਛੋਡ ਗਿਆ ਤਾਂ ਗੁਰੂ ਜੀ ਨੇ ਅੰਮ੍ਰਿਤਸਰ ਆਕੇ ਸਾਹਿਬਜ਼ਾਦੇ ਨੂੰ ਭੀ ਇਹ ਲਿਖ ਭੇਜਿਆ, ਯਥਾ (ਤੁਮ ਘਰ ਆਵਹੁ ਮੇਰੇ ਮੀਤ। ਤੁਮਰੇ ਦੋਖੀ ਪ੍ਰਭੂ ਨਿਵਾਰੇ ਅਪਦਾ ਭਈ ਬਤੀਤ॥) ਏਸ ਅਸਥਾਨ ਦੀ ਵੱਡੀ ਮਾਨਤਾ ਹੈ॥

੧੬- **ਪਿਪਲੀ ਸਾਹਿਬ (ਅੰਮ੍ਰਿਤਸਰ)** ਜਦ ਪੰਜਵੇਂ ਗੁਰੂ ਜੀ ਗੱਦੀ ਬੈਠੇ ਪ੍ਰਿਥੀ ਚੰਦ ਨੇ ਮਸੰਦਾਂ ਨੂੰ ਪ੍ਰੇਰ ਕੇ ਕਾਰ ਭੇਟ ਦਸਵੰਧ ਦੀ ਮਾਯਾ ਤਾਂ ਆਪ ਰੱਖਣੀ ਸ਼ੁਰੂ ਕਰ ਦਿੱਤੀ ਤੇ ਲੰਗਰ ਦਾ ਖਰਚ ਗੁਰੂ ਜੀ ਦਿੰਦੇ ਰਹੇ। ਏਸ ਅਜੋਗ ਕੰਮ ਨੂੰ ਰੋਕਣ ਲਈ ਭਾਈ ਗੁਰਦਾਸ, ਭਾਈ ਬੁੱਢਾ ਜੀ ਤੇ ਭਾਈ ਬਹਿਲੋ, ਭਾਈ ਭਗਤੂ ਆਦਿਕ ਸਯਾਣੇ ਸਿੱਖਾਂ ਨੇ ਏਥੇ ਸ਼ਾਹੀ ਸੜਕ ਉਤੇ ਏਸ ਪਿਪਲੀ ਹੇਠ ਬੈਠਕੇ ਗੁਰੂ ਕੀ ਕਾਰ ਭੇਟ ਲੈਣੀ ਅਰੰਭੀ ਸੀ, ਤਾਂ ਲੰਗਰ ਚਲਣ ਲੱਗਾ। ਏਸ ਕਰਕੇ ਏਹ ਅਸਥਾਨ ਪੂਜਨੀਕ ਹੈ। ਬਸੰਤ ਪੰਚਮੀ ਨੂੰ ਮੇਲਾ ਲਗਦਾ ਹੈ। ਆਮਦਨੀ ਥੋੜੀ ਹੈ॥

੧੭- **ਰਾਮਸਰਤੀਰਥ (ਅੰਮ੍ਰਿਤਸਰ)** ਏਥੇ ਏਕਾਂਤ ਅਸਥਾਨ ਬੈਠਕੇ ਸੁਖਮਨੀ ਸਾਹਿਬ ਦਾ ਉਚਾਰਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ। ਹੁਣ ਏਹ ਤਾਲ ਪੱਕਾ, ਗੁਰਧਾਮ ਬੜੀ ਰੌਣਕ ਪਰ ਹੈ, ਪੰਥ ਖਾਲਸੇ ਨੇ ਏਸ ਜ਼ਮੀਨ ਨੂੰ ਪਵਿੱਤ੍ਰ ਸਮਝਕੇ ਏਥੇ ਰਾਮਗੜ੍ਹ ਸੰ: ੧੮੨੯ ਵਿਚ ਕਿਲਾ ਬਣਾਕੇ ਮੁਸਲਮਾਨ ਬਾਦਸ਼ਾਹ ਦੀ ਫੌਜ ਨਾਲ ਅਨੇਕ ਜੰਗ ਕੀਤੇ ਕਿਲਾ ਨਾ ਛੱਡਿਆ ਕਿਲੇ ਦੇ ਚੁਫੇਰੇ ਖੇਤੀ ਬੀਜੀ ਜੋ ਰਾਮ ਰੌਣੀ ਨਾਮ ਮਸ਼ਹੂਰ ਹੋਈ। ਏਹ ਤਾਲ ਪੱਕਾ ਮਹੰਤ ਗੁਲਾਬ ਸਿੰਘ ਦੀ ਪ੍ਰੇਰਨਾ ਨਾਲ ਸੰਗਤ ਨੇ ਸੰਮਤ ੧੯੧੨ ਬਿ: ਨੂੰ ਅਧੂਰਾ ਪਿਆ ਪੂਰਾ ਕਰਾਇਆ ਤੇ ਗੁਰਦਵਾਰਾ ਬਨਯਾ। ਕਿਲਾ ਸ੍ਰਕਾਰੋਂ ਨੇ ਸੰ: ੧੯੨੯ ਬਿ: ਨੂੰ ਢਹਾ ਕੇ ਸਾਫ ਕਰਾ ਦਿੱਤਾ॥

੧੮- **ਗੁਰ ਮੰਦਰ ਤਰਨ ਤਾਰਨ ਸਾਹਿਬ** ਏਹ ਮੰਦਰ, ਤੀਰਥ ਤੇ ਸ਼ੈਹਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰ: ੧੬੪੭ ਬਿ: ਨੂੰ ਰਚਾਏ, ਏਥੇ ਗੁਰੂ ਕੇ ਬਚਨ ਦ੍ਵਾਰਾ ਅਨੇਕ ਜੁਜਾਮੀ ਰਾਜੀ ਹੋਣ ਕਰਕੇ ਨਾਮ ਤਰਨ ਤਾਰਨ ਦੂਖ ਨਿਵਾਰਨ ਹੋਯਾ॥

੧੯- **ਮੰਜੀ ਸਾਹਿਬ ਤਰਨ ਤਾਰਨ** ਏਥੇ ਬੈਠਕੇ ਤੀਰਥ ਤਰਨ ਤਾਰਨ ਦੀ ਕਾਰ ਕਢਾਇਆ ਕਰਦੇ ਸੀ। ਮਜੂਰਾਂ ਨੂੰ ਮਜੂਰੀ ਤੇ ਸੰਗਤ ਨੂੰ ਸਤ ਮਾਰਗ ਦਾ ਉਪਦੇਸ਼ ਦਿਆ ਕਰਦੇ ਸੀ॥

੨੦- **ਕੂਆ ਸਾਹਿਬ ਤਰਨ ਤਾਰਨ** ਏਹ ਕੂਆ ਤਿਆਰ ਕਰਾਕੇ ਵਰ ਦਿਤਾ ਏਸਦਾ ਜਲ ਕੁਸ਼ਟ ਆਦਿਕ ਰੋਗ ਖੋਏਗਾ॥

੨੧- **ਦੂਖ ਨਿਵਾਰਨ** ਏਥੇ ਕਦੇ ਛਪੜ ਵਿਚੋਂ ਗੁਰੂ ਜੀ ਦੇ ਬਚਨ ਅਨੁਸਾਰ ਜਲ

ਪਾਨ ਇਸ਼ਨਾਨ ਕਰਕੇ ਅਨੇਕ ਦੁਖੀਏ ਰਾਜੀ ਹੋਣੇ ਕਰ ਏਸਦਾ ਨਾਮ ਦੂਖ ਨਿਵਾਰਨ ਮਸ਼ਹੂਰ ਹੋ ਗਿਆ, ਸੰਗਤ ਨੇ ਮੰਦਰ ਤਾਲ ਪੱਕੇ ਬਨਵਾ ਦਿਤੇ। ਏਹ ਅਸਥਾਨ ਖਾਰੇ ਪਿੰਡ ਪਾਸ ਹੈ॥

੨੨- **ਸਰਹਾਲੀ ਪਿੰਡ ਗੁਰਦ੍ਵਾਰਾ** ਸਿੱਖੀ ਸੇਵਕੀ ਦਾ ਦੌਰਾ ਕਰਦੇ ਹੋਏ ਜਦ ਏਥੇ ਆਕੇ ਉਤ੍ਰੇ ਤਾਂ ਕਨਫਟੇ ਜੋਗੀਆਂ ਨੂੰ ਸਿਖਾਏ ਹੋਏ ਲੋਗਾਂ ਨੇ ਗੁਰੂ ਜੀ ਦੀ ਸੇਵਾ ਕਰਨ ਦੀ ਥਾਂ ਨਿਰਾਦਰੀ ਕੀਤੀ, ਜਿਸ ਤੋਂ ਰੰਜ ਹੋਕੇ ਇੱਕ ਇੱਟ ਦੇ ਚਾਰ ਟੁਕੜੇ ਕਰ ਸ੍ਰੀ ਗੁਰੂ ਜੀ ਨੇ ਪਿੰਡ ਦੀ ਚੌਹੀਂ ਪਾਸੀਂ ਸੁਟਵਾ ਦਿਤੇ, ਤਿੰਨਾਂ ਪੱਤੀਆਂ ਦੇ ਪੈਂਚਾਂ ਨੇ ਤਾਂ ਬਾਬੇ ਬੁਢੇ ਜੀ ਦੇ ਆਖੇ ਤੋਂ ਓਹ ਤਿੰਨੇ ਟੁਕੜੇ ਲਿਆਕੇ ਗੁਰੂ ਸਾਹਿਬ ਜੀ ਦੇ ਅੱਗੇ ਰੱਖਕੇ ਚਰਨ ਫੜ ਲੀਤੇ, ਇੱਕ ਨਾ ਆਇਆ। ਸੋ ਹੁਣ ਤਕ ਤਿੰਨ ਪੱਤੀਆਂ ਦੀ ਜ਼ਮੀਨ ਤਾਂ ਸਰ ਸਬਜ਼ ਤੇ ਚੌਥੀ ਦੀ ਕਲਰ ਪਈ ਹੈ। ਏਥੇ ਗੁਰਦ੍ਵਾਰੇ ਕਥਾ ਕੀਰਤਨ ਦੀ ਚੰਗੀ ਰੌਣਕ ਹੈ। ਜ਼ਮੀਨ ਮਾਫ਼ੀ ਹੈ॥

# ਸ੍ਰੀ ਤਰਨ ਤਾਰਨ ਧਾਮ ਦੀ ਕਥਾ

ਸੰ: ੧੬੪੪ ਬਿ: ਨੂੰ ਜਦ ਅਨੇਕ ਸਿਦਕੀ ਸਿੱਖਾਂ ਦੀ ਪ੍ਰਾਰਥਨਾ ਮੰਨਕੇ ਸ੍ਰੀ ਗੁਰੂ ਅਰਜਨ ਦੇਵ ਜੀ ਏਸ ਦੇਸ ਦਾ ਦੌਰਾ ਕਰਦੇ ਹੋਏ ਖਾਰੇ ਪਿੰਡ ਦੀ ਜੂਹ ਵਿਚ ਪੁੱਜੇ ਤਾਂ ਏਸ ਖਰੇ ਸੁਹਾਵਨੇ ਸੁਭਾਗ ਜੰਗਲ ਵਿਚ ਇਕ ਸਾਫ ਜਲ ਦਾ ਟੋਭਾ ਭਰਿਆ ਹੋਇਆ ਸੀ, ਟੋਭੂ ਨਾਮ ਜਿਸ ਵਿਚ ਕੋਈ ਕੌੜ੍ਹੀ ਡੁੱਬਕੇ ਮਰ ਗਿਆ ਸੀ, ਓਸ ਵਿਚ ਪਾਲੀ ਨ੍ਹਾ ਰਹੇ ਸੀ। ਚੌਧਰੀ ਟੇਕੂ ਨੇ ਝਿੜਕ ਕੇ ਮੁੰਡਿਆਂ ਨੂੰ ਆਖਿਆ ਕਿਤੇ ਡੁੱਬ ਨਾ ਜਾਇਓ। ਮੁੰਡਿਆਂ ਨੇ ਜਵਾਬ ਦਿਤਾ- ਗੁਰੂ ਸੰਸਾਰ ਸਮੁੰਦਰ ਤੋਂ ਤਾਰਦੇ ਹਨ, ਏਥੇ ਕਿਉਂ ਡੁੱਬਣ ਦੇਣਗੇ ? ਅਸੀ ਤਰਨਾ ਜਾਣਦੇ ਹਾਂ। ਟੇਕੂ ਨੇ ਫੇਰ ਆਖਿਆ ਕਿ ਏਹ ਟੋਭਾ ਤਰਨ ਤਾਰਨ ਹੈ, ਏਹ ਨਿਰਛਲ ਕੁਦਰਤੀ ਬਚਨ ਸੁਣ ਕੇ ਗੁਰੂ ਜੀ ਖਾਸੇ ਵਿਚੋਂ ਉੱਤਰ ਬੈਠੇ, ਇਕ ਬੇਰੀ ਦੀ ਛਾਯਾ ਹੇਠ ਸੰਗਤ ਭੀ ਬੈਠ ਗਈ, ਹਰ ਚਰਚਾ ਦਾ ਪਰਚਾ ਹੋਣ ਲੱਗਾ, ਗੁਰੂ ਸਾਹਿਬ ਕ੍ਰਿਪਾਲਤਾ ਦੀ ਭਰੀ ਹੋਈ ਨਿਗਾਹ ਨਾਲ ਏਧਰ ਓਧਰ ਤੱਕ ਰਹੇ ਸੀ, ਇਕ ਅਮ੍ਰੀਕਾ ਨਾਮ ਪੈਂਚ ਬੋਲਿਆ ਮਹਾਰਾਜ ! ਆਪ ਏਧਰ ਓਧਰ ਜੋ ਗੌਰ ਨਾਲ ਤੱਕ ਰਹੇ ਹੋ, ਏਹਦਾ ਕੀ ਕਾਰਣ ਹੈ ? ਗੁਰੂ ਜੀ ਨੇ ਫਰਮਾਯਾ ਭਾਈ ਸਿੱਖੋ ! ਏਥੇ ਇਕ ਵੱਡੀ ਭਾਰੀ ਰੌਣਕ ਵਾਲੀ ਨਗਰੀ ਬਸੇਗੀ, ਏਹ ਸੁਣਕੇ ਖਾਰੇ ਪਿੰਡ ਦੇ ਭੋਲੇ ਪੈਂਚ ਨੇ ਹੱਥ ਜੋੜਕੇ ਅਰਜ ਕੀਤੀ ਓਹ ਨਗਰੀ ਹੁਣੇ ਕਿਉਂ ਨਹੀਂ ਬਸਾ

ਲੈਂਦੇ, ਬਚਨ ਤਾਂ ਆਪਦਾ ਪੂਰਾ ਹੋਣਾ ਹੀ ਹੈ, ਐਸਾ ਨਾਂ ਹੋਵੇ ਕਿ ਕੋਈ ਮੁਸਲਮਾਨ ਜਾਲਮ ਵਸਾਕੇ ਸਾਨੂੰ ਭੀ ਦੁਖ ਦੇਵੇ। ਹੁਣ ਗੁਰੂ ਜੀ ਨੇ ਓਹਨਾਂ ਦੀ ਸ਼ਰਧਾ ਤੇ ਰਜ਼ਾਮੰਦੀ ਦੇਖਕੇ ਨੂਰਦੀਨ ਤਹਸੀਲਦਾਰ ਨੂੰ ਜੋ ਏਸ ਪਰਗਣੇ ਦਾ ਹਾਕਮ ਸੀ- ਬੁਲਾ ਲੀਤਾ, ਓਸਨੇ ਬੜੀ ਖੁਸ਼ੀ ਨਾਲ ਮੋੜ੍ਹੀ ਗਡਾ ਕੇ ਠੱਡੇ ਬੰਦੀ ਕਰਾ ਦਿੱਤੀ, ਅਰਦਾਸਾ ਸੋਧਕੇ ਨਾਮ ਤਰਨ ਤਾਰਨ ਰਖਿਆ। ਗੁਰੂ ਜੀ ਨੇ ਫਰਮਾਯਾ ਕਿ ਏਸ ਤਾਲਾਬ ਵਿਚ ਕੁਸ਼ਟੀ ਲੋਗ ਤੇ ਹਮੇਸ਼ ਇਸ਼ਨਾਨ ਸੇਵਾ ਕਰਨ ਵਾਲੇ ਭੀ ਨਿਰੋਗਤਾ ਪਾਉਣਗੇ, ਤਾਹੀਂ ਹੁਣ ਅਨੇਕ ਜੁਜਾਮੀ ਓਸ ਤੀਰਥ ਨੂੰ ਸੇਉਂਦੇ ਹਨ। ਏਸ ਪ੍ਰਕਾਰ ਗੁਰੂ ਕੇ ਪ੍ਰਤਾਪ ਨਾਲ ਬਹੁਤ ਸ਼ਤਾਬੀ ਏਹ ਕਸਬਾ ਵੱਸ ਗਿਆ, ਸੰ: ੧੬੪੭ ਬਿ: ਨੂੰ ਜਦ ਗੁਰੂ ਸਾਹਿਬ ਨੇ ਓਸ ਤਾਲਾਬ ਨੂੰ ਕੱਚੇ ਤੋਂ ਪੱਕਾ ਕਰਣ ਲਈ ਆਵੇ ਤਿਆਰ ਕਰਾਏ ਤਾਂ ਇੱਟਾਂ ਚੰਗੀਆਂ ਪੱਕੀਆਂ, ਨੂਰਦੀਨ ਸਰਾਇ ਬਨਵਾ ਰਹਿਆ ਸੀ, ਭਾਵੇਂ ਓਹ ਗੁਰੂ ਕਾ ਪ੍ਰੇਮੀ ਸੀ, ਪਰ ਲੋੜ ਅਧਕ ਹੋਣ ਕਰ ਓਸਨੇ ਗੁਰੂ ਕੇ ਆਵੇ ਦੀਆਂ ਇੱਟਾਂ ਉਠਵਾਕੇ ਆਪੇ ਆਪਣੀ ਸਰਾਇ ਨੂੰ ਲਾ ਲਈਆ, ਓਸਦੇ ਏਸ ਅਜੋਗ ਕੰਮ ਨੂੰ ਦੇਖਕੇ ਸਿੱਖ ਕ੍ਰੋਧ ਹੋਏ, ਤਾਂ ਬਚਨ ਹੋਯਾ ਭਾਈ ਸਿੱਖੋ ਧੀਰਜ ਕਰੋ, ਡਰੋ ਨਹੀਂ, ਏਹੋ ਇੱਟਾਂ ਏਸੇ ਥਾਉਂ ਗੁਰੂ ਕੇ ਸਿੱਖ ਏਥੇ ਤਾਲ ਨੂੰ ਲਾ ਲੈਣਗੇ, ਬਲਕੇ ਹੋਰ ਭੀ ਇੱਟਾਂ ਪੱਥਰ ਇਨ੍ਹਾਂ ਦੇ ਨਾਲ ਆ ਜਾਏਗਾ। ਏਹ ਬਚਨ ਸੁਣਕੇ ਸਿੱਖਾਂ ਦੇ ਮਨ ਨੂੰ ਧੀਰਜ ਆ ਗਿਆ। ਸੰ: ੧੮੩੫ ਬਿ: ਤੋ ਉਨ੍ਹਾਂ ਹੀ ਇੱਟਾ ਨਾਲ ਸ੍ਰਦਾਰ ਬੁੱਧ ਸਿੰਘ ਪੁਰੀਏ ਨੇ ਏਸ ਪ੍ਰਗਣੇ ਦਾ ਹਾਕਮ ਮਾਲਕ ਹੋ ਕੇ ਏਸ ਤਲਾਉ ਦੀਆਂ ਪੌੜੀਆਂ ਬਨਵਾਈਆਂ, ਜਿਸ ਜਗ੍ਹਾ ਮੋੜ੍ਹੀ ਗੱਡੀ ਗਈ ਸੀ ਓਸ ਵੇਲੇ ਪਹਲੇ ਤਾਂ ਸਿੱਖਾਂ ਨੇ ਇਕ ਕਚਾ ਮੰਜੀ ਸਾਹਿਬ ਤੇ ਕੋਠਾ ਬਨਵਾ ਰਖਿਆ ਸੀ ਓਸ ਦੀ ਸੇਵਾ ਝਾੜੂ ਚਰਾਗ ਦੀ ਸਭ ਤੋਂ ਪਹਲਾ ਮੋਹਰ ਸਿੰਘ ਜਿਮੀਂਦਾਰ ਉੜਾਕੇ ਪਿੰਡ ਵਾਲਾ ਕਰਦਾ ਰਿਹਾ। ਫੇਰ ਓਸੇ ਪਾਸ ਮਾਣੋ ਚਾਹਿਲ ਗੁਰਸਾ ਸਿੰਘ ਆ ਰਹੇ, ਓਸ ਸਮੇਂ ਦੇ ਸਿੱਖਾਂ ਨੂੰ ਜਿਤਨੀ ਸੇਵਾ ਭਗਤੀ ਪਿਆਰੀ ਸੀ ਓਤਨੀ ਮਾਯਾ ਪਿਆਰੀ ਨਹੀਂ ਸੀ ਸਗੋਂ ਜੋ ਲਾਂਭਾਂ ਦੇ ਪਿੰਡਾਂ ਤੋਂ ਉਗਰਾਹੀ ਕਰਕੇ ਲਿਆਉਂਦੇ ਓਸ ਨਾਲ ਅੰਨ ਬਸਤ੍ਰ ਸਭਨੂੰ ਦਿੰਦੇ ਰਹਿੰਦੇ, ਏਸੇ ਭਾਂਤ ਇਕ ਅਰੋੜਾ ਮਤਾਬ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠੀ ਆ ਠਹਿਰਿਆ, ਇਕ ਹੋਰ ਭਾਈ ਜੋਧ ਸਿੰਘ ਬ੍ਰਾਹਮਨ ਏਹਨਾਂ ਦਾ ਸਾਥੀ ਆਯਾ ਹੋਇਆ, ਜਿਸਨੇ ਸੰਗਤ ਨੂੰ ਪ੍ਰੇਰਕੇ ਇਕ ਅਸਵਾਰਾ ਗੁਰੂ ਗ੍ਰੰਥ ਸਾਹਿਬ ਜੀ ਦਾ ਲੈ ਆਂਦਾ, ਜਿਸਦਾ ਗ੍ਰੰਥੀ ਭਾਈ ਮਤਾਬ ਸਿੰਘ ਜੀ

ਨੂੰ ਕੀਤਾ ਗਿਆ ਜੋ ਓਹੋ ਪਾਠ ਕਰਦਾ ਰਹਿਆ ਭਾਈ ਜੋਧ ਸਿੰਘ ਨੇ ਸਿੰਘਾਂ ਦੇ ਰਾਜ ਰੋਕਣ ਸਮੇਂ ਐਡੀ ਡਾਢੀ ਹਿੰਮਤ ਕੀਤੀ ਕਿ ਅਸਥਾਨ ਦੀ ਮੈਹਮਾਂ ਫੈਲਾਕੇ ਡੇਢ ਹਜ਼ਾਰ ਰੁਪਏ ਦੀ ਆਮਦਨੀ ਸਿੱਖਾਂ ਸ੍ਰਦਾਰਾ ਤੋਂ ਕਰ ਦਿਤੀ, ਓਸਨੂੰ ਪੰਜੇ ਸਿੱਖ ਵੰਡਕੇ ਛਕਦੇ ਛਕਾਉਂਦੇ ਰਹੇ ਤਦੋਂ ਨੂੰ ਮਹਾਰਾਜਾ ਰੰਜੀਤ ਸਿੰਘ ਦਾ ਪ੍ਰਤਾਪ ਚਮਕਣੇ ਲਗਾ ਓਹਨਾਂ ਨੇ ਤਿੰਨ ਹਜ਼ਾਰ ਦੀ ਜਾਗੀਰ ਮਕਾਨ ਬਨ ਜਾਨੇ ਵਾਸਤੇ ਅਰਦਾਸ ਕਰਾਈ ਏਹ ਸਭ ਆਮਦਨੀ ਚੜ੍ਹਤ ਸਮੇਤ ਪੰਜੇ ਪੱਤੀਆਂ ਵੰਡਕੇ ਖਰਚਦੇ ਰਹੇ ਓੜਕ ਜਦ ਸ੍ਰਕਾਰ ਅੰਗ੍ਰੇਜ਼ੀ ਦਾ ਰਾਜ ਹੋਯਾ ਤਾਂ ਹੀਨ ਹਿਆਤ ਵਿਚ ਧੀਰੇ ਧੀਰੇ ਜ਼ਬਤ ਹੋ ਗਈ ਬਾਕੀ ਤਿੰਨ ਹਜ਼ਾਰ ਦੀ ਮਹਾਰਾਜੇ ਵਾਲੀ ਹੁਣ ਤਕ ਕਾਯਮ ਹੈ ਜਿਸ ਵਿਚੋਂ ਹੁਣ ਚਾਰ ਪੰਜ ਹਜ਼ਾਰ ਦੀ ਆਮਦਨੀ ਹੈ ਬਾਕੀ ਚੜ੍ਹਤ ਦੀ ਆਮਦਨੀ ਮਿਲਕੇ ਜੋ ਚਾਰ ਸੌ ਇਕਵੰਜਾ ਮੁਰਾਦਪੁਰੇ ਪਿੰਡ ਤੋਂ, ੯੭) ਤਰਨ ਤਾਰਨ ਤੋਂ ਓਹ ਭੀ ਭਾਈ ਬਸਤੀ ਰਾਮ ਦੀ ਉਲਾਦ ਦੇ ਹੱਥੋਂ ਇਉਂ ਵੰਡੀ ਜਾਂਦੀ ਹੈ ੫੦ ||=) ਪੁਜਾਰੀਆਂ ਨੂੰ ੨੭|||) ਝਾੜੀ ਬ੍ਰਦਾਰਾਂ ਨੂੰ ੧੭) ਨਗਾਰਚੀਆਂ ਨੂੰ ੩੬) ਰਬਾਬੀਆਂ ਨੂੰ ੪੦) ਧੂਪ ਦੀਪ ਕਰਨ ਵਾਲਿਆਂ ਨੂੰ ੨੭ ||) ਬ੍ਰਾਹਮਣਾਂ ਨੂੰ ਤਿੰਨ ਹਜ਼ਾਰ ਬਸਤੀ ਰਾਮ ਦੀ ਸਮਾਧ ਜੋ ਲਾਹੌਰ ਕਿਲੇ ਦੇ ਪਾਸ ਹੈ ਤਿੰਨ ਹਜ਼ਾਰ ਚੁਰਾਸੀ ਰੁਪਏ ਦੋ ਆਨੇ ਜੁਜਾਮੀਆਂ ਦੇ ਲੰਗਰ ਵਾਸਤੇ ਦੋ ਹਜ਼ਾਰ ਦੋ ਸੌ ਪਚਾਸ ਰੁਪਏ ਦੋ ਪੈਸੇ ਦ੍ਰਬਾਰ ਸਾਹਿਬ ਦੇ ਲੰਗਰ ਵਾਸਤੇ ਹੋਰ ਤਿੰਨ ੨ ਰੁਪੇ ਫੀ ਜੁਜਾਮੀ ਨੂੰ ਗੁਜਾਰਾ ਏਸ ਸ਼ਰਤ ਪਰ ਮਿਲਦਾ ਹੈ ਕਿ ਉਹ ਸ਼ੈਹਰ ਵਿਚ ਮੰਗਣ ਨਾ ਜਾਵੇ ਏਹੋ ਜੇਹੇ ਸਭ ਖਰਚ ਕੱਢਕੇ ਅਤੇ ੪੫੧) ਮੁਰਾਦਪੁਰੇ ਪਿੰਡ ਤੋਂ ੯੭) ਰੁਪੈ ਤਰਨ ਤਾਰਨ ਸਾਹਿਬ ਜੋ ਆਮਦਨੀ ਹੈ ਏਹ ਪੈਹਲੇ ਪੁਜਾਰੀ ਆਪੇ ਵੰਡ ਲੈਂਦੇ ਸਨ ਕੁਛ ਸਾਲ ਏਸ ਗੁਰਧਾਮ ਦੀ ਨਿਗਰਾਨੀ ਬੰਦੋਬਸਤ ਖਰਚ ਆਮਦਨੀ ਤਕਸੀਮ ਮੁਰੰਮਤ ਸਭ ਸ੍ਰਬਰਾਹ ਸੀ. ਆਈ. ਈ. ਆਨਰੇਰੀ ਮਾਜਿਸਟ੍ਰੇਟ ਦਰਜਾ ਅੱਵਲ ਰੂੜ ਸਿੰਘ ਨੁਸ਼ੈਹਰੇ ਵਾਲੇ ਦੇ ਵਸ ਵਿਚ ਰਿਹਾ ਹੋਰ ਆਮਦਨੀ ਚੜ੍ਹਤ ਵਗੈਰੇ ਦੀ ਸਭ ਗੋਲਕ ਵਿਚ ਜਮਾਂ ਹੁੰਦੀ ਹੈ ਜੋ ੧੫੦੦੦) ਦੇ ਲਗ ਭਗ ਸਾਲ ਦੀ ਹੈ ਪੁਜਾਰੇ ਏਥੋਂ ਦੇ ਸੁਨਾਰੇ ਬ੍ਰਾਹਮਣ ਜਿਮੀਦਾਰ ਕੰਬੋ ਕਹਾਰ ਜਾਤੀ ਦੇ ਹਨ ਏਹਨਾਂ ਵਿਚੋਂ ਇਕ ਆਦਮੀ ਵਾਰੀ ਸੁੱਧਾ ਅੱਠ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਮੰਦਰ ਵਿਚ ਬੈਠਾ ਚੌਰ ਕਰਦਾ ਰੈਂਹਦਾ ਹੈ ਦੂਜਾ ਹਿਸੇਦਾਰ ਓਹਨੂੰ ਬਦਲਦਾ ਹੈ। ਪੁਜਾਰੀਆਂ ਦੀਆਂ ਅਨੀਤੀਆਂ ਤੇ ਵੈਲਦਾਰੀਆਂ ਅਤੇ ਧਾਰਮਕ ਅਸੂਲਾਂ ਦੀ

ਪਾਬੰਦੀ ਤੇ ਧਰਮ ਪਰਚਾਰ ਵੱਲੋਂ ਗਫ਼ਲਤ ਦੇ ਕਾਰਨ ਪੰਥ ਵਿਚ ਗੁਰ ਅਸਥਾਨ ਸੁਧਾਰ ਦੀ ਜੋ ਲੈਹਰ ਸ਼ੁਰੂ ਹੋਈ, ਉਸਦੇ ਜੱਥੇਦਾਰ ਸ੍ਰੀ ਮਾਨ ਭਾਈ ਤੇਜਾ ਸਿੰਘ ਜੀ ਭੁਚਰ ਜੇਹੜੇ ਓਹਨਾਂ ਦਿਨਾਂ ਵਿਚ ਸ੍ਰੀ ਅਕਾਲ ਤਖਤ ਜੀ ਦੇ ਭੀ ਜੱਥੇਦਾਰ ਸਨ। ਤਾਰੀਖ ੧੪ ਮੱਘਰ ਸੰ: ੧੯੭੭ ਮੁਤਾਬਕ ੨੬ ਜਨਵਰੀ ੧੯੨੭ ਨੂੰ ਅਕਾਲੀ ਜੱਥੇ ਸਮੇਤ ਸੁਧਾਰ ਖਾਤਰ ਪੁੱਜੇ, ਅੱਗੋਂ ਪੁਜਾਰੀਆਂ ਨੇ ਗੁੰਡੇ ਤੇ ਬਦਮਾਸ਼ ਇਕਤ੍ਰ ਕਰ ਰੱਖੇ ਸਨ ਉਨਾਂ ਨੇ ਧੋਖੇ ਨਾਲ ਖਾਲਸੀ ਜੀ ਨੂੰ ਸ੍ਰੀ ਹਰਮੰਦਰ ਜੀ ਵਿਚ ਸੱਦਕੇ ਅਕਾਲੀ ਸਿੰਘਾਂ ਉਤੇ ਗੰਡਾਸਿਆਂ ਤੇ ਛਵੀਆਂ ਨਾਲ ਹਮਲਾ ਕਰ ਦਿਤਾ ਜਿਸ ਨਾਲ ਸ੍ਰੀ ਮਾਨ ਭਾਈ ਹਜਾਰਾ ਸਿੰਘ ਅਦੀਨਪੁਰ ਜ਼ਿਲਾ ਅੰਮ੍ਰਿਤਸਰ ਤੇ ਸ੍ਰੀ ਭਾਈ ਹੁਕਮ ਸਿੰਘ ਜੀ ਵਸਾਊ ਕੋਟ ਜ਼ਿਲਾ ਗੁਰਦਾਸਪੁਰ ਵਾਲੇ ਸ਼ਹੀਦ ਹੋ ਗਏ, ਉਸੇ ਦਿਨ ਅਕਾਲੀ ਜੱਥੇ ਦਾ ਕਬਜ਼ਾ ਹੋ ਗਿਆ, ਸੋ ਹੁਣ ਏਹ ਗੁਰਧਾਮ ਸਿੱਖ ਧਰਮ ਦੀ ਨਿਯਮਾਵਲੀ ਅਨੁਸਾਰ ਗੁਰੂ ਪੰਥ ਦੇ ਪ੍ਰਬੰਧ ਹੇਠ ਹੈ ਤੇ ਇਕ ਪੰਥਕ ਕਮੇਟੀ ਇਸਦਾ ਪ੍ਰਬੰਧ ਕਰ ਰਹੀ ਹੈ, ਸਾਰੀਆਂ ਖਰਾਬੀਆਂ ਦਾ ਹੁਣ ਸੁਧਾਰ ਹੋ ਗਿਆ ਹੈ ਤੇ ਕਥਾ ਕੀਰਤਨ ਵਖਯਾਨਾਂ ਦਾ ਬੜਾ ਹੀ ਅਨੰਦ ਬਣਿਆ ਰੈਂਹਦਾ ਹੈ॥

## ਤੀਰਥ ਪ੍ਰਸੰਗ

ਏਸ ਤਾਲ ਦੀ ਲੰਬਾਈ ਦੋ ਸੌ ਬਾਰਾਂ ਗਜ ਚੌੜਾਈ ਦੋ ਸੌ ਅਠ ਗਜ ਡੂੰਘਾਈ ਬਾਰਾਂ ਗਜ ਪੌੜੀਆਂ ਉਨੀ ਵੀਹਵਾਂ ਵੱਡਾ ਪੌੜ ਪ੍ਰਕ੍ਰਮਾਂ ਇਕ ਮੀਲ ਦੋ ਸੌ ਬਾਈ ਗਜ ਏਹ ਤੀਰਥ ਚੌਰਾਸੀ ਬਿਘੇ ਵਿਚ ਹੈ ਸੰ: ੧੯੧੬ ਬਿ: ਨੂੰ ਜਬ ਖਾਲਸੇ ਨੇ ਏਸ ਦੇਸ ਤੇ ਕਬਜਾ ਕੀਤਾ ਤਦੋਂ ਸਰਦਾਰ ਬੁਧ ਸਿੰਘ ਫੈਜੁਲਾ ਪੁਰੀਏ ਸਿੰਘ ਪੁਰੀਆਂ ਦੀ ਮਿਸਲ ਦੇ ਮਾਲਕ ਦਾ ਏਸ ਪ੍ਰਗਣੇ ਪਰ ਕਬਜਾ ਹੋਇਆ ਓਸਨੇ ਆਵੇ ਲੁਟੇ ਜਾਨ ਦੀ ਕਥਾ ਸੁਣਕੇ ਏਸ ਤੀਰਥ ਨੂੰ ਪੱਕਾ ਬਨਾਉਣ ਲਈ ਬੁੰਗਿਆਂ ਵਾਸਤੇ ਜਿਸ ਭਾਓ ਨੂਰਦੀਨ ਇੱਟਾਂ ਲੈ ਗਿਆ ਸੀ ਓਸੇ ਭਾਉ ਓਸਦੀ ਸਰਾਂਇ ਤੇ ਮਹਲਾਂ ਦੀਆਂ ਇਟਾਂ ਲਿਆਕੇ ਏਸ ਤੀਰਥ ਨੂੰ ਲਾਕੇ ਗੁਰੂ ਜੀ ਦਾ ਬਚਨ ਸੁਫਲਾ ਕੀਤਾ ਫੇਰ ਸਿੱਖਾਂ ਸ੍ਰਦਾਰਾਂ ਨੂੰ ਜ਼ਮੀਨ ਬੁੰਗਿਆਂ ਵਾਸਤੇ ਜਿਤਨੀ ਕਿਸੇ ਨੇ ਚਾਹੀ ਦੇ ਦਿੱਤੀ ਫੇਰ ਆਪ ਬਹੁਤ ਸਾਰੇ ਆਵੇ ਚੜ੍ਹਾਕੇ ਏਸ ਤਾਲ ਵਾਸਤੇ ਇਟਾਂ ਤਿਆਰ ਕਰਾਈਆਂ ਤੇ ਤਾਲ ਦੀ ਖੁਦਾਈ ਕਰਾਈ ਭਾਵੇਂ ਸ੍ਰਦਾਰ ਬੁੱਧ ਸਿੰਘ ਨੇ ਏਸਦੀ ਚਨਾਈ ਬਹੁਤ ਸਾਰੀ ਕਰਾਈ ਪਰ ਸਿਰੇ ਨ ਚੜ੍ਹਾਈ

ਕਿਉਂਕਿ ਮਹਾਰਾਜੇ ਰਣਜੀਤ ਸਿੰਘ ਨੇ ਏਸ ਦਾ ਮੁਲਕ ਜੋ ਸਤ ਲੱਖ ਦਾ ਮਾਝੇ ਦੁਆਬੇ ਵਿਚ ਸੀ ਖੋਹ ਲਿਆ ਤੇ ਏਸਨੂੰ ਫੜਨਾ ਚਾਹਿਆ ਏਹ ਭਜਕੇ ਸਤਲੁਜ ਤੋਂ ਪਾਰ ਅੰਗ੍ਰੇਜ਼ੀ ਰਾਜ ਆਪਨੇ ਅਲਾਕੇ ਵਿਚ ਚਲਾ ਗਿਆ ਬਾਕੀ ਤਲਾਓ ਮਹਾਰਾਜੇ ਰਣਜੀਤ ਸਿੰਘ ਨੇ ਤੇ ਕੌਰ ਨੌ ਨਿਹਾਲ ਸਿੰਘ ਤੇ ਮਹਾਰਾਜੇ ਸ਼ੇਰ ਸਿੰਘ ਨੇ ਪੂਰਾ ਕੀਤਾ॥

# ਪ੍ਰਸੰਗ ਮੰਦਰ

ਏਹ ਗੁਰਧਾਮ ਦਾ ਮੰਦਰ ਪੈਹਲੇ ਕੋਠੇ ਦੀ ਕਤਾ ਪਰ ਮੰਜੀ ਸਾਹਿਬ ਬਣਯਾ ਹੋਯਾ ਸੀ ਫੇਰ ਸੰ: ੧੮੮੧ ਬਿ: ਵਿਚ ਸ਼ੇਰੇ ਪੰਜਾਬ ਨੇ ਬਨਾਇਆ ਜੋ ਹੁਨ ਮੌਜੂਦ ਹੈ ਏਸਦੇ ਉਤੇ ਜੋ ਸੋਨਾ ਚੜਿਆ ਹੋਯਾ ਹੈ ਏਹ ਸੰ: ੧੮੯੨ ਬਿ: ਨੂੰ ਸ਼ੁਰੂ ਹੋਯਾ ਮਹਾਰਾਜਾ ਰਣਜੀਤ ਸਿੰਘ ਤੇ ਕੌਰ ਜੀ ਸੋਇਨੇ ਦੀ ਸੇਵਾ ਕਰਦੇ ਰਹੇ ਏਸੇ ਸਾਲ ਮਹਾਰਾਜ ਨੇ ਏਥੇ ਆਕੇ ਦਰਸ਼ਨ ਕੀਤੇ ਤੀਰਥ ਦੀ ਮਹਿਮਾਂ ਸੁਨ ਕੇ ਅਸ਼ਨਾਨ ਕਰ ਸਵਾ ਮਣ ਸੋਇਨਾ ਕੇਵਲ ਏਸੇ ਮੰਦਰ ਪਰ ਝੜਾਉਨ ਲਈ ਅਰਦਾਸ ਕਰਾਯਾ ਜੋ ੨੦੧੪੮੮੦) ਬੀਸ ਲਾਖ ਚੌਦਾਂ ਹਜ਼ਾਰ ਅੱਠ ਸੌ ਅੱਸੀ ਰੁਪਯੇ ਦਾ ਸੀ ਏਹ ਸਭ ਸੋਇਨਾਂ ਮੰਦਰ ਪਰ ਚੜ੍ਹਾਏ ਜਾਨ ਦੀ ਸੇਵਾ ਗਯਾਨੀ ਗੁਰਮੁਖ ਸਿੰਘ ਦੇ ਸਪੁਰਦ ਹੋਈ ਸਵਾਇ ਏਸਤੋਂ ਇਕ ਮਣ ਸੋਇਨਾ ਏਸੇ ਮੰਦਰ ਉੱਤੇ ਚੜਾਉਨ ਲਈ ਕੌਰ ਜੀ ਨੇ ਹੋਰ ਅਰਦਾਸ ਕਰਾਇਆਂ ਤੇ ਬਹੁਤ ਤਾਕੀਦ ਕੀਤੀ ਕਿ ਏਹ ਗੁਰ ਮੰਦਰ ਚਰਣਾਂ ਤੋਂ ਲੈਕੇ ਚੋਟੀ ਤਕ ਸਾਰਾ ਹੀ ਸੋਨੇ ਨਾਲ ਸਜਾਇਆ ਜਾਏ ਕੁਝ ਤਾਂ ਗਿਆਨੀ ਗੁਰਮੁਖ ਸਿੰਘ ਦੀ ਘੌਲ ਕੁਝ ਤ੍ਰਿਸਨਾ ਵਸ ਹੋਨੇ ਕਰਕੇ ਅਜੇ ਥੋੜਾ ਹੀ ਸੋਇਨਾ ਇਸ ਮੰਦਰ ਪਰ ਚੜ੍ਹਿਆ ਸੀ ਸੰ: ੧੮੯੬ ਨੂੰ ਤਾਂ ਮਹਾਰਾਜ ਗੁਰ ਲੋਕ ਨੂੰ ਜਾ ਬਸੇ ਸੰ: ੧੮੯੭ ਬਿ: ਨੂੰ ਡੋਗਰਿਆਂ ਦੇ ਹੱਥੋਂ ਦਗ਼ੇ ਨਾਲ ਕੌਰ ਸਾਹਿਬ ਮਾਰਿਆ ਗਿਆ ਬਾਕੀ ਸਭ ਸੋਇਨਾ ਗਬਨ ਹੋ ਗਿਆ ਬਲਕਿ ਏਸੇ ਕੌਰ ਸਾਹਿਬ ਨੇ ਜੋ ਤਰਨ ਤਾਰਨ ਸਾਹਿਬ ਦੇ ਤੀਰਥ ਦੀ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਦੀ ਪ੍ਰਕਰਮਾਂ ਸੰਗੇ ਮਰਮਰ ਨਾਲ ਤਿਯਾਰ ਕਰਾਉਨ ਵਾਸਤੇ ਜੋ ੨੭੦੦੦੦੦) ਸਤਾਈ ਲਾਖ ਰੁਪਯਾ ਦੇ ਕੇ ਅਪਨੇ ਮਾਤਬਰ ਜੋਧ ਪੁਰ ਭੇਜੇ ਸਨ ਨਾਲ ਹੀ ਤਿੰਨ ਸੌ ਗੱਡਾ ਜੁਵਲ ਦਾ ਭੇਜਿਆ ਸੀ ਤਦ ਓਹ ਓਥੋਂ ਪੱਥਰ ਲੱਦਕੇ ਤੁਰੇ ਅਜੇ ਤਿੰਨ ਮੰਜਲਾਂ ਹੀ ਆਏ ਸਨ ਕੌਰ ਜੀ ਦੇ ਮਾਰੇ ਜਾਨ ਦੀ ਖਬਰ ਜਾ ਪਹੁੰਚੀ ਰਾਜ ਵਿਚ ਰੌਲਾ ਪੈ ਗਿਆ

ਓਹ ਰੁਪਯਾ ਤੇ ਪੱਥਰ ਕੁਝ ਤਾਂ ਕਾਰਦਾਰ ਦਬ ਬੈਠੇ ਬਾਕੀ ਦਾ ਗਡਿਆਂ ਵਾਲੇ ਰਾਹ ਵਿਚ ਹੀ ਸਿਟਕੇ ਆਪੋ ਆਪਣੇ ਘਰਾਂ ਨੂੰ ਤੁਰ ਗਏ ਕਿਸੇ ਨੇ ਕਿਸੇ ਨੂੰ ਕੁਝ ਨਾ ਪੁਛਿਆ* ॥ ਪਰ ਖੇਤੀ ਨੂੰ ਮਾਰਨ ਵਾਲੇ ਗੋਲਿਆਂ ਦੀ ਤਰਾਂ ਗਿਆਨੀ ਜੀ ਭੀ ਏਹਨਾਂ ਰਕਮਾਂ ਦੇ ਗਬਨ ਕਰਨ ਵਾਲੇ ਓਸੇ ਭਾ ਲੁਟੇ ਪੁਟੇ ਗਏ ਜਿਸ ਭਾ ਰਕਮਾਂ ਆਈਆਂ ਸਨ ਬਲਕਿ ਗਿਆਨੀ ਜੀ ਦੀ ਜਾਨ ਭੀ ਬੜੀ ਕਸ਼ਟਾਂ ਨਾਲ ਵੈਰੀਆਂ ਦੇ ਹੱਥੋਂ ਨਿਕਲੀ ॥

## ਪ੍ਰਸੰਗ ਰੌਣਕ ਗੁਰਧਾਮ ਦੀ

ਸ੍ਰੀ ਤਰਨ ਤਾਰਨ ਸਾਹਿਬ ਦੇ ਗੁਰ ਮੰਦਰ ਉਤੇ ਭਾਵੇਂ ਅਧਕ ਸੋਇਨਾ ਤਾਂ ਸ਼ੇਰੇ ਪੰਜਾਬ ਵਲੋਂ ਹੀ ਲੱਗਾ ਹੈ ਪਰ ਹੋਰ ਭੀ ਬਹੁਤ ਸਾਰੇ ਸਿੱਖਾਂ ਸ੍ਰਦਾਰਾਂ ਨੇ ਝੜਾਇਆ ਹੈ ਜੈਸੇ ਕਿ ਸੋਲਾਂ ਹਜ਼ਾਰ ਦਾ ਸੋਇਨਾ ਕਰਮ ਸਿੰਘ ਗੰਢ ਖਤ੍ਰੀ ਨੇ ਤੇ ਬਾਰਾਂ ਹਜ਼ਾਰ ਦਾ ਸੋਇਨਾ ਸ੍ਰਦਾਰ ਸੰਤ ਸਿੰਘ ਰਸੂਲ ਪੁਰੀਏ ਨੇ ਸੱਠ ਹਜ਼ਾਰ ਦਾ ਸੋਇਨਾ ਤੇ ਸੁਫੈਦ ਪੱਥਰ ਓਸੇ ਕਰਮ ਸਿੰਘ ਗੰਢ ਨੇ ਝੜਾਯਾ ਫੇਰ ਜਦ ਸੰ: ੧੮੯੮ ਈ: ਚਾਰ ਅਪ੍ਰੈਲ ਨੂੰ ਏਸੇ ਗੁਰ ਮੰਦਰ ਦੇ ਗੁੰਬਜ ਉਤੇ ਬਿਜਲੀ ਡਿੱਗੀ ਸੀ ਓਦੋਂ ਜਿਤਨਾ ਟੁਟ ਭੱਨ ਦੀ ਮੁਰੰਮਤ ਉਤੇ ਖਰਚ ਹੋਯਾ ਓਹ ਸਭ ਸੋਇਨੇ ਤੇ ਪੱਥਰ ਸਮੇਤ ਦਰਬਾਰ ਤਰਨ ਤਾਰਨ ਸਾਹਿਬ ਵਲੋਂ ਬਣਿਆ ਤਦੋਂ ਭੀ ਪੰਜ ਹਜ਼ਾਰ ਰੁਪਏ ਦੀ ਸੇਵਾ ਕਰਮ ਸਿੰਘ ਗੰਢ ਨੇ ਕਰਾਈ ਨਾਲੇ ਏਸੇ ਦੇ ਭਾਈ ਕਾਹਨ ਨੇ ਬਾਰਾਂ ਹਜ਼ਾਰ ਰੁਪਿਆ ਖਰਚ ਕੇ ਸੰ: ੧੮੯੨ ਈ: ਵਿਚ ਦਰਸ਼ਨੀ ਡਿਉਢੀ ਬਣਵਾਈ ਸੀ ॥

## ਪ੍ਰਸੰਗ ਆਬਾਦੀ

ਪਹਿਲੇ ਏਹ ਪਿੰਡ ਨਿੱਕਾ ਜੇਹਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵਸਾਇਆ ਸੀ ਜੋ ਹੁਣ ਚੰਗੀ ਤੋਂ ਚੰਗੀ ਰੌਣਕ ਵਾਲਾ ਕਸਬਾ ਹੋ ਗਿਆ,

---

*ਏਸੇ ਭਾਂਤ ਜਦ ਸਰਦਾਰ ਹਰੀ ਸਿੰਘ ਨਲੂਏ ਬਹਾਦਰ ਨੇ ਸਵਾ ਮਣ ਪੱਕਾ ਸੋਇਨਾ ਅਕਾਲ ਬੁੰਗੇ ਝੜਾਉਣ ਲਈ ਅਰਦਾਸ ਕਰਾਕੇ ਗਿਆਨੀਆਂ ਦੇ ਸਪੁਰਦ ਕੀਤਾ ਓਹ ਭੀ ਪੂਰਾ ਨਾਂ ਲਗਿਆ ਗਿਆਨੀ ਗੁਰਮੁਖ ਸਿੰਘ ਹੀ ਖਾ ਗਿਆ ਕਿਉਂਕਿ ਓਧਰ ਹਰੀ ਸਿੰਘ ਸ਼ਹੀਦ ਹੋ ਗਿਆ ਏਧਰ ਪੁਤ੍ਰਾਂ ਵਿਚ ਝਗੜਾ ਛਿੜ ਗਿਆ ਏਹਨਾਂ ਤੇਹਾਂ ਰਕਮਾਂ ਦੀ ਪੜਤਾਲ ਜਦ ਮਹਾਰਾਜਾ ਸ਼ੇਰ ਸਿੰਘ ਨੇ ਕਰਨੀ ਚਾਹੀ ਤਾਂ ਗਿਆਨੀ ਗੁਰਮੁਖ ਸਿੰਘ ਨੇ ਸੰਧਾ ਵਾਲੀਏ ਸ੍ਰਦਾਰਾਂ ਨੂੰ ਚੁਕ ਕੇ ਓਸੇ ਨੂੰ ਮਰਵਾ ਦਿੱਤਾ ਜਿਸ ਪਾਪ ਦਾ ਫਲ ਰਾਜੇ ਹੀਰਾ ਸਿੰਘ ਨੇ ਚਖਾਇਆ ਕਿ ਗਿਆਨੀਆ ਦਾ ਘਰ ਬਾਰ ਬਰਬਾਦ ਕਰ ਸੁਟਿਆ ॥

ਸੰ: ੧੮੪੬ ਈ: ਨੂੰ ਪਹਿਲੇ ਸ੍ਰਕਾਰੀ ਤਹਿਸੀਲ ਬਨੀ ਫੇਰ ਸੰ: ੧੮੬੫ ਈ: ਨੂੰ ਥਾਨ ਕਾਯਮ ਹੋਯਾ ਫੇਰ ੧੮੬੬ ਈ: ਨੂੰ ਜੁਜਾਮੀਆ ਦਾ ਮਕਾਨ ਬਣਯਾ ੧੮੯੮ ਈ: ਨੂੰ ਹਸਤਪਤਾਲ ਖੁਲ੍ਹ ਗਿਆ ਤੇ ਕਮੇਟੀ ਘਰ ਬਨਿਆ ਸੰ: ੧੮੯੬ ਈ: ਮੈਹਕਮਾਂ ਮੁਨਸਫੀ ਦਾ ਕਾਯਮ ਹੋਯਾ ਸੰ: ੧੯੦੧ ਈ: ਨੂੰ ਦੂਜਾ ਤਲਾਓ ਲੱਗਾ ਅਤੇ ਵੱਡੇ ਤੀਰਥ ਦੀ ਵੱਡੀ ਸੀਖ ਜੋ ਸੰ: ੧੮੮੫ ਬਿ: ਨੂੰ ਕੌਰ ਸਾਹਿਬ ਨੇ ਬਨਵਾਈ ਸੀ ਫੇਰ ਸੰ: ੧੯੬੨ ਬਿ: ਨੂੰ ਜਦ ਭਾਰੀ ਭੂਚਾਲ ਨਾਲ ਹੋਰ ਸੈਂਕੜੇ ਮਕਾਨ ਡਿਗੇ ਸਨ ਏਸ ਸੀਂਖ ਦੀ ਭੀ ਇਕ ਮਜਲ ਗਿਰ ਗਈ ਸੀ ਜੋ ਫੇਰ ਸੰ: ੧੯੬੮ ਬਿ: ਨੂੰ ਦਰਬਾਰ ਸਾਹਿਬ ਵਲੋਂ ਤਿਆਰ ਹੋਈ॥

## ਪ੍ਰਸੰਗ ਬੁੰਗਿਆਂ ਦਾ
## ਜੋ ਤੀਰਥ ਦੀ ਪ੍ਰਕਰਮਾਂ ਵਿਚ ਹਨ

(੧) ਝੰਡਾ ਬੁੰਗਾ ਕੌਰ ਨੌ ਨਿਹਾਲ ਸਿੰਘ ਨੇ ਸੰ: ੧੮੮੮ ਬਿ: ਕੋ ਬਨਵਾਕੇ ਨਿਸ਼ਾਨ ਸਾਹਿਬ ਸਮੇਤ ਬਨਕੇ ਸੰ: ੧੮੯੭ ਬਿ: ਕੋ ਓਸ ਦੇ ਗਿਰ ਜਾਨੇ ਕਰਕੇ ਫੇਰ ਮਹਾਰਾਜੇ ਸ਼ੇਰ ਸਿੰਘ ਨੇ ਅਗਿੜ ਝੰਡਾ ਸਾਹਿਬ ਮਕਾਨ ਸਮੇਤ ਤਿਆਰ ਕਰਾਇਆ ਹੈ। (੨) ਅਟਾਰੀ ਵਾਲੇ ਸ੍ਰਦਾਰ। (੩) ਗੰਡੀ ਵਿੰਡ ਵਾਲੇ ਸ੍ਰਦਾਰਾਂ ਦਾ। (੪) ਮਾਨਾ ਵਾਲੀਆਂ ਦਾ। (੫) ਸੁਨਾਰੇ ਸਿੱਖਾਂ ਦਾ। (੬) ਮੋਹਰ ਸਿੰਘ ਮਲਵਈ ਦਾ। (੭) ਕੈਰੋਂ ਵਾਲੇ ਸਿੰਘਾਂ ਦਾ। (੮) ਕੇਸਰਾ ਸਿੰਘ ਕੰਬੋ। (੯) ਕਰਮ ਸਿੰਘ ਚੀਚੇ ਵਾਲੇ ਦਾ। (੧੦) ਕਰਨਲ ਜੁਆਲਾ ਸਿੰਘ ਬੁੰਡਾਲੇ ਵਾਲੇ ਦਾ। (੧੧) ਮਿਨ੍ਹਾਲੇ ਵਾਲੇ ਸ੍ਰਦਾਰਾਂ ਦਾ। (੧੨) ਗੁਲਾਬ ਸਿੰਘ ਕਲਕਤੇ ਵਾਲੇ ਦਾ। (੧੩) ਹਕੂਮਾ ਸਿੰਘੀਆਂ ਦਾ। (੧੪) ਜੁਆਲਾ ਸਿੰਘ ਭੜਾਨੀਏ ਦਾ। (੧੫) ਭਾਈ ਦਿਆਲ ਸਿੰਘ ਨਿਰਮਲੇ ਦਾ। (੧੬) ਪਸ਼ੌਰੀਏ ਸਿਖਾਂ ਦਾ। (੧੭) ਸ੍ਰਦਾਰ ਹਰੀ ਸਿੰਘ ਨਲੂਏ ਦਾ। (੧੮) ਸੌਲ੍ਹਾਂ ਵਾਲੀਆਂ ਦਾ। (੧੯) ਠੱਟੀ ਪਿੰਡ ਵਾਲੇ ਸ੍ਰਦਾਰਾਂ ਦਾ। (੨੦) ਝਬਾਲੀਏ ਭਗਵਾਨ ਸਿੰਘ ਦਾ। (੨੧) ਮਾਰ ਖੋਰਾਂ ਦਾ। (੨੨) ਧੱਨਾ ਸਿੰਘ ਮਲਵਈ ਦਾ। (੨੩) ਮੂਰਤਾਂ ਵਾਲਾ। (੨੪) ਮੱਲੂ ਵਾਲੀਆਂ ਦਾ। (੨੫) ਰੰਗਰੇਟੇ ਸਿੱਖਾਂ ਦੇ ੫ ਬੁੰਗੇ। (੨੬) ਨਾਮ ਧਾਰੀਆਂ ਦਾ। (੨੭) ਨਿਰਮਲੇ ਧਰਕਤ (ਸੰਤਾਂ ਦਾ। (੨੮) ਫੂਲਾ ਸਿੰਘ ਅਕਾਲੀ ਦਾ। (੨੯) ਸਿਰ੍ਹਾਲੀ ਵਾਲੇ ਦਾ। (੩੦) ਹੌਰਾਂ ਵਾਲੇ ਸੰਤਾਂ ਦਾ। (੩੧) ਅਪਰੇ ਵਾਲੇ ਮੋਹਰ ਸਿੰਘ ਨਿਰਮਲੇ ਦਾ। (੩੨) ਦਲ ਸਿੰਘ ਨਾਈ ਦਾ। (੩੩) ਕਾਹਨ ਸਿੰਘ ਮਜੀਠੀਏ ਦਾ। (੩੪) ਜੋਧ ਸਿੰਘ ਨਿਹੰਗ ਦਾ। (੩੫) ਚਹਿਲੀਏ ਵਾਲੇ ਮਹੰਤ

ਦਾ।(੩੬) ਸਰਹਾਲੇ ਵਾਲੇ ਸੰਤਾਂ ਦਾ।(੩੭) ਦਮੋਦਰ ਦਾਸ।(੩੮) ਬ੍ਰਹਮਬੂਟੇ ਦਾ।(੩੯) ਕਮੋਆਂ ਦਾ।(੪੦) ਨੈਣਾਂ ਸਿੰਘ ਨਿਹੰਗ ਦਾ।(੪੧) ਹੁਕਮਾ ਸਿੰਘ ਤ੍ਰਖਾਨ ਦਾ। (੪੨) ਬਸੰਤ ਸਿੰਘ ਮਿਸਤ੍ਰੀ ਦਾ। (੪੩) ਚਿੱਟਾ ਬੁੰਗਾ। (੪੪) ਲੈਹਣਾਂ ਸਿੰਘ ਮਜੀਠੀਏ ਦਾ।(੪੫) ਰਾਜਾ ਸੂਰਤ ਸਿੰਘ ਮਜੀਠੀਏ ਦਾ।(੪੬) ਕਾਹਨ ਗੜ੍ਹੀਏ ਸ੍ਰਦਾਰਾਂ ਦਾ। (੪੭) ਹੁਕਮ ਸਿੰਘ ਨਿਰਮਲੇ ਦਾ। (੪੮) ਨੂਰ ਮੈਹਲੀਆਂ ਦਾ। (੪੯) ਤਾਰਾ ਸਿੰਘ ਨਿਰਮਲੇ ਦਾ। (੫੦) ਗਿਆਨੀਆਂ ਦਾ। (੫੧) ਸਰਾਈਆਂ ਦਾ।(੫੨) ਡੱਲੇ ਵਾਲੀਆਂ ਦਾ।(੫੩) ਨਿਰਮਲੇ ਸੰਤਾਂ ਦਾ। (੫੪) ਅਦਲੀ ਵਾਲੇ ਸ੍ਰਦਾਰਾਂ ਦਾ।(੫੫) ਰਾਮ ਗੜ੍ਹੀਆਂ ਦਾ।(੫੬) ਗੰ੍ਰਥੀਆਂ ਦਾ।(੫੭) ਢੋਟੀਆਂ ਪਿੰਡ ਦਾ।(੫੮) ਤੋਸ਼ੇ ਖਾਨੀਏਂ ਹੀਰਾ ਸਿੰਘ ਦਾ।(੫੯) ਜੱਸੇ ਸਿੰਘ ਦਾ। (੬੦) ਛਬੀਲੀਆਂ ਦਾ। (੬੧) ਗਡਵਈਆਂ ਦਾ। (੬੨) ਨਾਈਆਂ ਦਾ। (੬੩) ਮੰਜੀ ਸਾਹਿਬ। (੬੪) ਭੰਗਾਲੇ ਵਾਲੇ ਸਰਦੂਲ ਸਿੰਘ ਨਿਰਮਲੇ ਮਹੰਤ ਦਾ। (੬੫) ਮਤਾਬ ਸਿੰਘ ਬਰਕਤ ਦਾ। ਮਿਸ਼ਰਾ ਸਿੰਘ ਰਾਗੀ ਦਾ। ਏਹ ਬੁੰਗੇ ਬੜੀ ਰੌਣਕ ਵਾਲੇ ਸਨ ਹੁਣ ਖੋਲੇ ਪਏ ਹਨ॥

੨੩- **ਚੋਲਾ ਪਿੰਡ ਦਰਬਾਰ ਸਾਹਿਬ** ਪਹਿਲਾਂ ਇਸ ਪਿੰਡ ਦਾ ਨਾਉਂ ਭੈਨੀ ਸੀ ਚੌਧ੍ਰੀ ਦਾਨੇ ਸੰਧੂ ਦੀ ਇਸਤ੍ਰੀ ਸੁਖਾਂ ਸਵੇਰੇ ਹੀ ਚੂਰੀ ਕੁਟਕੇ ਗੁਰੂ ਸਾਹਿਬ ਵਾਸਤੇ ਲੈ ਆਈ ਗੁਰੂ ਸਾਹਿਬ ਬੋਲੇ ਮਾਈ ਏਹ ਚੋਲ੍ਹਾ ਲੈ ਆਈ ਹੈਂ, ਕੁਝ ਮੰਗ, ਓਸ ਬੇਨਤੀ ਕੀਤੀ ਕਿ ਮੈਨੂੰ ਪੁਤ੍ਰ ਬਖ਼ਸ਼ੋ ਜਿਸ ਕਰਕੇ ਮੇਰਾ ਨਾਮ ਰਹੇ ਤਾਂ ਬਚਨ ਹੋਯਾ ਕਿ ਏਸ ਪਿੰਡ ਦਾ ਨਾਮ ਹੀ ਚੋਲ੍ਹਾ ਤੇਰਾ ਪੁਤ੍ਰ ਹੋਯਾ ਏਹ ਤੇਰਾ ਪੁਤ੍ਰ ਅਮਰ ਰਹੇਗਾ ਓਸ ਦਿਨ ਤੋ ਏਸ ਪਿੰਡ ਦਾ ਨਾਮ ਚੋਲ੍ਹਾ ਪੈ ਗਿਆ ਜਦ ਪੰਥ ਖਾਲਸੇ ਨੇ ਏਸ ਮੁਲਕ ਨੂੰ ਫਤੇ ਕੀਤਾ ਤਾਂ ਸ੍ਰ: ਜਸਾ ਸਿੰਘ ਆਲੂਵਾਲੀਏ ਨੇ ਏਸ ਗੁਰ ਧਾਮ ਦੇ ਸੇਵਾਦਾਰ ਸਾਧੂ ਰਾਮ ਉਦਾਸੀ ਸੰਤ ਨੂੰ ਏਹ ਪਿੰਡ ਮਾਫ਼ੀ ਦੇ ਦਿਤਾ ਹੁਣ ਚਾਰ ਹਜ਼ਾਰ ਰੁਪਿਆ ਨਕਦ ਹਜ਼ਾਰ ਬਿਘੇ ਜ਼ਮੀਨ ਬਿਸਵੇ ਦੀ ਅਤੇ ਬੜੈਲ ਪਿੰਡ ਇਕ ਬਾਗ਼ ਸਿੱਖਾਂ ਦਾ ਦਿੱਤਾ ਹੋਯਾ ਏਸ ਗੁਰ ਧਾਮ ਦੇ ਨਾਮ ਹੈ ਸੰ: ੧੯੨੫ ਬਿ: ਨੂੰ ਏਥੋਂ ਦੇ ਮਹੰਤ ਸਨ ਸੁਖ ਦਾਸ ਦਾ ਲੰਗ੍ਰ ਚਲਦਾ ਦੇਖਕੇ ਜਿਲੇ ਵਾਲੇ ਵਰਚ ਸਾਹਿਬ ਦੇ ਮਹੰਤ ਨੂੰ ਢਾਈ ਸੌ ਦਾ ਲਿਖਤ ਤੇ ਨੇਕੀ ਦੀ ਚਿੱਠੀ ਲਾਟ ਸਾਹਿਬ ਤੋਂ ਦਿਵਾ ਕਰ ਦਰਬਾਰੀ ਬਣਾ ਦਿਤਾ ਜਿਸ ਕਰਕੇ ਹੁਣ ਭੀ ਏਥੋਂ ਦਾ ਮਹੰਤ ਸੰਤਦਾਸ ਦਰਬਾਰੀ ਹੈ॥

੨੪- **ਛਾਪਰੀ ਪਿੰਡ** ਸਰਹਾਲੀ ਤੋਂ ਇਕ ਕੋਹ, ਏਥੇ ਭਾਈ ਹੇਮਾਂ ਕੂਏ ਪਰ ਸੁਖਮਨੀ ਸਾਹਿਬ ਦਾ ਪਾਠ ਕਰਦਾ ਹੋਯਾ ਚਕੀ ਪੀਸਕੇ ਭੁੱਖਿਆਂ ਨੂੰ ਰੋਟੀ ਦਿੰਦਾ ਸੀ। ਤਾਂ ਗੁਰੂ ਜੀ ਦੇਖ ਸੁਣਕੇ ਬਹੁਤ ਖੁਸ਼ ਹੋਏ ਅਤੇ ਏਹ ਸ਼ਬਦ ਉਚਾਰਿਆ "ਭਲੀ ਸੁਹਾਵੀ ਛਾਪਰੀ ਜਾਮਹਿ ਹਰ ਗੁਣ ਗਾਏ। ਕਿਤਹੀ ਕਾਮਨ ਧਉਲਹਰ ਜਿਤ ਹਰਿ ਬਿਸਰਾਏ" ਗੁਰੂ ਜੀ ਨੇ ਏਥੇ ਠਹਿਰ ਕੇ ਭਾਈ ਹੇਮੇ ਆਦਿਕ ਬਹੁਤ ਸਿੱਖਾਂ ਨੂੰ ਬ੍ਰਹਮ ਗਯਾਨ ਦੇ ਕੇ ਤਾਰਿਆ ਆਮਦਨੀ ਇਕ ਕੂਆ ਮਾਫੀ॥

੨੫- **ਕਰਤਾਰ ਪੁਰ ਥੰਮ ਸਾਹਿਬ** ਸੰ: ੧੬੫੩ ਬਿ: ਨੂੰ ਏਹ ਕਸਬਾ ਗੁਰੂ ਅਰਜਨ ਸਾਹਿਬ ਜੀ ਨੇ ਬਸਾਇਆ, ਪੁਜਾਰੀ ਉਦਾਸੀ, ਜਾਗੀਰ ਡੇਢ ਹਜ਼ਾਰ ਦੀ ਲੰਗਰ ਵਾਸਤੇ ਹੈ ਅਤੇ ਪੈਂਤਾਲੀ ਹਜ਼ਾਰ ਦੀ ਜਾਗੀਰ ਸੋਢੀ ਸਾਹਿਬਾਂ ਨੂੰ ਹੈ ਚੜ੍ਹਤ ਕਾਰ ਭੇਟ ਦੀ ਆਮਦਨੀ ਏਸ ਤੋਂ ਵੱਖਰੀ ਪਹਿਲਾਂ ਏਥੇ ਕਾਠ ਦਾ ਥੰਮ ਸੀ *ਜੋ ਕਿ ਤੁਰਕਾਂ ਨੇ ਜਲਾ ਦਿਤਾ ਸੰ: ੧੮੧੩ ਬਿ: ਨੂੰ ਫੇਰ ਪੰਥ ਨੇ ਬਣਵਾ ਦਿਤਾ ਜੋ ਹੁਣ ਪੂਜਨੀਕ ਹੈ॥

੨੬- **ਗੰਗਸਰ ਕੂਆ (ਜਲੰਧਰ)** ਏਹ ਕੂਆ ਮਾਤਾ ਗੰਗਾ ਜੀ ਨੇ ਸੰ: ੧੬੫੬ ਬਿ: ਨੂੰ ਲਗਵਾਯਾ ਪੰਜਵੇਂ ਗੁਰੂ ਨੇ ਵਰ ਦਿਤਾ ਕਿ ਏਥੇ ਗੰਗਾ ਨਿਵਾਸ ਕਰੂਗੀ ਜਲ ਪਾਨ ਇਸ਼ਨਾਨ ਕਰਨ ਵਾਲੇ ਗੰਗਾ ਤੋਂ ਅਧਕ ਫਲ ਪਾਉਨਗੇ ਹੁਣ ਏਥੇ ਹਰ

---

*ਇਕ ਕਹਾਣੀ ਐਉ ਹੈ। ਏਥੇ ਕਿਸੇ ਪੀਰ ਦੀ ਕਬਰ ਪਾਸ ਇਕ ਬਹੁਤ ਪੁਰਾਣੀ ਟਾਲੀ ਸੀਸਮ ਖੜੀ ਸੀ ਗੁਰੂ ਜੀ ਨੇ ਕਟਾਕੇ ਮੰਦ੍ ਉਤੇ ਚੜਾਉਣ ਵਾਸਤੇ ਲਟੈਣ ਬਣਵਾਈ ਚੜਾਉਣ ਲਗੇ ਤਾਂ ਅੰਦਾਜੇ ਤੋਂ ਇਕ ਹਥ ਭਰ ਘਟ ਹੋਈ ਕਾਰੀਗਰ ਏਸ ਸ਼ਰਮ ਦਾ ਮਾਰਯਾ ਮਰਨ ਲਗਾ ਤਾਂ ਗੁਰੂ ਜੀ ਜਪਜੀ ਸਾਹਿਬ ਦਾ ਪਾਠ ਕਰ ਰਹੇ ਸਨ ਜਲਦਾ ਛਿਟਾ ਦੇਕੇ ਬੋਲੇ ਹੇ ਬ੍ਰਿਛ ਜਿਸ ਭਾਂਤ ਤੂੰ ਜੰਗਲ ਵਿਚ ਆਪਣੀ ਮਰਜੀ ਸੇ ਵਧਦਾ ਰਿਹਾ ਹੈਂ ਹੁਣ ਸਾਡੇ ਕਹੇ ਇਕ ਹਥ ਵਧ ਜਾਹ ਲਟੈਣ ਵਧ ਗਈ ਗੁਰੂ ਜੀ ਨੇ ਫ਼ਰਮਾਯਾ ਏਸਨੇ ਸਾਡਾ ਬਚਨ ਮੰਨਿਆ ਹੈ ਭਾਰ ਹੇਠ ਨਾ ਦਿਓ ਪੂਜਨੀਕ ਥੰਮ ਬਣਾਕੇ ਖੜਾ ਕਰ ਦਿਓ ਸੋ ਖੜਾ ਕੀਤਾ ਗਿਆ ਦੂਜੀ ਕਹਾਵਤ ਹੈ। ਜਦ ਏਸ ਟਾਲੀ ਨੂੰ ਕਟਣ ਲਗੇ ਤਾਂ ਤਰਖਾਣ ਨੂੰ ਭਾਰੀ ਭੈ ਹੋਇਆ ਤੇ ਟਾਲੀ ਵਿਚੋਂ ਲਹੂ ਟਪਕਿਆ ਗੁਰੂ ਜੀ ਨੇ ਸਤ ਨਾਮ ਕਹਿਕੇ ਜਲ ਛਿੜਕਿਆ ਤਾਂ ਦੁਧ ਟਪਕਨੇ ਲਗਾ ਅਤੇ ਤ੍ਰਖਾਣ ਭੀ ਨਿਡਰ ਹੋ ਗਏ ਫੇਰ ਜਦ ਸੰਨ ੧੮੧੩ ਬਿ: ਨੂੰ ਅਹਿਮਦ ਸ਼ਾਹ ਦੁਰਾਨੀ ਬਾਦਸ਼ਾਹ ਲਸਕਰ ਲੈਕੇ ਏਸ ਦੇਸ ਆਇਆ ਤਾ ਜਲੰਧ੍ਰ ਦੇ ਹਾਕਮ ਨਾਸਰ ਅਲੀਖਾਂ ਵਗੈਰਾ ਦੇਸੀ ਮੁਸਲਮਾਨਾ ਨੇ ਏਹ ਚੁਗਲੀ ਉਗਲੀ ਕਿ ਏਹ ਥੰਮ ਸਾਡੇ ਪੀਰ ਦੀ ਟਾਲੀ ਬਢੀ ਹੈ ਜਿਸਤੋਂ ਸਾਡੀ ਤੇ ਪੀਰ ਦੀ ਭਾਰੀ ਨਿਰਾਦਰੀ ਹੈ ਓਸਦਾ ਹੁਕਮ ਨਾਲ ਮੁਸਲਮਾਨਾ ਨੇ ਕਰਤਾਰ ਪੁਰ ਨੂੰ ਲੁਟ ਪੁਟ ਕੇ ਥੰਮ ਸਾਹਿਬ ਜਲਾ ਦਿਤਾ ਹੋਰ ਬਹੁਤ ਬਿਅਦਬੀ ਕੀਤੀ। ਸੋਢੀ ਵਡਭਾਗ ਸਿੰਘ ਜੋ ਓਸ ਵੇਲੇ ਏਥੋਂ ਦਾ ਮਾਲਕ ਸੀ ਓਹ ਆਪਣੇ ਪ੍ਰਵਾਰ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੱਥਾ ਦਾ ਸੀ ਜਿਸਨੂੰ ਲੈਕੇ ਪਹਾੜਾਂ ਵਿਚ ਜਾ ਲੁਕਿਆ ਫੇਰ ਜਦ ਦੁਰਾਨੀਆਂ ਦਾ ਲਸ਼ਕਰ ਮੁੜ ਗਿਆ -

ਵੇਲੇ ਸੰਗਤ ਗੁਰੂ ਕੀ ਰੌਣਕ ਰਖਦੀ ਹੈ ਬਸਾਖੀ ਨੂੰ ਬੜਾ ਭਾਰੀ ਮੇਲਾ ਲਗਦਾ ਹੈ ਆਮਦਨੀ ਦੋ ਸੌ ਦੀ ਹੈ॥

੨੭- **ਚਬੱਚਾ ਸਾਹਿਬ** ਕਰਤਾਰ ਪੁਰ ਏਥੇ ਛੇਵੇਂ ਗੁਰੂ ਇਸ਼ਨਾਨ ਕਰਦੇ ਹੋਏ ਬਾਲਾਂ ਨਾਲ ਚੋਹਲ ਕੀਤਾ ਕਰਦੇ ਸਨ ਹੁਣ ਤਖਾਣਾਂ ਦੇ ਮਹਲੇ ਧਰਮ ਸਾਲ ਵਿਚ ਹੈ ਆਮਦਨੀ ਚੜ੍ਹਤ ਦੀ ਏਥੇ ਪੰਜਵੇਂ ਗੁਰੂ ਨੇ ਪੰਜ ਕੂਏ ਲਗਵਾਏ ਹੋਏ ਹਨ॥

੨੮- **ਕੋਠਾ ਸਾਹਿਬ ਚੁਭਾਲ ਪਿੰਡ ਅੰਮ੍ਰਿਤਸਰ** ਏਥੇ ਬਾਬਾ ਬੁੱਢਾ ਜੀ ਤਪ ਜਪ ਕੀਤਾ ਕਰਦੇ ਸਨ ਕਦੀ ੨ ਪੰਜਵੇਂ ਗੁਰੂ ਜੀ ਭੀ ਆਯਾ ਕਰਦੇ ਸਨ ਮਾਤਾ ਗੰਗਾ ਜੀ ਨੂੰ ਪੁਤ੍ਰ ਹੋਣ ਦਾ ਵਰ ਬਾਬੇ ਬੁੱਢੇ ਨੇ ਏਥੋਂ ਹੀ ਦਿਤਾ ਸੀ ਤੇ ਮਾਤਾ ਜੀ ਦਾ ਪੀਹੜਾ ਭੀ ਏਥੇ ਹੀ ਪੂਜਨੀਕ ਹੈ॥

੨੯- **ਮੰਜੀ ਸਾਹਿਬ ਬਾਰਠ ਪਿੰਡ** ਸਿਖੀ ਸੇਵਕੀ ਦਾ ਦੌਰਾ ਕਰਦਿਆਂ ਹੋਯਾਂ ਨੂੰ ਏਥੇ ਬਾਬਾ ਸ੍ਰੀ ਚੰਦ ਜੀ ਦੇ ਦ੍ਰਸ਼ਨ ਪ੍ਰਸਨ ਹੋਏ॥

੩੦- **ਮੰਜੀ ਸਾਹਿਬ ਚੱਕ ਰਾਮਦਾਸ** ਏਥੇ ਦੌਰਾ ਕਰਦੇ ਹੋਇਆਂ ਨੂੰ ਬਾਬਾ ਬੁੱਢਾ ਜੀ ਨੇ ਆਪਣੇ ਘਰ ਲੈ ਜਾਕੇ ਪੰਜ ਦਿਨ ਰੱਖੇ ਸੰਗਤ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦਿਤਾ ਅਸਥਾਨ ਪੱਕੇ ਆਮਦਨੀ ਚੋਖੀ, ਲੰਗਰ ਚਲਦਾ ਹੈ॥

੩੧- **ਮਾਣਕ ਚੌਕ ਜੰਬਰ ਪਿੰਡ, ਲਾਹੌਰ** ਜਦ ਗੁਰੂ ਜੀ ਗਰਮੀਆਂ ਦੇ ਦਿਨਾਂ ਵਿਚ ਏਥੇ ਗਏ ਤਾਂ ਲੋਗਾਂ ਨੇ ਸੁਲਤਾਨ ਦੇ ਸੇਵਕ ਹੋਣ ਕਰਕੇ ਗੁਰੂ ਜੀ ਦੇ ਘੋੜੇ ਦੀ ਵਾਗ ਨਾ ਫੜੀ ਤੇ ਨਾ ਹੀ ਸਤਕਾਰ ਕੀਤਾ ਏਸ ਕਰਕੇ ਤਾਂ ਗੁਰੂ ਜੀ ਓਦੂੰ ਅੱਗੇ ਜਾਤਰੀ ਪਿੰਡ ਜਾ ਠਹਿਰੇ ਜਿਥੇ ਸੰਗਤ ਨੇ ਬਹੁਤ ਸੇਵਾ ਕੀਤੀ ਪਿਛੇ ਜੰਬਰ ਪਿੰਡ ਨੂੰ ਅੱਗ ਲਗ ਗਈ ਕਿਵੇਂ ਵੀ ਬੁਝਾਈ ਨਾ ਬੁਝੀ ਓੜਕ ਚੌਧਰੀ ਮਾਣਕ ਜੇਹੇ ਸੁਧਾਲੂ ਲੋਗਾ ਨੇ ਏਹ ਗੁਰੂ ਦੀ ਬੇਅਦਬੀ ਦਾ ਫਲ ਸਮਝਕੇ ਗੁਰੂ ਜੀ ਦੀ ਸਰਨ

---

ਸੋਢੀ ਸਾਹਿਬ ਤੇ ਅਦੀਨਾ ਬੇਗਖਾਂ ਨੇ ਪੰਥ ਖਾਲਸੇ ਨੂੰ ਕੱਠਾ ਕਰਕੇ ਜਲੰਧਰ ਲੁਟੀ ਨਾਸਰ ਅਲੀ ਨਾਜਮ ਨੂੰ ਕਤਲ ਕੀਤਾ ਤਦੋਂ ਏਥੇ ਚੂਨੇ ਇੱਟਾਂ ਦਾ ਪੱਕਾ ਥੰਮ ਸਾਹਿਬ ਜੋ ਹੁਣ ਹੈ ਬਣਵਾਕੇ ਪੂਜਨੀਕ ਬਣਾ ਦਿਤਾ ਏਥੇ ਸੋਢੀ ਗੁਲਾਬ ਸਿੰਘ ਨੇ ਤਾਲ ਪੱਕਾ ਬਨਵਾਇਆ। ਝੰਡਾ ਸਾਹਿਬ ਹਰ ਸਾਲ ਏਥੇ ਖੜਾ ਹੁੰਦਾ ਹੈ ਪੈਂਦੇ ਖਾਂ ਦੀ ਤੇ ਕੌਲਾਂ ਦੀ ਗੋਰ ਏਥੇ ਹੀ ਹੈ॥ ਸ਼ਹੀਦ ਦੀਪ ਸਿੰਘ ਨੇ ਝੰਡਾ ਖੜਾ ਕੀਤਾ ਜੋ ਹੁਣ ਹੈ ਸੰ ੧੮੮੭ ਬਿ. ਨੂੰ ਝੰਡੇ ਬੁੰਗੇ ਦਾ ਵਡਾ ਝੰਡਾ ਆਪ ਗਿਰ ਗਿਆ ਸੀ ਜੋ ਫੇਰ ਮਹਾਰਾਜ ਸ਼ੇਰ ਸਿੰਘ ਨੇ ਸ੍ਰ ਲੈਹਣਾ ਸਿੰਘ ਮਜੀਠੀਏ ਵਾਲੇ ਦੇ ਹਥੀਂ ਹੋਰ ਦੋ ਨਿਸ਼ਾਨ ਸਰਬ ਲੈਹਦ ਸੰ ੧੮੯੭ ਬਿ ਨੂੰ ਖੜੇ ਕਰਾਏ ਜੋ ਹੁਣ ਹਨ ਅਕਾਲ ਬੁੰਗੇ ਵਿਚ ਛੀਵੇਂ ਗੁਰੂ ਦਾ ਚੋਲਾ ਪੀਲੇ ਰੰਗ ਦਾ ਹੈ ਅਤੇ ੧ ਗੁਰਜ ੧ ਬਰਛਾ ੧ ਖੰਡਾ, ੧ ਕਟਾਰ ਏਹ ਨਿਸ਼ਾਨੀਆਂ ਸੈਹਣ ਬਾਹਮਣ ਦੇ ਬੁੰਗੇ ਤੇ ਹਨ॥

ਜਾ ਲਈ ਤਾਂ ਬਚਨ ਹੋਇਆ "ਜੋ ਸੜੇ ਸੋ ਸੜੇ ਬਾਕੀ ਲੋਹੇ ਜੜੇ" ਓਧਰ ਉਸੇ ਵੇਲੇ ਬੱਦਲੀ ਬਰਸਕੇ ਅੱਗ ਬੁਝ ਗਈ ਤੇ ਫੇਰ ਜੰਬਰਾਂ ਵਾਲੇ ਗੁਰੂ ਕੇ ਪੈਰੀਂ ਪੈਕੇ ਸਿੱਖ ਹੋ ਅਪਣੇਂ ਨਗਰ ਲੈ ਗਏ ਤੇ ਚੌਧਰੀ ਮਾਣਕ ਨੇ ਆਪਣੇ ਸੜੇ ਹੋਏ ਘਰ ਵਿਚ ਉਤਾਰ ਕੇ ਓਹ ਘਰ ਅਰਦਾਸ ਕਰਾ ਦਿਤਾ ਜਿਥੇ ਪਿੰਡ ਨੇ ਧਰਮ ਸ਼ਾਲਾ ਬਣਾਕੇ ਨਾਮ ਮਾਣਕ ਚੌਂਕ ਰਖਿਆ ਹੁਣ ਓਹ ਸਾਰਾ ਪਿੰਡ ਪੱਕੇ ਸਿਦਕੀ ਸਿੱਖਾ ਦਾ ਹੈ ਏਥੇ ਇਕ ਪ੍ਰੇਮੀ ਸਿੱਖ ਨੇ ਸ਼ੀਸਮ ਦਾ ਬ੍ਰਿਛ ਕੱਟਕੇ ਗੁਰੂ ਜੀ ਦੀ ਦੇਹ ਜੈਸਾ ਬੁੱਤ ਬਨਾਕੇ ਖੜਾ ਕਰ ਦਿੱਤਾ ਹੁਣ ਲੋਗ ਮੰਨਦੇ ਪੂਜਦੇ ਹੋਏ ਸੁੱਖਣਾ ਸੁਖਦੇ ਹਨ ਭਾਵੇਂ ਓਸਨੂੰ ਜਾਲਮ ਮੁਸਲਮਾਨਾਂ ਨੇ ਜਲਾ ਦਿਤਾ ਸੀ ਪਰ ਸਿਖਾਂ ਨੇ ਫੇਰ ਬਣਵਾ ਲਿਆ ੨੦੦ ਦੋ ਸੌ ਘੁਮਾਂ ਜ਼ਮੀਨ ਅਧੇ ਮਾਮਲੇ ਪਰ ਹੈ ਹੋਰ ਚੜ੍ਹਤ ਅਤੇ ਇਕ ਕੂਆ ਜਿਸ ਪਰ ਨੈਣਾ ਸਿੰਘ ਨਿਹੰਗ ਜਾ ਬੈਠਾ ਸੀ ਏਸੇ ਮਾਣਕ ਚੌਂਕ ਦੇ ਨਾਮ ਲਗਾ ਹੋਇਆ ਹੈ, ਸ਼ਹੀਦ ਸਬੇਗ ਸਿੰਘ. ਸ਼ਾਹ ਬਾਜ ਸਿੰਘ ਜਿਨਾਂ ਦੀ ਕਥਾ ਪੰਥ ਪ੍ਰਕਾਸ਼ ਵਿਚ ਖੋਲਕੇ ਦਿੱਤੀ ਹੈ ਏਸੇ ਪਿੰਡ ਦੇ ਸਨ ਓਨਾਂ ਦੀ ਸੰਤਾਨ ਵਿਚੋਂ ਹੁਣ ਹੀਰਾ ਸਿੰਘ ਨੰਬ੍ਰਦਾਰ ਚੌਥੀ ਪਤੀ ਦਾ ਮਾਲਕ ਹੈ॥

੩੨- **ਜਾਤ੍ਰੀ ਪਿੰਡ** ਏਥੋਂ ਦੇ ਪ੍ਰੇਮੀ ਸਿਖਾਂ ਨੇ ਜੰਬਰਾਂ ਤੋਂ ਗੁਰੂ ਸਾਹਿਬ ਨੂੰ ਆਪਣੇ ਪਿੰਡ ਲੈ ਜਾਕੇ ਕਈ ਦਿਨ ਰਖਯਾ ਤੇ ਸਤਸੰਗ ਸੇਵਾ ਕਰਕੇ ਪ੍ਰੇਮ ਪਦ ਦੀ ਪਦਵੀ ਪਾਈ ਹੁਣ ਪਾ ਰਹੇ ਹਨ ਮਕਾਨ ਪਕੇ ਪਚਾਸ ਘੁਮਾਂ ਜ਼ਮੀਨ ਤੇ ਹੋਰ ਚੜ੍ਹਤ ਦੀ ਚੰਗੀ ਆਮਦਨੀ ਹੈ॥

੩੩- **ਬਹਿੜਵਾਲ ਮੰਜੀ ਸਾਹਿਬ** ਏਹ ਸੰਮਤ ੧੫੫੩ ਬਿ: ਨੂੰ ਬਹੋੜੂ ਚੋਧ੍ਰੀ ਨੇ ਬਸਾਇਆ ਸੀ ਜਦ ਸੰ: ੧੬੪੭ ਬਿ: ਨੂੰ ਗੁਰੂ ਜੀ ਓਥੇ ਗਏ ਤਾਂ ਕਿਸੇ ਨੇ ਭੀ ਸੇਵਾ ਨਾ ਕੀਤੀ ਤਾਂ ਗੁਰੂ ਜੀ ਤਾਂ ਜੰਬਰ ਪਿੰਡ ਜਾ ਰਹੇ ਓਨਾਂ ਬਹੁਤ ਸੇਵਾ ਕੀਤੀ ਜਦ ਇਹ ਖਬਰ ਕਿ ਗੁਰੂ ਸਾਹਿਬ ਜੀ ਦੇ ਆਕੇ ਚਲੇ ਗਏ ਦੀ ਬਹੋੜੂ ਦੇ ਪੋਤ੍ਰੇ ਚੋਧ੍ਰੀ ਨੂੰ ਹੋਈ ਤਾਂ ਓਹ ਬਿਨਾ ਹੀ ਅਨ ਜਲ ਕੀਤੇ ਸਿਖਰ ਦੁਪਹਿਰੇ ਅਨੇਕਾਂ ਲੋਗਾਂ ਨੂੰ ਸਾਥ ਲੈ ਜੰਬਰ ਪਿੰਡ ਪੁਜਯਾ ਅਗੇ ਗੁਰੂ ਜੀ ਸੁੱਤੇ ਪਏ ਸਨ ਉਨਾ ਜਾਕੇ ਮੰਜਾ ਹੀ ਚੁਕ ਲਿਆ ਗੁਰੂ ਸਾਹਿਬ ਜੀ ਨੇ ਉਨਾਂ ਦੀ ਸਰਧਾ ਦੇਖਕੇ ਬਹੁਤ ਖੁਸ਼ ਹੋਕੇ ਵਰ ਦਿਤਾ ਕਿ ਸ੍ਰਦਾਰੀ ਭੋਗੋਗੇ ਅਠ ਦਿਨ ਤਾਈਂ ਓਥੇ ਗੁਰੂ ਜੀ ਸਤ ਮਾਰਗ ਦਾ ਉਪਦੇਸ਼ ਦਿੰਦੇ ਰਹੇ ਅਤੇ ਖਾਰੇ ਖੂਹ ਮਿੱਠੇ ਕੀਤੇ ਹੋਮ ਰਾਜ ਦੇ ਪੋਤ੍ਰੇ ਹੀਰਾ ਸਿੰਘ ਨੇ ਦੋ ਲੱਖ ਮੁਲਕ ਦੀ ਸ੍ਰਦਾਰੀ ਕੀਤੀ ਹੁਣ ਭੀ ਜਗੀਰ ਚੋਖੀ ਹੈ

ਏਥੇ ਛੀਵੇਂ ਗੁਰੂ ਜੀ ਭੀ ਮੰਡਾਲੀ ਤੋਂ ਆਏ ਸਨ॥

੩੪- **ਮੰਜੀ ਸਾਹਿਬ ਸਹਿੰਸਰਾ ਪਿੰਡ (ਅੰਮ੍ਰਿਤਸਰ)** ਅੰਮ੍ਰਿਤਸਰੋਂ ੮ ਕੋਹ ਗੁਰੂ ਕਾ ਬਾਗ ਹੈ ਇਸਨੂੰ ਗੁਰੂ ਦੀ ਰੌੜ ਭੀ ਆਖਦੇ ਹਨ ਏਥੇ ਸਿੱਖਾਂ ਨੇ ਲੈ ਜਾਕੇ ਚੰਗੀ ਸੇਵਾ ਕੀਤੀ ਹੁਣ ਗੁਰ ਸਥਾਨ ਪਕੇ, ਜਗੀਰ ਚੰਗੀ ਹੈ॥

੩੫- **ਮੰਜੀ ਸਾਹਿਬ ਮਊਪਿੰਡ (ਜਲੰਧਰ)** ਫਲੌਰ ਤੋਂ ਪੰਜ ਕੋਹ ਕਕਹਾੜ ਸੰ: ੧੬੪੧ ਬਿ: ਨੂੰ ਪੰਜਵੇਂ ਗੁਰੂ ਸਾਹਿਬ ਦੀ ਪਹਿਲੀ ਸਵਾਣੀ ਦੇ ਚਲਾਣਾ ਕਰ ਜਾਣੇ ਪਿਛੋਂ ਜਦ ਦੂਜੀ ਸ਼ਾਦੀ ਕਰਨ ਲਈ ਏਥੇ ਢੁੱਕੇ ਤਾਂ ਏਥੋਂ ਦੇ ਖਤ੍ਰੀਆਂ ਦੇ ਸੰਕੇਤ ਸੀ ਕਿ ਜੋੜ੍ਹਾ ਖਤ੍ਰੀ ਬਿਆਹੁਣ ਆਵੇ ਨੇ ਜੇ ਨਾਲ ਘੋੜੀ ਕੁਦਾ ਕੇ ਕੀਲਾ ਪੁਟੇ ਤਾਂ ਫੇਰੇ ਲੈ ਜਾਵੇਂ ਨਹੀਂ ਤਾਂ ਨਾ, ਏਹ ਪਰਖਣ ਕੀਲੇ ਦੀ ਥਾਂ ਇਕ ਫਲਾਹੀ ਦਾ ਬੂਟਾ ਕੀਲੇ ਦੀ ਸ਼ਕਲ ਘੜ ਰਖਯਾਂ ਅਜਮਤੀ ਗੁਰੂ ਜੀ ਨੇ ਤਾਂ ਓਹ ਕੀਲਾ ਪੁਟ ਹੀ ਦਿਤਾ ਪਰ ਓਨਾਂ ਦੇ ਕਪਟ ਉੱਤੇ ਕ੍ਰੋਪ ਹੋਕੇ ਏਹ ਸਰਾਪ ਦਿਤਾ "ਮਊ ਮਾਰੀ ਕਰਤਾਰ ਏਥੇ ਬਸਦੇ ਝੂਠੇ। ਉਪਰ ਜਿੰਨਾਂ ਦੇ ਗੋਦੜੇ ਘਰ ਹਥੀਂ ਠੂਠੇ" "ਕੀਲੇ ਗੱਡਕੇ ਕਪਟ ਦੇ ਪੁਟਵਾਉਣ ਬੂਟੇ। ਫਲ ਪਾਉਣ ਸੋ ਪਾਪਦਾ ਦਲ ਤੁਰਕੀ ਲੂਟੇ" ਏਸ ਸ੍ਰਾਪ ਨੂੰ ਸੁਣਕੇ ਰਾਜਾ ਨਾਮ ਜਪੀ ਤਪੀ ਫਕੀਰ ਨੇ ਜੋ ਓਥੇ ਰਹਿੰਦਾ ਸੀ ਬਹੁਤ ਸਾਰੇ ਲੋਗਾਂ ਨੂੰ ਨਾਲ ਲੈ ਕੇ ਗੁਰੂ ਕੇ ਚਰਨ ਆ ਫੜੇ ਗੁਰੂ ਜੀ ਨੇ ਬਚਨ ਕੀਤਾ ਮਊ ਮਾੜੀ ਦੀ ਰਹੇਗੀ ਫਕੀਰ ਪੁੱਜਾ ਹੈ।ਮੁਣਫ ਹੋਕੇ ਰਖਯਾ ਪਿੰਡ ਜਿਬਨੀ ਹੈ ਤਦੋਂ ਦਾ ਓਹ ਪਿੰਡ ਅਧਭੁਖਾ ਰੁਖਾ ਜੇਹਾ ਹੀ ਹੈ ਅਤੇ ਓਸ ਫਕੀਰ ਦੀ ਕਬਰ ਨੂੰ ਲੋਗ ਮੰਨਦੇ ਪੂਜਦੇ ਹਨ ਮੇਲਾ ਭਰਦਾ ਹੈ ਆਮਦਨੀ ਚੜ੍ਹਤ ਦੀ ਹੈ॥

੩੬- **ਮੰਜੀ ਸਾਹਿਬ ਮੰਦੂ ਪਿੰਡ (ਲਾਹੌਰ)** ਨਾਨਕਾਣੇ ਸਾਹਿਬ ਜੀ ਤੋਂ ੧੪ ਕੋਹ ਏਥੇ ਪੰਜਵੇਂ ਗੁਰੂ ਦੇ ਚਰਨਾਂ ਦਾ ਜੋੜਾ ਹੈ ਜਿਸਦੇ ਛੁਹਾਯਾਂ ਗਲਹੀਰਾਂ (ਹੰਜੀਰਾਂ) ਹਟ ਜਾਂਦੀਆਂ ਹਨ ਮੰਦਰ ਪਕਾ ਆਮਦਨੀ ਚੰਗੀ ਹੈ॥

# ਛੀਵੀਂ ਪਾਤਸ਼ਾਹੀ ਦੇ ਅਸਥਾਨ

੧- **ਗੁਰਮੰਦਰ ਬਡਾਲੀ (ਅੰਮ੍ਰਿਤਸਰ)** ਏਥੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਮੀਰੀ ਪੀਰੀ ਦੇ ਮਾਲਕ ਦਾ ਅਵਤਾਰ ਹਾੜ ਸੁਦੀ ਤੀਜ ਸੰ: ੧੬੫੨ ਬਿ: ਨੂੰ ਹੋਇਆ ਇਨਾਂ ਦੇ ਜਨਮ ਦੀ ਬਾਬਤ ਗੁਰੂ ਅਰਜਨ ਸਾਹਿਬ ਜੀ ਨੇ ਆਸਾ ਰਾਗ ਵਿਚ "ਸਤਿਗੁਰ ਸਾਚੇ ਦੀਆ ਭੇਜ। ਚਿਰ ਜੀਵਨ ਉਪਜਿਆ ਸੰਜੋਗ" ਇਤਯਾਦਿਕ ਬਚਨ ਉਚਾਰੇ ਹਨ ਮਕਾਨ ਪੱਕੇ ਆਮਦਨੀ ਤਿੰਨ ਸੌ ਦੀ ਅੰਮ੍ਰਿਤਸਰੋਂ ਤਿੰਨ ਕੋਹ, ਅਧਕ ਕਥਾ ਗੁਰ ਬਿਲਾਸ ਵਿਚ ਹੈ ਜੋ ਸੰ: ੧੭੭੫ ਬਿ: ਕੋ ਭਾਈ ਮਨੀ ਸਿੰਘ ਨੇ ਜੋ ਅਪਣੇਂ ਚਾਟੜੇ ਭਗਤ ਸਿੰਘ ਤੋਂ ਬਨਵਾਇਆ ਹੈ॥

੨- **ਦਮ ਦਮਾ ਸਾਹਿਬ** ਏਥੇ ਗੁਰੂ ਸਾਹਿਬ ਨੇ ਇਕ ਸੂਰ ਦਾ ਸ਼ਿਕਾਰ ਤੇ ਬਾਜ ਬਦਲ ਜੰਗ ਦੀ ਫਤਹਿ ਪਾਕੇ ਦਮ ਲੀਤਾ ਸੀ ਮਕਾਨ ਪੱਕੇ, ਆਦਮਨੀ ਜ਼ਮੀਨ ਦੀ ਤੇ ਹੋਰ ਚੜ੍ਹਤ ਦੀ ਹੈ॥

੩- **ਅਕਾਲ ਤਖਤ ਸਾਹਿਬ (ਅੰਮ੍ਰਿਤਸਰ)** ਸੰ: ੧੬੬੩ ਬਿ: ਹਾੜ ਸੁਦੀ ੧੦ ਨੂੰ ਏਥੇ ਗੁਰੂ ਗੱਦੀ ਪਰ ਬੈਠੇ ਤਿਲਕ ਵੇਲੇ ਜਦ ਕਦੀਮੀ ਰਵਾਜ ਅਨੁਸਾਰ ਪਹਿਰਨ ਵਾਸਤੇ ਚੋਲਾ, ਸੇਲੀ, ਤਾਜ, ਮਾਲਾ, ਚੰਨਣ ਮੰਜੀ, ਏਨਾ ਦੇ ਅੱਗੇ ਰੱਖੇ ਤਾਂ ਏਹਨਾਂ ਨੇ ਬਾਬੇ ਬੁੱਢੇ ਵਲ ਤਕ ਕੇ ਆਖਿਆ ਮੰਜੀ ਜੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਸੇਲੀ ਬੇਦੀਆਂ ਨੂੰ, ਚੋਲਾ ਮਸੰਦਾਂ ਨੂੰ, ਦੇਓ, ਸਾਡੇ ਵਾਸਤੇ ਦਸਤਾਰ ਤਲਵਾਰ ਲਿਆਓ ਏਹੋ ਬਚਨ ਮੰਨਕੇ ਜਦ ਬਾਬੇ ਬੁੱਢੇ ਨੇ ਤੇਗ ਗਾਤ੍ਰੇ ਪਾਈ ਤਾਂ ਦਹਿਨੇ ਪਾ ਦਿੱਤੀ ਲੋਗਾਂ ਦੇ ਕਹਿਣੇਂ ਪਰ ਉਤਾਰਕੇ ਬਾਏਂ ਪਾਉਣ ਲਗੇ ਤਾਂ ਗੁਰੂ ਜੀ ਨੇ ਆਖਿਆ ਏਹ ਨਾ ਉਤਾਰੋ ਦੂਜੀ ਹਰ ਬਾਏਂ ਪਹਿਰਾ ਦਿਓ ਏਸ ਭਾਂਤੇ ਪਹਿਰਾਈ ਗਈ, ਰਬਾਬੀ ਬਲਵੰਡ, ਸਤਾ, ਬਾਵਕ, ਨਥੂ, ਚਾਰੇ ਕੀਰਤਨ ਕਰਦੇ ਸੀ ਮੀਰੀ ਪੀਰੀ ਦੀਆਂ ਦੋ ਤਲਵਾਰਾ ਧਾਰਨ ਕੀਤੀਆਂ ਜਮਾਨੇ ਦੇ ਢੰਗ ਨੂੰ ਦੇਖਕੇ ਛੇਵੇਂ ਗੁਰੂ ਸਾਹਿਬ ਦੇ ਸ਼ਸ਼ਤ੍ਰ ਪਹਿਰਨ ਤੇ ਤਿਲਕ ਦੀ ਰਸਮ ਅਕਾਲ ਤਖਤ ਸਾਹਿਬ ਹੋਈ ਪੈਹਲਾਂ ਤਾਂ ਏਥੇ ਬਹੁਤ ਜਗੀਰ ਸੀ ਜੋ ਹੀਨ ਹਿਆਤੀ ਮੇਂ ਜਾਂਦੀ ਰਹੀ ਹੁਣ ਛੀ ਹਜ਼ਾਰ ਦੀ ਹਮੇਸ਼ ਵਾਸਤੇ ਹੈ ਹੋਰ ਨਜ਼ਰ ਭੇਟਾ ਦੀ ਸਾਰੀ ਆਮਦਨੀ ਵਰਤਾਰਿਆਂ ਅਨੁਸਾਰ

ਵੰਡੀ ਜਾਂਦੀ ਹੈ ਵਡੀ ਚੌਂਕੀ ਦੀ ਮਰਜਾਦਾ ਏਸ ਹੀ ਏਥੇ ਗੁਰੂ ਨੇ ਸੰ: ੧੬੬੫ ਬਿ: ਨੂੰ ਤੋਰੀ ਸੰ: ੧੬੬੭ ਨੂੰ ਝੰਡਾ ਖੜਾ ਕੀਤਾ ਸੰ: ੧੬੬੯ ਨੂੰ ਕੂਆ ਲਗਵਾਇਆ॥

੪- ***ਝੰਡਾ ਬੂੰਗਾ** ਸੰ: ੧੬੭੧ ਬਿ: ਨੂੰ ਨਿਸ਼ਾਨ ਸਾਹਿਬ ਖੜਾ ਕਰਕੇ ਮਕਾਨ ਪੱਕਾ ਬਨਵਾ ਦਿੱਤਾ ਦੋ ਹਜ਼ਾਰ ਦੀ ਜਗੀਰ ਹੈ॥

੫- **ਕਿਲਾ ਲੋਹਗੜ੍ਹ** ਏਥੇ ਸ਼ਾਹ ਜਹਾਂ ਬਾਦਸ਼ਾਹ ਦੀ ਸੈਨਾ ਨਾਲ ਬੜਾ ਭਾਰੀ ਜੰਗ ਹੋਯਾ ਕਾਠ ਦੀਆਂ ਤੋਪਾਂ ਚਲਾਈਆਂ ਫਤੇ ਪਾਈ ਆਮਦਨੀ ਚੜ੍ਹਤ ਦੀ॥

੬- **ਚੁਰਸਤੀ ਅਟਾਰੀ** ਏਥੇ ਬੈਠਕੇ ਗੁਰੂ ਜੀ ਸ਼ੈਹਰ ਦੀ ਅਬਾਦੀ ਕਰਾਯਾ ਕਰਦੇ ਤੇ ਮਜੂਰਾਂ ਨੂੰ ਮਜੂਰੀ ਦੇਂਦੇ ਸੀ ਏਥੇ ਹੀ ਬਾਦਸ਼ਾਹੀ ਫੌਜ ਨਾਲ ਓਹ ਜੰਗ ਹੋਯਾ ਜਿਸ ਵਿਚ ਨਾਜ਼ਮ ਮੁਖਲਸ ਖਾਂ ਮਾਰਯਾ ਗਿਆ ਤੇ ਬੀਬੀ ਵੀਰੋ ਦੇ ਬਿਆਹ ਦੀ ਮਿਠਾਈ ਗੁਰੂ ਜੀ ਦੀ ਪੇਸ਼ੀਨਗੋਈ ਦੇ ਅਨੁਸਾਰ ਦੁਰਾਨੀਆਂ ਨੇ ਲੁੱਟੀ ਸੀ ਮਕਾਨ ਪੱਕਾ ਆਮਦਨੀ ਦੋ ਸੌ ਦੀ ਹੈ॥

੭- **ਕੌਲਸਰ** ਏਥੇ ਤਲਾਬ ਕਨਾਰੇ ਬੀਬੀ ਕੌਲਾਂ ਰਿਹਾ ਕਰਦੀ ਪਹਿਲਾਂ ਪਹਿਲ ਏਹ ਕੌਲ ਫੁਲਾਂ ਵਾਲਾ ਕਚਾ ਟੋਭਾ ਸੀ ਗੁਰੂ ਜੀ ਨੇ ਪੱਕਾ ਬਨਵਾ ਦਿਤਾ ਨਾਮ ਕੌਲਸਰ ਪੈ ਗਿਆ ਸੰ: ੧੬੭੭ ਬਿ: ਨੂੰ ਬਣਿਆ ਹੈ ਸੰ: ੧੯੨੯ ਬਿ: ਨੂੰ ਏਸ ਤੀਰਥ ਦੀ ਕਾਰ ਸੰਗਤ ਨੇ ਕੱਢੀ ਸੀ ਜਿਸ ਵਿਚ ਮੈਨੇ ਭੀ ਦੋ ਮਹੀਨੇ ਯਥਾ ਯੋਗ ਸੇਵਾ ਕੀਤੀ॥

੮- **ਬਬੇਕ ਸਰ** ਏਥੇ ਗੁਰੂ ਸਾਹਿਬ ਨੇ ਖਰੇ ਸੁਹਾਵਣੇ ਜੰਗਲ ਵਿੱਚ ਬੈਠਕੇ ਸੰਗਤ ਨੂੰ ਆਤਮਾਂ, ਅਨਾਤਮਾ ਦਾ ਪਰਮਾਤਮਾਂ ਨਾਲ ਅਭੇਦ ਹੋਣ ਦਾ ਬਬੇਕ ਗਯਾਨ ਦ੍ਰਿੜਾਕੇ ਮੁਕਤੀ ਦਾ ਅਧਕਾਰੀ ਬਣਾਇਆ ਹੈ ਤਾਂ ਬਬੇਕ ਸਰ ਨਾਮ ਹੋਇਆ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿੱਚ ਜੋ ਏਹ ਲਿਖਯਾ ਹੈ ਕੇ ਕੌਲਾਂ ਨੂੰ ਰੱਖਣ ਬਦਲੇ ਜੋ ਸੰਗਤ ਨੇ ਗੁਰੂ ਸਾਹਿਬ ਨੂੰ ਤਨਖਾਹ ਭਾਵ ਬਬੇਕ ਲਾਇਆ

---

*ਝੰਡੇ ਬੁੰਗੇ ਦੀ ਰੀਸ ਨਾਲ ਸੰਤੋਖ ਦਾਸ ਉਦਾਸੀ ਮਹੰਤ ਨੇ ਭੀ ਸੰ: ੧੯੧੧ ਬਿ: ਨੂੰ ਆਪਣੇ ਬੁੰਗੇ ਅਗੇ ਝੰਡਾ ਖੜਾ ਕਰ ਲਿਆ ਸੀ ਜੋ ਸੰ ੧੯੩੧ ਨੂੰ ਗਿਰ ਗਿਆ ਤੇ ਸਿੱਖਾਂ ਨੇ ਫੇਰ ਖੜਾ ਨਾ ਹੋਣ ਦਿਤਾ ਸੰ ੧੯੧੧ ਬਿ ਨੂੰ ਪਰਕ੍ਰਮਾ ਵਿਚ ਕਵੀ ਸੇਵਾ ਸਿੰਘ 'ਭੱਟ' ਨੇ "ਸ਼ਹੀਦ ਬਿਲਾਸ ਭਾਈ ਮਨੀ ਸਿੰਘ" ਵਿੱਚ, ਪਹਿਲੀ ਵਾਰ

ਸੀ ਓਸ ਰੁਪੈ ਨਾਲ ਏਹ ਤੀਰਥ ਤਯਾਰ ਹੋਣੇ ਕਰਕੇ ਬਬੇਕ ਸਰ ਨਾਮ ਰੱਖਿਆ ਏਹ ਠੀਕ ਨਹੀਂ ਤਨਖਾਹ ਬਬੇਕ ਭੁੱਲਕੇ ਹੋ ਜਾਣ ਵਾਲੇ ਨੂੰ ਕਰਮ ਤੋਂ ਲਗਦੀ ਹੈ ਸੋ ਜੀਵ ਭੁੱਲਦੇ ਹਨ ਗੁਰੂ ਕਰਤਾਰ ਸੱਦਾ ਅਭੁਲ ਹੈ "ਭੁਲਣ ਅੰਦਰ ਸਭਕ ਅਭੁਲ ਗੁਰੂ ਕਰਤਾਰ" ਪਹਿਲੇ ਏਥੇ ਪੰਦ੍ਰਾਂ ਹਜ਼ਾਰ ਦੀ ਜਗੀਰ ਉਦਾਸੀ ਤੇ ਨਿਹੰਗ ਸਿੰਘ ਛਕਦੇ ਸਨ ਹੁਣ ਚਾਰ ਹਜ਼ਾਰ ਦੀ ਹੈ ॥

੯- **ਸੰਗਰਾਣਾਂ ਸਾਹਿਬ** ਅੰਮ੍ਰਿਤਸਰੋਂ ਤਿੰਨ ਕੋਹ ਏਥੇ ਸ਼ਿਕਾਰ ਖੇਲਕੇ ਠਹਿਰੇ ਸਨ ਚਾਟੀ ਪਿੰਡ ਦੇ ਲੋਗਾਂ ਨੇ ਬਹੁਤ ਸੇਵਾ ਕੀਤੀ ਏਥੇ ਹੀ ਬੜੀ ਭਾਰੀ ਕਰਨੀ ਵਾਲੇ ਭਾਈ ਮਤਾਬ ਸਿੰਘ ਸ਼ਹੀਦ ਦਾ ਥੱੜਾ ਪਿੰਡ ਦੇ ਬੂਹੇ ਅੱਗੇ ਅਤੇ ਸੋਭਾ ਸਿੰਘ ਸ਼ਹੀਦ ਦੀ ਜੱਗਾ ਇਕ ਟੋਭੇ ਕਨਾਰੇ ਤੇ ਬਹਾਦਰ ਸਿੰਘ ਸ਼ਹੀਦ ਦਾ ਥੱੜਾ ਇਕ ਕੂਏਂ ਪਰ ਹੈ ॥

੧੦- **ਜੱਸੇ ਪਿੰਡ ਦਰਬਾਰ ਸਾਹਿਬ** ਏਥੇ ਤਰਨ ਤਾਰਨ ਸਾਹਿਬ ਤੋਂ ਆਉਂਦੇ ਹੋਏ ਰਾਤ ਰਹੇ ਸਿੱਖਾਂ ਨੇ ਬਹੁਤ ਸੇਵਾ ਕੀਤੀ ਗੁਰੂ ਸਾਹਿਬ ਨੇ ਸਤ ਮਾਰਗ ਦਾ ਉਪਦੇਸ਼ ਦਿਤਾ ਇਕ ਮਾਈ ਨੇ ਚੰਗੀ ਸੁਰ ਵਿਚ ਸੱਦ ਬੋਲਕੇ ਸੰਤਾਨ ਮੰਗੀ ਤਾਂ ਗੁਰੂ ਜੀ ਬੋਲੇ ਮਾਈ ਤੇਰੇ ਭਾਗਾਂ ਵਿਚ ਲਿਖੀ ਨਹੀਂ ਓਸਨੇ ਕਲਮ ਦਵਾਤ ਕਾਗਜ ਅਗੇ ਰੱਖ ਕੇ ਬੇਨਤੀ ਕੀਤੀ ਕਿ ਓਥੇ ਐਥੇ ਆਪ ਹੀ ਲਿਖਣ ਵਾਲੇ ਹੋ ਹੁਣ ਲਿਖ ਦਿਓ ਜਦ ਗੁਰੂ ਜੀ ਖੁਸ਼ ਹੋਕੇ ਘੋੜੇ ਪਰ ਚੜ੍ਹੇ ਹੋਏ ਲਿਖਣ ਲਗੇ ਤਾਂ ਘੋੜੇ ਦੇ ਪੈਰ ਚੁਕਣੇ ਕਰ ਏਕੇ ਦਾ ਸਾਤਾ ਬਣ ਗਿਆ ਉਨਾਂ ਦੀ ਸੰਤਾਨ ਹੁਣ ਬਹੁਤ ਸਾਰੀ ਹੈ ਗੁਰਦ੍ਵਾਰਾ ਰੌਣਕ ਪਰ ਹੈ ॥

੧੧- **ਗਗੋ ਬੂਹੇ ਮੰਜੀ ਸਾਹਿਬ** ਏਥੇ ਸੰਗਤ ਨੂੰ ਭਗਤੀ ਦਾ ਉਪਦੇਸ਼ ਦ੍ਰਿੜਾਇਆ ਇੱਕ ਨੇ ਸੰਤਾਨ ਮੰਗੀ ਗੁਰੂ ਜੀ ਨੇ ਵਰ ਦਿੱਤਾ ਤੇਰੇ ਘਰ ਕੁਲ ਨੂੰ ਉਜਾਗਰ ਕਰਨ ਹਾਰ ਪੁਤ੍ਰ ਜਨਮੇਗਾ ਜੋ ਸੰਤ ਬੀਰ ਸਿੰਘ ਨੁਰੰਗਾ ਵਾਦੀਏ ਹੋਏ ਮਕਾਨ ਪਕਾ ਆਮਦਨੀ ਚੰਗੀ ਦੋ ਸੌ ਦੀ ਹੈ ॥

੧੨- **ਮਾੜੀ ਪਿੰਡ** ਪਾਸ ਉਤ੍ਰੇ ਕੂਏਂ ਪਰ ਇਕ ਸਿੱਖ ਵਣਜਾਰਾ ਹਸਨਾ ਨਾਮ ਜਿਸਨੇ ਲਹਰੇ ਪਿੰਡ ਪਾਸ ਕੂਆਂ ਲਾਇਆ ਸੀ ਸਤਵੇਂ ਗੁਰੂ ਭੀ ਏਥੇ ਠਹਿਰੇ ਸਨ ॥

੧੩- **ਝੁਬਾਲ ਮਾਣਕ ਚੌਕ** ਅੰਮ੍ਰਿਤਸਰੋਂ ਸੱਤ ਕੋਹ ਜੇਠ ਮਹੀਨੇ ਸੰ: ੧੬੭੯ ਬਿ. ਨੂੰ ਏਥੇ ਬੀਬੀ ਵੀਰੋ ਦਾ ਵਿਆਹ ਹੋਇਆ ਚੌਂਕ ਮਾਣਕਾ (ਰਤਨਾ) ਨਾਲ

ਪੂਰਨ ਕਰਨੇ ਕਰ ਏਹੋ ਨਾਮ ਪ੍ਰਸਿੱਧ ਹੋ ਗਿਆ ਮਕਾਨ ਪੱਕਾ, ਆਮਦਨੀ ਚਾਰ ਸੌ ਦੀ ਮੇਲਾ ਹਰ ਸਾਲ ਜੇਠ ਨੂੰ ਹੋਇਆ ਕਰਦਾ ਹੈ॥

੧੪- **ਕਰਤਾਰ ਪੁਰ ਗੁਰ ਅਸਥਾਨ** ਏਥੇ ਨਿਮਕ ਹਰਾਮ ਪੈਂਦੇ ਖਾਂ ਸ਼ਾਹੀ ਸੈਨਾ ਚੜ੍ਹਾ ਲਿਆਯਾ ਅੰਤ ਨੂੰ ਓਹੋ ਮਾਰਿਆ ਗਿਆ ਫਤੇ ਗੁਰੂ ਕੀ ਹੋਈ ਆਮਦਨੀ ਬੱਤੀ ਹਜ਼ਾਰ ਦੀ ਹੈ। ਵੈਸਾਖੀ ਦੇ ਮੇਲੇ ਪਰ ਸਿੱਖੀ ਸੇਵਕੀ ਸੇਵਾ ਕਰਦੀ ਹੈ॥

੧੫- **ਕਰਤਾਰ ਪੁਰ ਮੰਜੀ ਸਾਹਿਬ** ਲੜਾਈ ਜਿੱਤਕੇ ਏਥੇ ਬੈਠਕੇ ਫੌਜ ਨੂੰ ਮਾਯਾ ਵੰਡੀ ਅਤੇ ਆਦ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਯਾ ਰੌਣਕ ਚੰਗੀ ਹੈ॥

੧੬- **ਬਕਾਲਾ ਦਰਬਾਰ ਸਾਹਿਬ** ਇਕ ਪ੍ਰੇਮੀ ਸਿਖ ਆਪਣੀ ਨਵੀਨ ਹਵੇਲੀ ਨੂੰ ਪਵਿਤ੍ਰ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਵਾਰ ਸਮੇਤ ਲੈ ਗਿਆ ਸੀ ਇਕ ਮਹੀਨਾ ਰਖਕੇ ਬਹੁਤ ਸੇਵਾ ਕੀਤੀ ਮਾਤਾ ਗੰਗਾ ਜੀ ਨੇ ਏਥੇ ਹੀ ਦੇਹ ਛਡੀ ਜੋ ਕਿ ਉਨ੍ਹਾਂ ਦੇ ਹੁਕਮ ਅਨੁਸਾਰ ਬਿਆਸ ਵਿਚ ਪ੍ਰਵਾਹ ਕੀਤੇ ਗਏ ਰੌਣਕ ਚੰਗੀ ਹੈ॥

੧੭- **ਡਮੇਲੀ ਥੰਮ ਸਾਹਿਬ (ਹੁਸ਼ਿਆਰਪੁਰ)** ਏਥੋਂ ਦੇ ਚੌਧਰੀ ਤਪਦਿਕ ਵਾਲੇ ਅਮਰੇ ਨੇ ਗੁਰੂ ਕਾ ਸਿੱਖ ਹੋਕੇ ਸੇਵਾ ਕਰਨੀ ਚਾਹੀ ਬਚਨ ਹੋਯਾ ਥੰਮ ਗੁਰੂ ਕੇ ਕੱਦ ਦਾ ਬਣਾਕੇ ਉਸਨੂੰ ਰੋਜ ਜੱਫਾ ਮਾਰਿਆ ਕਰ ਓਹਨਾਂ ਓਹੋ ਕੰਮ ਕੀਤਾ ਪੰਜ ਸੌ ਦੀ ਜਾਗੀਰ ਹੈ॥

੧੮- **ਜਹਾਨ ਗੜ ਗੂਨਾ ਸਾਹਿਬ** ਏਥੇ ਗੂਨੇ ਬ੍ਰਿਛ ਨੇ ਗੁਰੂ ਸਾਹਿਬ ਦਾ ਚੌਲਾ ਲੰਘਣ ਲਗਿਆ ਫੜ ਲਿਆ ਗੁਰੂ ਜੀ ਓਸੇ ਹੇਠ ਹੀ ਉਤ੍ਰੇ ਤੇ ਵਰ ਦਿਤਾ ਹਰਾ ਭਰਾ ਰਹੁ ਸੋ ਓਹ ਬਾਰਾਂ ਮਹੀਨੇ ਹਰਾਂ ਭਰਾ ਰਹਿੰਦਾ ਹੈ ਕਦੇ ਭੀ ਪਤ ਝੜ ਨਹੀਂ ਹੁੰਦਾ ਬਾਦੀ ਲੋਕਾਂ ਨੇ ਕਈ ਵੇਰ ਜੜ੍ਹੋਂ ਪੁਟਿਆ ਪਰ ਫੇਰ ਹਰਾ ਭਰਾ ਹੋ ਜਾਂਦਾ ਹੈ ਆਮਦਨੀ ਪੰਜ ਸੌ ਦੀ ਜ਼ਮੀਨ, ਅਤੇ ਚੜ੍ਹਤ ਦੀ ਹੈ॥

੧੯- ***ਹਰੀਆ ਵੇਲਾਂ ਪਿੰਡ ਮੰਜੀ ਸਾਹਿਬ** ਏਥੋਂ ਦੇ ਦੇਵੀ ਦਿਤੇ ਨਾਮ ਬਡੇ

---

ਹਰੀਆਂ ਵੇਲਾਂ ਪਿੰਡ ਛੀਵੇਂ ਗੁਰੂ ਸਾਹਿਬ ਠੈਹਰੇ ਫੇਰ ਸਤਮੇ ਆਏ ਜਿਨ੍ਹਾਂ ਦੀ ਕਥਾ ਏਹ ਹੈ ਫੇਰ ਅਗ੍ਹਾਂ ਪੜ੍ਹੋ॥

ਮਾਨਨੀਕ ਬ੍ਰਹਮਨ ਦੀ ਬੇਟੀ ਅਬਦੁੱਲੇ ਖਾਂ ਮੁਗ਼ਲ ਸਰਦਾਰ ਨੇ ਜੋਰੋ ਜੋਰੀ ਆਪਣੇ ਘਰ ਵਾੜ ਲਈ ਬਾਮਨ ਖਤ੍ਰੀ ਸ੍ਰੀ ਗੁਰੂ ਜੀ ਦਾ ਪ੍ਰਤਾਪ ਸੁਣਕੇ ਸੰ: ੧੭੫੭ ਬਿ: ਕੋ ਅਨੰਦ ਪੁਰ ਆਕੇ ਪੁਕਾਰੇ ਹਵਾਲ ਸੁਣਕੇ ਗੁਰੂ ਜੀ ਨੇ ਸਹਿਬਜ਼ਾਦੇ ਅਜੀਤ ਸਿੰਘ ਜੀ ਨੂੰ ਅਸ਼ਾਰਾ ਕੀਤਾ ਏਹ ਪਚਾਸੋਂ ਅਸਵਾਰ ਲੈਕੇ ਓਥੇ ਪੁੱਜੇ ਅਗੇ ਓਹ ਮੁਗ਼ਲ ਵਿਚ ਬੈਠਾ ਸੀ ਜਾ ਵੰਗਾਰਿਆ ਕਾਇਰ ਉੱਠਕੇ ਨੱਠ ਚਲਿਆ ਏਹਨਾਂ ਨੇ ਘੋੜਾ ਛੇੜਕੇ ਦੋ ਧੜ ਕਰ ਸੁੱਟਿਆ ਹੋਰ ਹਮਰਾਹੀ ਭੀ ਦੋ ਤਿੰਨ ਮਾਰੇ ਬਾਮ੍ਹਣੀ ਦੇ ਹਥੋਂ ਕੱਚੀ ਰੋਟੀ ਜਾਤ ਨੂੰ ਖੁਵਾਕੇ ਅਭੇਦ ਬ੍ਰਤਾ ਦਿੱਤੀ ਜਿੱਥੇ ਰਾਤ ਰਹੇ ਸਨ ਓਥੇ ਮੰਜੀ ਸਾਹਿਬ ਹੈ ਫਰਾਲੇ ਪਿੰਡ ਦੇ ਲੋਗਾਂ ਨੇ ਏਹ ਕਥਾ ਸੁਣਾਈ ਸੀ ਏਸੇ ਪ੍ਰਗਨੇ ਵਿਚ ਮਾਹਿਲਪੁਰ ਪਿੰਡ ਸ਼ਹੀਦ ਦੀਪ ਸਿੰਘ ਜੀ ਦੀ ਪੂਜਨੀਕ ਜਗਾ ਹੈ ਜਿੱਥੇ ਓਹ ਬੇਰੀ ਦੇ ਬ੍ਰਿਛ ਹੇਠ ਉਤਰੇ ਸਨ ਮਾਲਪੁਰੀਏ ਚੌਧਰੀ ਨੱਥਾ ਸਿੰਘ ਨਿਹਾਲ ਸਿੰਘ ਮਿਲਣ ਆਏ ਸੇਵਾ ਕੀਤੀ ਕਰਾਈ ਉਨ੍ਹਾਂ ਦੀ ਉਲਾਦ ਵਿਚੋਂ ਹੁਣ ਬਲਵੰਤ ਸਿੰਘ ਚੌਧਰੀ ਦੇ ਘਰ ਪੁਰਾਣੇਂ ਲਿਖਤਾਂ ਦੇ ਪੁਸਤਕ ਬਹੁਤ ਹਨ॥

੨੦- **ਜੱਦੋਵਾਲ ਪਿੰਡ, ਚਰਣ ਪਾਦਕਾ** ਏਥੇ ਠਹਿਰ ਕੇ ਧਰਮ ਦੀ ਪ੍ਰਵਿਰਤੀ ਕਰਾਈ ਆਮਦਨੀ ਪੰਜ ਸੌ ਦੀ॥

੨੧- **ਗੁਰ ਪਲਾਹ, ਮੰਜੀ ਸਾਹਿਬ (ਕਪੂਰਥਲਾ)** ਏਥੇ ਤੁਰਕਾਂ ਨੇ ਗੁਰੂ ਕੇ ਮਹਿਲ ਕਰਤਾਰਪੁਰੋਂ ਕੀਰਤਪੁਰ ਨੂੰ ਜਾਂਦੇ ਹੋਏ ਘੇਰ ਲੀਤੇ ਸਿੱਖਾਂ ਨੇ ਭਾਰੀ ਸੰਗ੍ਰਾਮ ਕੀਤਾ ਪਿਛੋਂ ਗੁਰੂ ਸਾਹਿਬ ਨੇ ਆਕਰ ਫਤੇ ਪਾਈ ਤਿੰਨ ਸੌ ਦੀ ਜਾਗੀਰ ਤੇ ਹੋਰ ਚੜ੍ਹਤ ਦੀ॥

੨੨- **ਦੁਰਗਾਪੁਰ ਮੰਜੀ ਸਾਹਿਬ (ਜਲੰਧਰ)** ਨਵੇਂ ਸ਼ੈਹਰ ਪਾਸ ਏਥੇ ਮਾਈਆਂ ਨੇ ਰਾਤ ਕੱਟੀ ਤੇ ਗੁਰੂ ਜੀ ਭੀ ਠਹਿਰੇ ਸੀ ਇਕ ਸੌ ਦੀ ਆਮਦਨੀ ਹੋਰ ਚੜ੍ਹਤ ਦੀ॥

੨੩- **ਪਾਇਲ, ਚਰਣ ਪਾਦਕਾ** ਪਿੰਡ ਅਨੰਦਪੁਰ ਤੋਂ ਦੋ ਕੋਹ ਏਥੇ ਜੀਂਦ ਪਿੰਡ ਤੋਂ ਬਿਮਾਰ ਹੋਕੇ ਪੁਜ ਕਰ ਸੁਹੇਲਾ ਘੋੜਾ ਚੜਿਆ ਸੀ ਜਿਸ ਵਿਚੋਂ ਕਹਿੰਦੇ ਹਨ ੧੯ ਗੋਲੀਆਂ ਨਿਕਲੀਆਂ ਆਮਦਨੀ ਦੋ ਸੌ ਦੀ॥

੨੪- **ਮੰਜੀ ਸਾਹਿਬ ਡੱਲਾ ਪਿੰਡ (ਕਪੂਰਥਲਾ)** ਸੁਲਤਾਨਪੁਰੋਂ ਤਿੰਨ ਕੋਹ ਏਥੇ

੨੨ ਭਾਦ੍ਰੋਂ ਸੰ: ੧੬੬੭ ਬਿ: ਨੂੰ ਹਰ ਜਸ ਸੂੜੀ ਖਤ੍ਰੀ ਦੀ ਸਪੁਤ੍ਰੀ ਨਾਲ ਛੀਵੇਂ ਗੁਰੂ ਸਾਹਿਬ ਦੀ ਪਹਿਲੀ ਸ਼ਾਦੀ ਹੋਈ ਆਮਦਨੀ ਚੜ੍ਹਤ ਦੀ ਹੈ॥

੨੫- **ਡੱਲੇ ਬਾਉਲੀ ਸਾਹਿਬ** ਏਸ ਬਾਉਲੀ ਦਾ ਟਕ ਤਾਂ ਪੰਜਵੇਂ ਗੁਰੂ ਸਾਹਿਬ ਨੇ ਲਗਵਾਯਾ ਸੀ ਪਰ ਤਿਆਰ ਛੀਵੇਂ ਗੁਰੂ ਸਾਹਿਬ ਨੇ ਕਰਾਈ ਦੋ ਸੌ ਦੀ ਆਮਦਨੀ ਹੈ॥

੨੬- **ਹਰਗੋਬਿੰਦਪੁਰਾ ਦਮਦਮਾਂ ਸਾਹਿਬ (ਗੁਰਦਾਸਪੁਰ)** ਏਥੇ ਧੇਰੜ ਗੋਤੇ ਭਗਵਾਨੇ ਖਤ੍ਰੀ ਤਪੇ ਦਾਰ ਨੇ ਗੁਰੂ ਸਾਹਿਬ ਨਾਲ ਲੜਾਈ ਕੀਤੀ ਅੰਤ ਨੂੰ ਮਾਰਿਆ ਗਿਆ ਫੇਰ ਉਸਦਾ ਤੇ ਚੰਦੂ ਦੀਵਾਨ ਦਾ ਪੁਤ੍ਰ ਸ਼ਾਹੀ ਫੌਜ ਚੜ੍ਹਾਕੇ ਲੈ ਆਏ ਅੰਤ ਨੂੰ ਮੂੰਹੋਂ ਮੂੰਹ ਖਾਕੇ ਹਾਰੇ ਪਹਿਲੇ ਏਹ ਚੰਦੂ ਸ਼ਾਹ ਦੀਵਾਨ ਦਾ ਰੁਹੀਲਾ ਨਾਮ ਪਿੰਡ ਸੀ ਜੋ ਬਾਦਸ਼ਾਹ ਨੇ ਉਜਾੜ ਕੇ ਗੁਰੂ ਦੇ ਅਰਪਨ ਕਰ ਦਿਤਾ ਸੰ: ੧੬੭੬ ਬਿ: ਨੂੰ ਫੇਰ ਗੁਰੂ ਜੀ ਨੇ ਬਾਦਸ਼ਾਹ ਤੋਂ ਜਿਮੀਦਾਰ ਲੈਕੇ ਬਸਾ ਕਰ ਇਕ ਸਰਾਇ ਇਕ ਮਸੀਤ ਬਨਵਾ ਕਰ ਸਦਾ ਬ੍ਰਤ ਕਾਇਮ ਕਰ ਰਖਯਾ ਸੀ ਪਹਿਲੇ ਤਾਂ ਬਹੁਤ ਜਾਗੀਰ ਸੀ ਹੁਣ ਤਿੰਨ ਸੌ ਦੀ ਹੈ ਜਿਥੇ ਗੁਰੂ ਕੇ ਮਹਿਲ ਰਹਿਆ ਕਰਦੇ ਸਨ ਓਹ ਅਸਥਾਨ ਭੀ ਪੂਜਨੀਕ ਹੈ॥

੨੭- **ਮੰਜੀ ਸਾਹਿਬ (ਲਾਹੌਰ ਭਾਟੀ ਦਰਵਾਜੇ)** ਗੁਰੂ ਸਾਹਿਬ ਜਹਾਂਗੀਰ ਬਾਦਸ਼ਾਹ ਦੇ ਬੁਲਾਏ ਹੋਏ ਏਥੇ ਰਹੇ ਅਤੇ ਸ਼ਿਕਾਰ ਵਿਚ ਤਲਵਾਰ ਨਾਲ ਦੋ ਸ਼ੇਰ ਮਾਰੇ ਏਹ ਅਸਥਾਨ ਗਿਰਿਆ ਹੋਯਾ ਸੰ: ੧੯੪੩ ਬਿ: ਨੂੰ ਫੇਰ ਸਰਦਾਰ ਮੇਹਰ ਸਿੰਘ ਚਾਵਲੇ ਨੇ ਖਰਚ ਦੇਕੇ ਅਤੇ ਕੁਝ ਸੰਗਤ ਨੇ ਚੰਦਾ ਕਰਕੇ ਬਨਵਾਯਾ ਆਮਦਨੀ ਡੇਢ ਸੌ ਦੀ ਹੈ॥

੨੮- **ਮੁਜੰਗ** ਪਿੰਡ ਏਥੇ ਘੋੜੇ ਦੀ ਖਰੀਦ ਪਰ ਸ਼ਾਹੀ ਕਾਜੀ ਨਾਲ ਬਹੁਤ ਬੋਲ ਚਾਲ ਹੋਈ ਕੌਲਾਂ ਕਾਜੀ ਦੀ ਬੇਟੀ ਭੀ ਏਥੋਂ ਦੀ ਹੀ ਸੀ ਆਮਦਨੀ ਦੋ ਸੌ ਦੀ ਹੋਰ ਚੜ੍ਹਤ ਦੀ ਹੈ॥

੨੯- **ਗੁਰ ਮਾਂਗਟ** ਲਾਹੌਰੋਂ ਚਾਰ ਕੋਹ ਏਥੇ ਮੀਯਾਂਮੀਰ ਆਦਿਕ ਮੁਸਲਮਾਨ ਪੀਰ ਫਕੀਰਾਂ ਨਾਲ ਗੋਸਟ ਹੋਈ ਤੇ ਅਜਮਤ ਦੇਖੀ ਦਖਾਈ ਡੇਢ ਸੌ ਦੀ ਆਮਦਨੀ ਹੋਰ ਚੜ੍ਹਤ ਹੈ॥

੩੦- **ਝਲੀ ਪਿੰਡ ਮਾਂਗਟ ਤੋਂ ਦੋ ਕੋਹ** ਏਥੇ ਸ਼ੇਰ ਦਾ ਸ਼ਿਕਾਰ ਖੇਡ ਕੇ ਠਹਿਰੇ ਸੰਗਤ

ਨੂੰ ਉਪਦੇਸ਼ ਦ੍ਰਿੜਾ ਕਰ ਨਿਹਾਲ ਕੀਤਾ ਸਵਾ ਸੌ ਦੀ ਜਾਗੀਰ ਹੋਰ ਚੜ੍ਹਤ ਦੀ ਆਮਦਨੀ ਹੈ॥

੩੧- **ਹੁਡਿਆਰਾ** ਝਲੀ ਤੋਂ ਦੋ ਕੋਹ ਦੋ ਹਲ ਦੀ ਜ਼ਮੀਨ ਮਾਫੀ ਰੌਣਕ ਕੁਝ ਨਹੀਂ।

੩੨- **ਰਾਮ ਪੁਰ ਮੰਜੀ ਸਾਹਿਬ** ਏਥੇ ਸੰਗਤ ਨੂੰ ਬਸੇਸ ਉਪਦੇਸ਼ ਦਿੱਤਾ ਜ਼ਮੀਨ ਬੀਸ ਘੁਮਾਂ ਮਾਫੀ ਹੋਰ ਦਾਮੀ॥

੩੩- **(ਅੰਮ੍ਰਿਤਸਰ) ਘਿਆਲਾ** *ਰਾਮ ਪੁਰੇ ਤੋਂ ੪ ਕੋਹ ਪ੍ਰਗਣਾ ਅੰਮ੍ਰਿਤਸਰ ਏਥੇ ਮਸੰਦਾਂ ਤੋਂ ਕਾਰ ਭੇਟ ਲੀਤੀ ਸੰਗਤ ਨੂੰ ਦਰਸ਼ਨ ਦੇਕੇ ਨਿਹਾਲ ਕੀਤਾ ਗੁਜਾਰਾ ਹੈ॥

੩੪- **ਮਦੋਕੇ ਪਿੰਡ ਮੰਜੀ ਸਾਹਿਬ** ਏਥੇ ਸ਼ਿਕਾਰ ਖੇਲੇ ਸੰਗਤ ਨੂੰ ਗਿਆਨ ਦਿੱਤਾ ਅਸਥਾਨ ਚੰਗੀ ਰੌਣਕ ਪਰ ਹੈ॥

੩੫- **ਕੁਹਾਲੀ** ਏਥੇ ਇਕ ਦਰਿਆ ਨਾਮ ਚੌਧ੍ਰੀ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਗਿਆ ਚੰਗੀ ਸੇਵਾ ਕੀਤੀ ਸਤਸੰਗ ਹੋਇਆ ਗੁਰੂ ਸਾਹਿਬ ਨੇ ਉਸਨੂੰ ਬਡ ਪ੍ਰਵਾਰੀ ਬਖਸ਼ੀ ਹੁਣ ਤਿੰਨ ਸੌ ਦੀ ਆਮਦਨ ਰੌਣਕ ਚੰਗੀ ਹੈ॥

੩੬- **ਛਾਂਗਾ ਮਾਂਗਾ ਮੰਜੀ ਸਾਹਿਬ (ਲਾਹੌਰ)** ਏਥੇ ਇਕ ਸਿਖ ਦੀ ਬਿਪਤਾ ਕਟਣੇ ਛੋਟੇ ਨਨਕਾਣੇਂ ਸਾਹਿਬ ਦਾ ਦ੍ਰਸ਼ਣ ਕਰਨ ਲਈ ਗਏ ਅਸਥਾਨ ਅਰ ਤਾਲ ਪੱਕੇ ਇਕ ਹਜ਼ਾਰ ਬਿਘੇ ਜ਼ਮੀਨ ਮਾਫ਼ੀ ਨਾ ਲੰਗਰ ਨਾ ਵਿਦਿਯਾ ਸੁਨ ਸਮਾਧ ਦੇਖੀ॥

੩੭- **ਭੜਾਣਾਂ** ਪ੍ਰਗਣਾ ਲਾਹੌਰ, ਏਥੇ ਸੰਗਤ ਨੂੰ ਉਪਦੇਸ਼ ਦੇਕੇ ਜਲਣੀ ਭਗਤਾਂ ਨੂੰਪੱਥਰ ਪੂਜਨੋ ਹਟਾਕੇ ਪ੍ਰਮੇਸ਼ਰ ਦੀ ਭਗਤੀ ਵਿਚ ਲਾਕੇ ਮੁਕਤੀ ਦੇ ਅਧਕਾਰੀ ਕੀਤਾ ਗੁਰ ਧਾਮ ਪੱਕਾ ਤਿੰਨ ਕੁ ਸੌ ਦੀ ਮਾਫੀ ਹੋਰ ਚੜ੍ਹਤ ਹੈ॥

੩੮- **ਡੱਲਾ** ਰਾਵੀ ਤੀਰੇ ਦੌਰਾ ਕਰਦੇ ਹੋਏ ਏਥੇ ਗਏ ਸੰਗਤ ਦੀ ਬੇਨਤੀ ਕਰਨੇ ਪਰ ਸ਼ਿਕਾਰ ਕੀਤੇ ਹੋਏ ਜਾਨਵਰ ਜੀਉਂਦੇ ਕੀਤੇ ਏਹ ਅਜਮਤ ਦੇਖਕੇ ਸਾਰੇ ਹੀ

---

*ਏਥੇ ਹੀ ਬੇਲੀ ਰਾਮ ਚੌਧਰੀ ਨੂੰ ਕਾਜੀਆਂ ਨੇ ਇਕ ਪੀਰਖਾਨ ਦੀ ਨਿਰਾਦਰੀ ਕਰਨੇ ਬਦਲੇ ਮੌਤ ਦਾ ਫਤਵਾ ਦੇ ਦਿਤਾ ਸੀ ਅਗੋਂ ਬੇਲੀ ਰਾਮ ਚਾਰਾਂ ਭਾਈਆਂ ਸਮੇਤ ਤਲਵਾਰ ਫੜਕੇ ਕਾਜੀਆਂ ਦੇ ਮਹਲੇ ਜਾ ਵੜਿਆ ੩੫ ਆਦਮੀਂ ਮਾਰੇ ਸ਼ਹੀਦੀ ਪਾਈ ਜਿਸਦਾ ਸ਼ਹੀਦ ਗੰਜ ਹੁਣ ਓਥੇ ਹੈ॥

ਪਿੰਡ ਵਾਲੇ ਗੁਰੂ ਕੇ ਸਿਖ ਬਣ ਗਏ ੧੩੫) ਰੁਪੈ ਦੀ ਮਾਫੀ ਹੋਰ ਚੜ੍ਹਤ ਦੀ ਆਮਦਨੀ ਹੈ।

੩੯- **ਸਤਲਾਣੀਂ (ਅੰਮ੍ਰਿਤਸਰ)** ਪ੍ਰਗਣੇਂ ਅੰਮ੍ਰਿਤਸਰ ਜਦ ਏਥੇ ਗੁਰੂ ਜੀ ਦੇ ਗੱਡੇ ਦਾ ਬੈਲ ਥੱਕ ਗਿਆ ਹੁਕਮ ਹੋਇਆ ਕੋਈ ਝੋਟਾ ਢੱਟਾ ਫੜ ਲਿਆਉ ਤਾਂ ਸਿੱਖ ਇੱਕ ਮਾਰ ਖੰਡਾ ਝੋਟਾ ਤੇ ਇਕ ਢੱਟਾ ਲਿਆਏ ਗੁਰੂ ਸਾਹਿਬ ਨੇ ਓਨਾਂ ਦੇ ਉਪਰ ਹੱਥ ਫੇਰਕੇ ਕਿਹਾ ਹੁਣ ਤੁਸੀਂ ਗੁਰੂ ਕੀ ਸੇਵਾ ਕਰੋ ਓਹ ਦੋਵੇਂ ਸਿਖ ਹੋਇਆ ਵਾਂਗੂ ਸਾਰੀ ਉਮਰ ਚਲਦੇ ਰਹੇ ਬਲਕੇ ਹੁਣ ਭੀ ਓਥੇ ਝੋਟੇ ਢੱਟੇ ਹੀ ਜੋੜਦੇ ਹਨ ਓਥੇ ਹੀ ਇਕ ਕੁਸ਼ਟੀ ਗੁਰੂ ਜੀ ਦੀ ਸ਼ਰਨ ਆ ਡਿੱਗਾ ਤਾਂ ਹੁਕਮ ਹੋਯਾ ਏਥੇ ਸੇਵਾ ਕਰ ਰਾਜੀ ਹੋ ਜਾਏਂਗਾ ਓਹ ਕੁਝ ਦਿਨ ਸੇਵਾ ਕਰਨ ਤੋਂ ਨੌਂ-ਬਰ-ਨੌਂ ਹੋ ਗਿਆ ਹੁਣ ਭੀ ਓਥੇ ਕੁਸ਼ਟੀ ਲੰਗਰ ਬਰਤਾਉਣ ਵਗੈਰੇ ਦੀ ਸਾਰੀ ਸੇਵਾ ਅਭੇਦ ਵਰਤਕੇ ਕਰਦੇ ਹੋਏ ਨਿਰੋਗ ਹੋ ਜਾਂਦੇ ਹਨ ਦਸ ਹਜ਼ਾਰ ਦੇ ਲਗ ਭਗ ਆਮਦਨੀ ਹੈ ਸਾਰੇ ਪਿੰਡਾ ਵਿਚੋਂ ਏਨ੍ਹਾ ਦੇ ਸੇਵਕ ਗੱਡੇ ਭਰ ਕਰ ਦਾਣਿਆ ਦੇ ਲਿਆਂਉਂਦੇ ਰਹਿੰਦੇ ਹਨ ਏਥੇ ਦੋ ਮਹੰਤ ਦਯਾ ਸਿੰਘ ਨੂੰ ਰਾਣੀ ਜਿੰਦ ਕੌਰ ਨੇ ਸਵਾ ਲਖ ਰੁਪਆ ਅਸਥਾਨ ਦੇ ਬਨੌਣੇ ਤੇ ਲੰਗਰ ਲਈ ਦਿਤਾ ਸੀ॥

੪੦- **ਡਰੌਲੀ ਦਰਬਾਰ ਸਾਹਿਬ (ਫੀਰੋਜ਼ਪੁਰ)** ਜ਼ਿਲਾ ਫੀਰੋਜ਼ਪੁਰ ਸੰ: ੧੬੭੦ ਬਿ: ਨੂੰ ਸੰਗਤ ਕੋ ਤਾਰਦੇ ਹੋਏ ਆਪਣੇ ਸਾਂਢੂ ਸਾਂਈ ਦਾਸ ਕੇ ਘਰ ਰਹੇ ਸੰਘੇ ਜੱਟਾਂ ਨੇ ਬਹੁਤ ਸੇਵਾ ਕੀਤੀ ਹੁਣ ਓਹ ਮਹੰਤ ਹਨ, ਬਾਬੇ ਗੁਰਦਿੱਤੇ ਦਾ ਜਨਮ ਏਸੇ ਸਾਲ ਏਥੇ ਹੀ ਹੋਇਆ ਅਤੇ ਮਾਂਈ ਦਮੋਦ੍ਰੀ ਜੀ ਏਥੇ ਹੀ ਪ੍ਰਲੋਕ ਗਮਨ ਹੋਏ ਏਥੇ ਹੀ ਓਹ ਗੁਰੂ ਗ੍ਰੰਥ ਸਾਹਿਬ ਹੈ ਜਿਸਨੂੰ ਦਸਮ ਪਾਤਸ਼ਾਹ ਦਾ ਬਚਨ ਹੈ ਕਿ ਜੋ ਇਸਨੂੰ ਪੜ੍ਹੇਗਾ ਅੰਨਾ ਹੋ ਜਾਊਗਾ ਇਹ ਵੋਹ ਗ੍ਰੰਥ ਸਾਹਿਬ ਹੈ ਜਿਸਕੇ ਕਾਰਣ ਨੰਦ ਚੰਦ ਦੀਵਾਨ ਗੁਰੂ ਜੀ ਨਾਲ ਬਿਗੜ ਕੇ ਧੀਰਮਲ ਕੋਲ ਚਲਾ ਗਿਆ ਏਹੋ ਪ੍ਰੀਖਯਾ ਨੱਥਾ ਸਿੰਘ ਗ੍ਰੰਥੀ ਪਲਟਨ ਸੂਰਜ ਮੁਖੀ ਅੰਬਾਲੇ ਵਾਲੇ ਨੇ ਜਦ ਪਾਠ ਕੀਤਾ ਅੰਨਾ ਹੋ ਗਿਆ ਏਹ ਕੱਥਾ ਓਸੇ ਤੋਂ ਮੈਂ ਸੁਣੀ ਹੈ ਅੰਨੇ ਹੋਏ ਨੂੰ ਚੜਤ ਤੋਂ ਬਿਨਾ ਗਿਯਾਰਾਂ ਹੱਲ ਦੀ ਜ਼ਮੀਨ ਮਾਫੀ, ਲੰਗਰ ਚਲਦਾ ਹੈ ਚਾਹੇ ਏਹ ਕੱਥਾ ਸੁਨੀ ਪੜੀ ਹੈ ਪਰ ਗੁਰਬਾਣੀ ਦਾ ਪਾਠ ਸਦਾ ਗੁਰਦ੍ਵਾਰੇ ਵਿਚ ਸਭ ਸਿੰਘ ਪਾਠ ਕਰਦੇ ਹਨ ਕੋਈ ਅੰਨਾ ਨਹੀਂ ਹੁੰਦਾ ਕਿਉਂਕਿ

ਸੰਗਤ ਨੇ ਅਰਦਾਸਾ ਸੋਧਕੇ ਬਖਸ਼ਵਾ ਲਿਆ ਸੀ ॥

੪੧- **ਵੱਡਾ ਘਰ** ਡਰੌਲੀ ਤੋਂ ਪੰਜ ਕੋਹ ਨਾਨਕ ਮੱਤੇ ਤੋਂ ਆਕੇ ਗੁਰੂ ਜੀ ਏਥੇ ਰਹੇ ਸਨ ਜ਼ਮੀਨ ਤੋਂ ਤੇ ਚੜ੍ਹਤ ਪਰ ਗੁਜਾਰਾ ਹੈ ਰੌਣਕ ਚੰਗੀ ਹੈ ॥

੪੨- **ਮੰਜੀ ਸਾਹਿਬ ਸਨੇਰ ਪਿੰਡ** ਜੀਰੇ ਤੋ ਦੋ ਕੋਹ ਏਥੇ ਝਿੜੀ ਵਿਚ ਠਹਿਰੇ ਜ਼ਮੀਨ ਤੋਂ ਤੇ ਚੜ੍ਹਤ ਪਰ ਗੁਜਾਰਾ ਹੈ ਰੌਣਕ ਚੰਗੀ ਹੈ ॥

੪੩- **ਦਰਬਾਰ ਸਾਹਿਬ ਭਾਈ ਰੂਪਾ (ਨਾਭਾ)** ਏਥੇ ਭਾਈ ਸੁਧੂ ਤੇ ਭਾਈ ਰੂਪ ਚੰਦ ਦੇ ਪ੍ਰੇਮ ਦੇ ਬਸ ਹੋਕੇ ਪੁੱਜੇ ਜਲ ਪੀਤਾ ਠੰਢਾ ਏਸ ਪਿੰਡ ਦੀ ਵਸੋਂ ਆਪ ਕਰਾਕੇ ਭਾਈ ਰੂਪਚੰਦ ਨੂੰ ਮੰਜੀ ਬਖਸ਼ੀ ਅੱਧਾ ਪਿੰਡ ਮਾਫ਼ੀ ਹੈ ॥

੪੪- **ਜੰਡਸਰ ਦਿਆਲ ਪੁਰਾ (ਨਾਭਾ)** ਭਾਈ ਰੂਪੇ ਤੋਂ ੪ ਕੋਹ ਏਥੇ ਬਿਧੀ ਚੰਦ ਲਾਹੌਰੋਂ ਪਹਿਲਾ ਘੋੜਾ ਲੈਕੇ ਆਇਆ ਸੀ ਚਾਰ ਸੌ ਬਿਘੇ ਜ਼ਮੀਨ ਮਾਫ਼ੀ ॥

੪੫- **ਝੰਡੇ ਆਣਾ** ਗੁਰ ਧਾਮ ਮਾਲੇ ਪਿੰਡ ਡਰੌਲੀ ਤੋਂ ਤਿੰਨ ਕੋਹ ਗੁਰੂ ਸਰ ਨਾਮ ਤਾਲ ਪੱਕਾ ਮੰਜੀ ਸਾਹਿਬ ਪੱਕੇ ਬਣੇਂ ਹੋਏ ਹਨ ॥

੪੬- **ਚੌਤਰਾ ਸਾਹਿਬ ਮਲ ਪਿੰਡ (ਨਾਭਾ)** ਦਯਾਲਪੁਰੇ ਤੋਂ ੩ ਕੋਹ ਏਥੇ ਸੰਗਤ ਨੂੰ ਉਪਦੇਸ਼ ਦਰਸ਼ਨ ਦੇਕੇ ਨਿਹਾਲ ਕੀਤਾ ਸੌ ਬਿਘੇ ਜ਼ਮੀਨ ਹੋਰ ਚੜ੍ਹਤ ਦੀ ਆਮਦਨੀ ॥

੪੭- **ਮੰਜੀ ਸਾਹਿਬ ਭਗਤੇ ਪਿੰਡ (ਫੀਰੋਜ਼ਪੁਰ)** ਦਯਾਲਪੁਰੇਂ ਤੋਂ ੪ ਕੋਹ ਭਾਈ ਬਹਿਲੋ ਦੀ ਸੰਤਾਨ ਨੇ ਸੇਵਾ ਕੀਤੀ ਸੰਗਤ ਨੂੰ ਸਤ ਮਾਰਗ ਭੂਤਾਂ ਨੂੰ ਉਨ੍ਹਾਂ ਦੀ ਕੈਦ ਤੋਂ ਛੁੜਾਕੇ ਨਿਹਾਲ ਕੀਤਾ ਜ਼ਮੀਨ ਦੋ ਹਲ ਦੀ ਪਰ ਗੁਜਾਰਾ ਹੈ ॥

੪੮- **ਕਾਂਗੜ ਗੁਰੂ ਸਥਾਨ ਦੋ ਹਨ ਪੱਕੇ (ਨਾਭਾ)** ਇਕ ਪਿੰਡ ਵਿੱਚ ਜਿਥੇ ਮਾਈਆਂ ਚੌਂਕੀ ਵਾਲੇ ਬੁਰਜ ਵਿਚ ਰਹੀਆਂ ਦੂਜਾ ਬਾਹਰ ਭਾਈ ਬਿਧੀ ਚੰਦ ਲਹੌਰੋਂ ਦੂਜਾ ਘੋੜਾ ਏਥੇ ਹੀ ਲਿਆਯਾ ਸੀ ਕਾਲੂ ਨਾਥ ਤੇ ਰਾਇ ਜੋਧ ਨੇ ਸੇਵਾ ਕਰਕੇ ਵਰ ਪਾਇਆ ਲਲਾ ਬੇਗ ਤੇ ਮ੍ਰਿਜਾ ਕਮਰ ਬੇਗ ਸ਼ਾਹੀ ਫੌਜ ਲੈਕੇ ਚੜ੍ਹ ਆਏ ਰਾਇ ਜੋਧ ਪੰਜ ਸੌ ਸਵਾਰ ਲੈ ਗੁਰੂ ਕੀ ਸੇਵਾ ਹਿਤ ਆਇਆ ਏਸੇ ਭਾਤ ਭੁਲਰ ਆਦਿਕ ਸਾਰੇ ਜ਼ਿਮੀਂਦਾਰ ਗੁਰੂ ਕੀ ਸੇਵਾ ਵਿਚ ਆ ਹਾਜ਼ਰ ਹੋਏ ਸ਼ਾਹੀ ਸੈਨਾ ਸਰਦੀ ਭੁੱਖ ਤੇ ਪਿਆਸ ਤੋਂ ਤੰਗ ਆਕੇ ਭਜ ਗਈ ਕਿਉਂਕਿ ਮੋਠ,

ਬਾਜਰਾ, ਤੇ ਜਮਾਰ ਖਾਣ ਨੂੰ ਤੇ ਟੋਬਿਆਂ ਦਾ ਪਾਣੀ ਪੀਣ ਨੂੰ ਮਿਲਦਾ ਸੀ ਜੋ ਮੁਗ਼ਲ ਪਠਾਨ ਖਾ ਪੀ ਨਹੀਂ ਸਕਦੇ ਸਨ ਗੁਰੂ ਜੀ ਨੇ ਏਸ ਫਤੇ ਦੀ ਖ਼ੁਸ਼ੀ ਵਿਚ ਰਾਇ ਜੋਧ ਨੂੰ ੧ ਘੋੜਾ, ਤੇ ਪੰਜ ਹਥਯਾਰ ਬਖਸ਼ੇ ਜੋ ਓਸ ਦੇ ਪੋਤ੍ਰੇ ਲਖਮੀਰ ਨੇ ਦਸਮੇਂ ਪਾਤਸ਼ਾਹ ਦੇ ਅਰਪਨ ਕੀਤੇ ਸੀ ਗੁਰੂ ਜੀ ਨੇ ਸਵਾ ਹਥ ਲੰਮੀ ਕਟਾਰ ਬਖਸ਼ੀ ਜੋ ਹੁਣ ਗਰਦਿਤ ਸਿੰਘ ਮਯਾਣੇ ਦੇ ਘਰ ਹੈ ਏਥੇ ਦੋ ਹਲ ਦੀ ਮਾਫੀ ਹੈ ॥

੪੯- **ਮੰਜੀ ਸਾਹਿਬ ਨਥਾਣੇ (ਫੀਰੋਜਪੁਰ)** ਏਥੇ ਜੰਗ ਜਿਤਨ ਤੋਂ ਪਹਿਲਾਂ ਹੀ ਕਾਲੂ ਨਾਥ ਨਾਲ ਪਾਸਾ ਖੇਡਦੇ ਹੋਏ ਏਹ ਭਵਿਖਤ ਬਚਨ ਕੀਆ ਕਰਦੇ, ਕਾਲੂ ਨਾਥ ਏਥੇ ਜੰਗ ਦੇ ਰੰਗ ਢੰਗ ਜਿਤ ਹਾਰ ਦੀ ਕਾਰ ਤੈਨੂ ਵਿਖਾਵਾਂਗੇ ਸੋਈ ਸਚਾ ਹੋਯਾ ਜਿਸ ਥੋਂ ਕਾਲੂ ਨਾਥ ਨੇ ਸਚਾ ਸੇਵਕ ਗੁਰੂ ਕਾ ਬਣਕੇ ਰਿਧੀ ਸਿਧੀ ਦਾ ਮਾਲਕ ਬਣ ਗਿਆ ਜਿਸਦਾ ਫਲ ਹੁਣ ਓਸਦਾ ਅਸਥਾਨ ਮੰਨਯਾ ਪੂਜਿਆ ਜਾਂਦਾ ਹੈ ਬਲਕੇ ਜਿਸ ਢਾਬ ਕਨਾਰੇ ਪਾਸਾ ਖੇਡਯਾ ਕਰਦੇ ਹੁਣ ਓਸੇ ਨੂੰ ਓਸ ਦੇਸ ਦੇ ਲੋਗ ਗੰਗਾ ਦੇ ਬਰਾਬਰ ਕਰਕੇ ਮੰਨਦੇ ਹਨ ਅਤੇ ਮੁਰਦਿਆਂ ਦੇ ਫੁਲ ਭੀ ਓਸੇ ਵਿਚ ਪਾਉਂਦੇ ਹਨ ਸਗੋਂ ਏਥੇ ਹੀ ਇਸ਼ਨਾਨ ਕਰਕੇ ਅਪਵਿਤ੍ਰ ਨੂੰ ਪਵਿੱਤਰ ਹੋਣਾ ਸਮਝਦੇ ਹਨ ਚੇਤ ਮਹੀਨੇ ਬੜਾ ਭਾਰੀ ਮੇਲਾ ਲਗਦਾ ਹੈ ਮਕਾਨ ਪੱਕੇ, ਆਮਦਨੀ ਬਹੁਤ ਚੰਗੀ ਹੈ ॥

੫੦- **ਗੁਰੂ ਸਰ ਪਿੰਡ ਲਹਿਰੇ (ਫੀਰੋਜਪੁਰ)** ਏਥੇ ਸੰ: ੧੬੮੯ ਬਿ: ਨੂੰ ਘੋੜਿਆਂ ਬਦਲੇ ਲਲਾ ਬੇਗਖਾਂ ਤੇ ਕਮਰ ਬੇਗਖਾਂ ੨੨ ਹਜ਼ਾਰ ਸ਼ਾਹੀਸੈਨਾ ਲਿਆਕੇ ਲੜੇ ਅੰਤ ਨੂੰ ਫਤੇ ਗੁਰੂ ਕੀ ਹੋਈ ਪਹਿਲਾਂ ਤਾਂ ਏਥੇ ਰਵਦਾਸੀਏ ਸਿੰਘ ਝਾੜੂ ਦਿੰਦੇ ਰਹੇ ਫੇਰ ਸੰ: ੧੭੧੬ ਬਿ: ਨੂੰ ਗੋਦੜੀ ਵਾਲੇ ਸੰਤ ਨੇ ਇਕ ਬੁਰਜ ਬਣਾ ਲਿਆ ਅਤੇ ਸੌ ਬਿਘੇ ਝਿੜੀ ਰੋਕ ਲਈ ਫੇਰ ਸੁਖਾ ਸਿੰਘ, ਹੈਬਾ ਸਿੰਘ, ਖੜਗ ਸਿੰਘ ਅਤੇ ਰਾਜਾ ਸਿੰਘ ਅਗੋ ਪਿਛੀ ਮਹੰਤ ਹੁੰਦੇ ਰਹੇ ਸੰ: ੧੯੪੭ ਬਿ: ਨੂੰ ਮਹਾਰਾਜਾ ਹੀਰਾ ਸਿੰਘ ਨਾਭੇਸ੍ਵਰ ਨੇ ਗੁਰ ਅਸਥਾਨ ਮਕਾਨ ਪੱਕੇ ਬਣਵਾ ਦਿੱਤੇ ਦੋ ਸੌ ਘੁਮਾ ਜ਼ਮੀਨ ਹੋਰ ਲਾ ਦਿਤੀ ਏਸੇ ਭਾਂਤ ਰਾਜੇ ਭੀ ਸੇਵਾ ਬਹੁਤ ਕਰਦੇ ਹਨ ॥

੫੧- **ਮੰਜੀ ਸਾਹਿਬ ਮਾਝੇ ਵਿਚ ਚਵਿੰਡੇ ਪਿੰਡ (ਅੰਮ੍ਰਿਤਸਰ)** ਏਥੇ ਸੰਗਤ ਨੂੰ ਉਪਦੇਸ਼ ਦੇ ਭਗਤੀ ਭਾਵ ਵਿਚ ਲਾਯਾ ਗੁਰ ਧਾਮ ਪੱਕਾ ਜ਼ਮੀਨ ਦੋ ਹਲ ਦੀ ॥

੫੨- **ਚਕ੍ਰ (ਲੁਧਿਆਨਾ)** ਜਗਰਾਵਾਂ ਪਾਸ ਪੰਜਾਹ ਬਿਘੇ ਮਾਫੀ ਹੋਰ ਦਾਮੀ,

ਅਸਥਾਨ ਪੱਕਾ ਸੰਗਤ ਚੰਗੀ ਹੈ॥

੫੩- **ਖਡੂਰ** ਚਕਰ ਤੋਂ ੪ ਕੋਹ ਏਥੋਂ ਦੇ ਚੌਧਰੀ ਨੇ ਬਹੁਤ ਦਿਨ ਰੱਖਕੇ ਚੰਗੀ ਸੇਵਾ ਕੀਤੀ ਗੁਰੂ ਸਾਹਿਬ ਨੇ ਉਸਨੂੰ ਇਕ ਦਸਤਾਰ ਬਖਸ਼ੀ ਹੁਣ ਉਸਦੀ ਸੰਤਾਨ ਰਾਮਰਾਇ ਨੂੰ ਮੰਨਦੀ ਹੈ॥

੫੪- **ਕਾਂਉਂਕੇ** ਪ੍ਰਗਨ੍ਹਾ ਜਗਰਾਉਂ ਅਸਥਾਨ ਪੱਕਾ ਇਕ ਹੱਲਦੀ ਜ਼ਮੀਨ ਮਾਫੀ ਹੋਰ ਦਾਮੀਂ॥

੫੫- **ਬੱਡੇ ਘਰ ਪਿੰਡ** ਸੰ: ੧੬੭੪ ਬਿ: ਨੂੰ ਨਾਨਕ ਮੱਤੇ ਨੂੰ ਜਾਂਦੇ ਹੋਏ ਏਥੇ ਅਕਾਲ ਤ੍ਰਖਾਨ ਦੇ ਕਾਰਖਾਨੇ ਵਿਚ ਉਤੱਰੇ ਪਹਿਲਾਂ ਬੀ ਓਹ ਸੇਵਕ ਗੁਰੂ ਦਾ ਸੀ, ਹੁਣ ਸੇਵਾ ਬਹੁਤ ਕੀਤੀ ਦੂਸਰੇ ਦਿਨ ਢਾਬ ਕਿਨਾਰੇ ਬ੍ਰਿਛਾਂ ਹੇਠ ਦਿਨ ਗੁਜਾਰਿਆਂ ਸਿੱਖਾਂ ਨੂੰ ਧਰਮ ਦਾ ਉਪਦੇਸ਼ ਕੀਤਾ ਹੁਣ ਉਸ ਢਾਬ ਦਾ ਨਾਉਂ ਗੁਰੂ ਸਰ ਹੈ ਸੰ: ੧੭੭੬ ਬਿ: ਕੋ ਦਸਮ ਗੁਰੂ ਦੇ ਪਿੱਛੋਂ ਜਦ ਉਸ ਤਾਲ ਦੀ ਖੁਦਾਈ ਪਿੰਡ ਨੇ ਕੀਤੀ ਤਾਂ ਤਿਨ ਹੱਥ ਡੂੰਘੇ ਟੋਏ ਵਿਚੋਂ ਇਕ ਤਾਂਬੇ ਦਾ ਪਟਾ "ਅਕਾਲ ਸਹਾਇ ਹਰਗੋਬਿੰਦ" ਇਹ ਉਕਰਿਆ ਹੋਯਾ ਤੇ ਪੰਜ ਪੈਸੇ ਮਨਸੂਰੀ ਇਕ ਮਜਬੀ ਸਿੱਖ ਨੂੰ ਲਭੇ। ਹੁਣ ਭੀ ਓਸ ਗੁਰ ਧਾਮ ਨੂੰ ਤੇ ਤਾਲ ਨੂੰ ਭਾਈ ਭਗਵਾਨ ਸਿੰਘ ਨਿਰਮਲਾ ਸਿੱਖ ਪਿੰਡਾਂ ਦੀ ਮਦਦ ਨਾਲ ਪੱਕੇ ਬਣਵਾ ਰਿਹਾ ਹੈ। ਹਰ ਇਕ ਮੱਸਿਆ ਨੂੰ ਮੇਲਾ ਭਰਦਾ ਹੈ ਪ੍ਰਸਾਦਿ ਸਭ ਨੂੰ ਲੰਗਰੋਂ ਮਿਲਦਾ ਹੈ ਦਿਨੋਂ ਦਿਨ ਰੌਣਕ ਬਹੁਤ ਹੈ॥

੫੬- **ਦਾਉਧ੍ਰ (ਫੀਰੋਜ਼ਪੁਰ)** ਮੰਜੀ ਸਾਹਿਬ ਆਮਦਨੀ ਜ਼ਮੀਨ ਚੜ੍ਹਤ ਦੀ ਹੈ॥

੫੭- **ਮਧੇਯ ਮੰਜੀ ਸਾਹਿਬ (ਲੁਧਿਆਨਾ)** ਕੁਝ ਜ਼ਮੀਨ ਦੀ ਆਮਦਨੀ ਕੁਝ ਚੜ੍ਹਤ॥

੫੮- **ਲੰਮੇ ਜਟ ਪੁਰੇ** ਜ਼ਮੀਨ ਚੋਖੀ ਹੈ ਓਥੋਂ ਪੰਜ ਕੋਹ ਲੋਪੋ ਜਾ ਰਹੇ॥

੫੯- **ਲੋਪੋ** ੮੦ ਘੁਮਾ ਮਾਫੀ ਏਥੇ ਦੋ ਦਿਨ ਰਹਿਕੇ ਅਨੇਕ ਜਨ ਤਾਰੇ ਲੋਪੋ ਪਾਖਰ ਬਡਾ ਤੇ ਉਤਮ ਛੋਟਾ ਦੋ ਲੰਬਰਦਾਰ ਤੇ ਬਡਾ ਗੁਰੂ ਦੇ ਬਰਾਬਰ ਆ ਬੈਠਾ ਛੋਟਾ ਨੀਚੇ ਬੈਠਾ ਬਚਨ ਹੋਯਾ "ਹਰਿ ਹੰਕਾਰ ਨਾ ਭਾਵਈ" ਹੁਣ ਛੋਟਾ ਵਡਾ ਹੋਯਾ। ਉਤਮ ਪਿੰਡ ਦਾ ਮਾਲਕ ਹੋਵੇਗਾ ਕਿਸੇ ਨੇ ਕਿਹਾ ਏਹ ਤਾਂ ਗੰਥ ਹੈ ਹੁਕਮ ਹੋਯਾ ਨਸੀਬ ਬਡਾ ਹੋ ਗਿਆ ਹੁਣ ਓਸਦੀ ਸੰਤਾਨ ਦੇ ਤਿੰਨ ਪਿੰਡ ਵਸਦੇ ਹਨ

ਪਾਖਰ ਦਾ ਇੱਕੋ ਘਰ ਹੈ॥

੬੦- **ਮੰਜੀ ਸਾਹਿਬ ਰਕਬਾ** ਗੁਰੂ ਸਾਹਿਬ ਨੇ ਏਥੇ ਇੱਕ ਹੰਕਾਰੀ ਮੁਸਲਮਾਨ ਨੂੰ ਭਗਤੀ ਭਾਵ ਦਿੜ੍ਹਾ ਸਿੱਖ ਬਣਾਯਾ ਆਮਦਨੀ ਖਾਸੀ ਚੜ੍ਹਤ ਦੀ ਹੈ॥

੬੧- **ਸਿਧਵਾਂ ਪਿੰਡ** ਏਥੇ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਜ਼ਮੀਨ ਦੋ ਹਲ ਦੀ ਹੋਰ ਚੜ੍ਹਤ ਦੀ ਆਮਦਨ ਹੈ॥

੬੨- **ਸਿਧਾਰ** ਏਥੇ ਬਹੁਤ ਪ੍ਰੇਮ ਭਗਤੀ ਭਾਵ ਦੇਖਕੇ ਬ੍ਰਹਮ ਗਯਾਨ ਦਾ ਉਪਦੇਸ਼ ਦੇ ਨਿਹਾਲ ਕੀਤਾ ਸਿੱਖਾਂ ਦੇ ਬੇਨਤੀ ਕਰਨੇ ਪਰ ਗੁਰੂ ਸਾਹਿਬ ਨੇ ਇਕ ਚਰਨ ਦਾ ਜੋੜਾ ਬਖ਼ਸ਼ਿਆ ਦੋ ਸੌ ਬਿਘੇ ਜ਼ਮੀਨ ਹੋਰ ਚੜ੍ਹਤ ਚੋਖੀ ਹੈ॥

੬੩- **ਪਿੰਡ ਇਆਲੀ** ਪ੍ਰਗਣੇ ਲੁਧਿਆਨੇ, ਪੰਜ ਸਾਲ ਦੀ ਜ਼ਮੀਨ, ਹੋਰ ਚੜ੍ਹਤ ਹੈ॥

੬੪- **ਗੁਜਰ ਵਾਲ** ਏਥੇ ਚੌਧਰੀ ਰਾਮੇਂ ਦੇ ਬੇਟੇ ਫਤੂਹੀ ਨੇ ਚੰਗੀ ਸੇਵਾ ਕੀਤੀ ਇਕ ਬਾਜ਼ ਨਜ਼ਰ ਕੀਤਾ ਸਤਿਗੁਰਾਂ ਨੇ ਇਕ ਦਸਤਾਰ ਬਖਸ਼ੀ, ਜਿਸਦਾ ਹੁਣ ਦਰਸ਼ਨ ਹੁੰਦਾ ਹੈ, ਜ਼ਮੀਨ ਬਹੁਤ ਹੈ, ਪਿੰਡ ਬੀ ਚੰਗੀ ਸੇਵਾ ਕਰਦਾ ਹੈ॥

੬੫- **ਗੁਜਰਵਾਲ ਦੂਜਾ ਗੁਰਧਾਮ** ਏਥੇ ਚੌਧ੍ਰੀ ਮਿੱਤੂ ਨੇ ਠਹਿਰਾਕੇ ਇਕ ਘੋੜਾ ਨਜ਼ਰ ਕੀਤਾ, ਅਤੇ ਸੇਵਾ ਭੀ ਬਹੁਤ ਕੀਤੀ ਜਿਸ ਪਰ ਗੁਰੂ ਸਾਹਿਬ ਨੇ ਪ੍ਰਸੰਨ ਹੋਕੇ ਇਕ ਖੰਡਾ ਬਖਸ਼ਿਆ ਜੋ ਹੁਣ ਪੁਜੀਂਦਾ ਹੈ ਆਮਦਨੀ ਚੜ੍ਹਤ ਦੀ ਹੈ॥

੬੬- **ਫੱਲੇ ਵਾਲ** ਏਥੇ ਚੌਧ੍ਰੀ ਘੱਨਯੇ ਨੇ ਚੰਗੀ ਸੇਵਾ ਕਰਕੇ ਇਕ ਕਮਾਨ ਤੇ ਇਕ ੩੬੦ ਤੀਰਾਂ ਦਾ ਭੱਥਾ ਅਰ ਇਕ ਘਰ ਦਾ ਪਾਲਤੂ ਘੋੜਾ ਸਤਿਗੁਰਾਂ ਦੀ ਨਜ਼ਰ ਕੀਤੇ ਸਤਿਗੁਰਾਂ ਨੇ ਉਸ ਨੂੰ ਇਕ ਦਸਤਾਰ ਤੇ ਇਕ ਕਟਾਰ ਬਖਸ਼ਿਆ ਜੋ ਹੁਣ ਉਸ ਦੀ ਸੰਤਾਨ ਪਾਸ ਪੂਜਨੀਕ ਹੈ, ਗੁਰ ਸਥਾਨ ਪੱਕਾ ਆਮਦਨੀ ਚੋਖੀ ਹੈ॥

੬੭- **ਸੌਟੀ ਪਿੰਡ ਮੰਜੀ ਸਾਹਿਬ** (**ਨਾਭਾ**) ਏਥੇ ਬਚਨ ਸੁਣਕੇ ਦ੍ਰਸ਼ਨ ਕਰ ਬਹੁਤ ਸਿੱਖ ਬਣੇ ਸੇਵਾ ਕੀਤੀ ਗੁਰੂ ਕਾ ਕੁੱਤਾ ਏਥੇ ਹੀ ਇਕ ਸੂਰ ਨੂੰ ਮਾਰਕੇ ਸ਼ਹੀਦ ਹੋਯਾ ਇਕ ਸੌ ਸਠ ੧੬੦) ਰੁਪਏ ਨਕਦ ਨਾਭੇ ਤੋਂ ਅਤੇ ਦੋ ਸੌ ਬਿਘੇ ਜ਼ਮੀਨ ਦੀ ਆਮਦਨੀ ਹੋਰ ਹੈ॥

੬੮- **ਕਪੂਰਗੜ੍ਹ** ਏਥੇ ਗੁਰੂ ਜੀ ਨੇ ਸਤਸੰਗ ਕਰਨ ਦਾ ਉਪਦੇਸ਼ ਦ੍ਰਿੜਾਇਆ ਕਿ ਹਜ਼ਾਰ ਜ਼ਮੀਨ ਨਾਭੇ ਵਾਲੋਂ ਹੈ ਰੌਣਕ ਨਹੀਂ॥

੬੯- **ਰੌਣੀ (ਲੁਧਿਆਨਾ)** ਏਥੇ ਪਿੰਡ ਦੇ ਪਾਸ ਉਤ੍ਰੇ ਥੇ ਥੜਾ ਸਾਹਿਬ ਗੁਰੂ ਕਾ ਤੇ ਛੀ ਬਿਘੇ ਜ਼ਮੀਨ ਸੀ ਹੁਣ ਕਿਸੇ ਜਟਨੇ ਬਾਹ ਲੀਤੀ॥

੭੦- **ਜੱਬੋ ਮਾਜਰਾ** ਰੌਣੀ ਤੋਂ ਦੋ ਕੋਹ ਇਸ ਨੂੰ ਸ਼ਹੀਦ ਗੰਜ ਭੀ ਆਖਦੇ ਹਨ॥

੭੧- **ਚੌਂਦੇ (ਚੌਂਦਾ) ਪਿੰਡ (ਪਟਿਆਲਾ)** ਜੱਬੋ ਮਾਜਰੇ ਤੋਂ ਦੋ ਕੋਹ ਜਿਥੇ ਪਿੰਡ ਦੀਆਂ ਤੀਆਂ ਲਗਦੀਆਂ ਹਨ ਓਥੇ ਥੜਾ ਹੈ॥

੭੨- **ਲਸੋਈ** ਚੌਂਦੇ ਤੋਂ ਚਾਰ ਕੋਹ ਥੜਾ ਸਾਹਿਬ ਪਹਿਲੇ ਵਲੋਂ ਦੋ ਰਸਤੇ ਸਨ ਸਿੱਖ ਸੇਵਾ ਕਰਦਾ ਸੀ ਓਸਦੇ ਮਰਨ ਪਿਛੋਂ ਓਥੇ ਕੋਈ ਨਾ ਰਿਹਾ ਜ਼ਮੀਨ ਸੀ ਸੋ ਜੱਟਾਂ ਨੇ ਬਾਹ ਲੀਤੀ॥

੭੩- **ਸਲਿਆਣਾ ਟੋਭਾ** ਪਿੰਡ ਲਸੋਈ ਪੰਦ੍ਰਾਂ ਬਿਘੇ ਜ਼ਮੀਨ ਵਿਚ ਕਾਰ ਥੜਾ ਹੈ॥

੭੪- **ਸ਼ਹੀਦਗੰਜ ਸੇਖਾ** ਏਥੇ ਗੁਰ ਅਸਥਾਨ ਤਿੰਨਾਂ ਪਿੰਡਾਂ ਦੇ ਵਿਚਕਾਰ ਹੈ ਮੰਗਣੀ ਬਿਆਹ ਪਰ ਇਕ ਰੁਪਯਾ ਦਿੰਦੇ ਹਨ॥

੭੫- **ਜੁਲਾਜਨ ਪਿੰਡ** ਸੇਖੇ ਤੋਂ ਤਿੰਨ ਕੋਹ ਏਥੇ ਥੜਾ ਹੈ ਲੋਕ ਦਸਵੀਂ ਨੂੰ ਸਹੀਦਾਂਦੇ ਨਾਉਂ ਕੜਾਹ ਪ੍ਰਸ਼ਾਦ ਚੜਉਂਦੇ ਹਨ॥

੭੬- **ਨਸਰਾਲੀ** ੧॥ ਕੋਹ ਸ਼ਹੀਦ ਗੰਜ ਤੋਂ॥

੭੭- **ਅਲੂਣੇ** ਦੋ ਕੋਹ, ਸ਼ਹੀਦ ਬੁੰਗਾ, ਬਯਾਹ, ਮੰਗਣੀ ਦਾ ਪਿੰਡ ਵਿਚੋਂ ਰੁਪਯਾ ਆਉਂਦਾ ਹੈ॥

੭੮- **ਮਲੀ ਪੁਰ** ਦੋ ਕੋਹ, ਥੜਾ ਹੈ ਲੋਗ ਕੜਾਹ ਪ੍ਰਸ਼ਾਦ ਕਰਾਉਂਦੇ ਹਨ ਏਥੇ ਜਾਗੀਰਦਾਰ ਸਿੰਘ ਹਨ॥

੭੯- **ਜੰਡਾਲੀ** ਮਲੀ ਪੁਰ ਤੋਂ ੫ ਕੋਹ ਮੰਦ੍ਰ ਪਕਾ ਰਸਤੇ ਦੋ ਸਨ ਪਰ ਹੁਣ ਬੰਦ ਹਨ॥

੮੦- **ਨਜਾਮ ਪੁਰ** ਜੰਡਾਲੀ ਤੋਂ ਇੱਕ ਕੋਹ ਏਥੇ ਸੋਲ੍ਹਾਂ ਸਤ੍ਹਾਰਾਂ ਸ਼ਹੀਦਾਂ ਦੀਆਂ ਜਗਾਂ ਹਨ ਜੋ ਜੰਗ ਵਿਚ ਏਥੇ ਸ਼ਹੀਦ ਹੋਏ ਸਨ॥

੮੧- **ਸਿਹੌੜਾ ਪਿੰਡ** ਨਜਾਮ ਪੁਰ ਤੋਂ ਇਕ ਕੋਹ ਏਥੇ ਭੀ ਬਾਰਾ ਤੇਰਾਂ ਜਗਾਂ ਸ਼ਹੀਦਾਂ

ਦੀਆਂ ਹਨ ਅਠ ਥੜੇ ਤੇ ਮਠ ਬਣੇ ਹੋਏ ਹਨ ਏਥੋਂ ਦੇ ਸਿੰਘ ਸ਼ੀਂਹਾਂ ਸਿੰਘ ਨੇ ਜਲੰਧ੍ਰ ਤੋਂ ਫਗਵਾੜੇ ਦੀ ਲੜਾਈ ਗੁਰੂ ਸਾਹਿਬ ਵਲ ਲੜ ਕੇ ਏਥੇ ਆ ਸ਼ਹੀਦੀ ਪਾਈ ਸਿਰ ਦੀ ਸਮਾਧ ਤਾਂ ਪਿੰਡ ਦੇ ਨਜੀਕ ਹੈ ਜਿਥੇ ਸੌ ਬਿੱਘੇ ਜ਼ਮੀਨ ਮਾਫੀ ਹੈ ਅਤੇ ਧੜ ਦੀ ਸਮਾਧ ਓਥੋਂ ਡੇਢ ਕੋਹ ਪਰੇ ਹੈ ਕਬੰਧ ਲੜਦਾ ਰਿਹਾ। ਏਥੇ ਬੈਸਾਖ ਤੋਂ ਭਾਦ੍ਰੋਂ ਦੀ ਅਮਾਵਸ ਨੂੰ ਦੋ ਮੇਲੇ ਭਰਦੇ ਹਨ ਸੌ ਬਿੱਘੇ ਝਿੜੀ ਵਿੱਚ ਅਸਥਾਨ ਹੈ॥

੮੨- **ਉਕਸੀ ਪਿੰਡ** ਪੱਛੋਂ ਤੋਂ ਤਿੰਨ ਕੋਹ ਪਿੰਡ ਦੇ ਪਾਸ ਗੁਰ ਅਸਥਾਨ ਹੈ ਬੀਸ ਬਿੱਘੇ ਝਿੜੀ ਹੈ ਪਹਿਲਾਂ ਮੰਦ੍ਰ ਸੀ ਹੁਣ ਗਿਰ ਗਿਆ ਹੋਯਾ ਹੈ॥

੮੩- **ਮਲੌਦ** ਉਕਸੀ ਤੋਂ ਦੋ ਕੋਹ ਏਥੇ ਦੋ ਜਗਾਂ ਹਨ ਸਰਦਾਰ ਸੇਵਾ ਕਰਦੇ ਕਰਾਂਉਂਦੇ ਹਨ ਅਸਥਾਨ ਪਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ॥

੮੪- **ਸਿਆੜ** ਮਲੌਦ ਤੋਂ ਤਿੰਨ ਕੋਹ ਏਹ ਅਸਥਾਨ ਹੁਣੇ ਹੀ ਬਣਿਆ ਹੈ ਏਥੇ ਗੁਰੂ ਕਾ ਘੋੜਾ ਗੁਜਰਯਾ ਸੀ ਜਦ ਏਥੇ ਗੁਰੂ ਸਾਹਿਬ ਨੇ ਝਿੜੀ ਵਿਚ ਘੋੜੇ ਛਡਾਏ ਤਾਂ ਇਕ ਜੱਟ ਨੇ ਆਖਯਾ ਕਿ ਮੈਂ ਤਾਂ ਏਥੇ ਚਿੜੀ ਫੜਕਣ ਨਹੀਂ ਦਿਤੀ ਤੁਸੀਂ ਆਪਣੇ ਘੋੜੇ ਛੱਡ ਦਿਤੇ ਤਾਂ ਬਚਨ ਹੋਯਾ ਚਿੜੀਆਂ ਫਟਕਣਗੀਆਂ ਤੂੰ ਹੀ ਨਹੀਂ ਫਟਕੇਂਗਾ ਸੋ ਹੁਣ ਉਸਦੀ ਸੰਤਾਨ ਰੋਪੜ ਵਿਚ ਵਸਦੀ ਹੈ ਏਥੇ ਨਹੀਂ ਰਹੀ। ਹੁਨ ਸ੍ਰਦਾਰ ਮਲੌਦੀਏ ਨੇ ਪਕਾ ਗੁਰਦ੍ਵਾਰਾ ਬਨਵਾ ਦਿਤਾ ਹੈ॥

੮੫- **ਈਸੜੂ (ਪਟਿਆਲਾ)** ਗੁਰਦ੍ਵਾਰਾ ਕਿਲੇ ਵਿਚ ਹੈ ਜੋ ਉਦਾਸੀ ਸਾਧ ਨੇ ਮੁਕਦਮਾ ਕਰਕੇ ਆਪ ਸਾਂਭ ਲਿਆ ਹੈ॥

੮੬- **ਰਾੜਾ, ਫਲੌਰ, ਕੁਰੜ, ਛਾਪਾ, ਜਰਗ, ਜਰਗੜੀ, ਜੰਡਾਲੀ, ਨਸਰਾਲੀ, ਈਸੜੂ, ਗਜੇਵਾਲਾ, ਘੁੜਾਣੀ ਆਦਿਕ** ਪਿੰਡਾਂ ਵਿਚ ਗੁਰੂ ਸਾਹਿਬ ਜੀ ਦੇ ਆਉਨ ਦੀ ਏਹ ਬੜਾ ਸਬੂਤੀ ਹੈ ਕਿ ਏਹ ਰਵਦਾਸੀਏ ਸਿੰਘ ਰਾਗੀ ਦਸ ਬਾਰਾਂ ੨ ਪੁਸ਼ਤਾਂ ਤੋਂ ਮਸੰਦ ਕਹਾਉਂਦੇ ਹਨ॥

੮੭- **ਜੰਡਾਲੀ** ਘੁੜਾਣੀ ਤੋਂ ਤਿੰਨ ਕੋਹ ਏਥੇ ਗੁਰੂ ਜੀ ਨੇ ਇੱਕ ਕੂਆ ਲਗਵਾਯਾ ਜੋ ਮਾਫੀ ਹੈ।

੮੮- **ਰਾੜੇ ਪਿੰਡ** ਮੰਜੀ ਦਰਬਾਰ ਸਾਹਿਬ ਏਥੇ ਰੜੇ ਵਿਚ ਆਕੇ ਉਹ ਜਿੱਥੇ ਹੁਣ

ਰਾੜਾ ਪਿੰਡ ਹੈ ਓਹਨਾਂ ਦੀ ਸੇਵਾ ਪਰ ਖੁਸ਼ੀ ਹੋਕੇ ਸਰਦਾਰੀ ਬਖਸ਼ੀ ਜਿਨ੍ਹਾਂ ਵਿਚੋਂ ਹੁਣ ਰਤਨ ਸਿੰਘ ਇੱਕ ਹਨ। ਆਮਦਨੀ ਚਾਰ ਸੌ ਦੀ ਤੇ ਜ਼ਮੀਨ ਡੇਢ ਸੌ ਘੁਮਾ ਮਾਫ਼ੀ ਹੈ ਰਚਨਾ ਚੰਗੀ ਹੈ ਏਸੇ ਸਰਦਾਰ ਰਤਨ ਸਿੰਘ ਦੀ ਸਪੁਤ੍ਰੀ ਜੋ ਮਹਾਰਾਜੇ ਭੂਪੇਂਦ੍ਰ ਸਿੰਘ ਦੀ ਰਾਣੀ ਸੱਚੀ ਹਰਿ ਗੁਰ ਭਗਤ ਹੈ॥

੮੯- **ਗਿਦੜੀ ਪਿੰਡ** ਰਾੜੇ ਤੋਂ ੩ ਕੋਹ ਏਥੇ ਪੱਕੇ ਮਹਿਲ ਤੇ ਕਿਲਾ ਦੇਖਕੇ ਠਹਿਰੇ ਅਰ ਪੈਂਚ ਝਲੀ ਗੋਤੇ ਬੁਲਾਏ ਪਰ ਓਹ ਨਾ ਆਏ ਤੇ ਨਾਹੀਂ ਰਸਤ ਦਿੱਤੀ। ਉਨਾਂ ਨੂੰ ਬਾਦਸ਼ਾਹੀ ਖਤਾਬ ਦਾ ਤੇ ਅਨਾਮ ਦਾ ਹੰਕਾਰ ਸੀ। ਇਕ ਖਤ੍ਰੀ ਨੇ ਗੁੜ ਦੀ ਭੇਲੀ ਗੁਰੂ ਅਗੇ ਰੱਖਕੇ ਮਥਾ ਟੇਕ ਕਰ ਪੈਂਚਾਂ ਦਾ ਹਾਲ ਦਸਯਾ ਤਾਂ ਬਚਨ ਹੋਯਾ ਹੁਣ ਤੇਰੀ ਸੰਤਾਨ ਸ੍ਰਦਾਰੀ*[1] ਕਰੇਗੀ॥

੯੦- **ਘੁੜਾਣੀ** ਇਕ ਕੋਹ ਗਿਦੜੀ ਤੋਂ ਦਰਬਾਰ ਸਾਹਿਬ ਹੈ ਏਥੇ ਬ੍ਰਖਾ ਪੈਂਦੀ ਵਿਚ ਗੁਰੂ ਜੀ ਦੌਲਤਾ ਮਸੰਦ ਦੇ ਘਰ ਉਤ੍ਰੇ, ਪਿੰਡ ਦੇ ਲੋਗਾਂ ਨੇ ਬਹੁਤ ਸੇਵਾ ਕੀਤੀ ਖੁਸ਼ੀ ਹੋਕੇ ਗੁਰੂ ਜੀ ਨੇ ਬਚਨ ਕੀਤਾ ਕੁਝ ਮੰਗੋ ਤਾਂ ਓਹਨਾਂ ਬੇਨਤੀ ਕੀਤੀ ਸਾਡੀ ਜ਼ਮੀਨ ਗਿਦੜੀ ਵਾਲੇ ਅਮੀਰ ਨੇ ਖੋਹ ਲਈ ਹੈ ਓਹੋ ਮਿਲ ਜਾਵੇ ਤਾਂ ਬਚਨ ਹੋਯਾ (ਗਿਦੜੀ ਨੂੰ ਕੁਤੇ ਖਾ ਗਏ ਝਲੀ ਝੋਲੇ ਮਾਰੇ ਗਏ, ਅਗੇ ਨੂੰ ਤੁਸੀਂ ਹੀ ਕਲੋਲਾਂ ਕਰੋਗੇ) ਸੋ ਹੁਣ ਗਿਦੜੀ ਵਾਲਿਆਂ ਵਿਚੋਂ ਕੋਈ ਨਹੀਂ ਰਹਿਆ ਓਹੋ ਬਸਦੇ ਰਸਦੇ ਹਨ, ੫੧) ਇਕਵੰਜਾ ਰੁਪਏ ਪਟਿਆਲੇ ਤੋਂ ਅਤੇ ਇਕ ਰੁਪੱਯਾ ਹਰ ਵਿਆਹ ਦਾ ਪਿੰਡ ਵਿਚੋਂ ਹੈ ਦੋ ਸੌ ਬਿੱਘੇ ਜ਼ਮੀਨ ਦੀ ਆਮਦਨੀ ਹੈ, ਪਊਏ ਤੇ ਇਕ ਛਟੀ ਏਹ ਗੁਰੂ ਕੀ ਬਖਸ਼ਸ਼ ਪੂਜੀ ਦੀ ਹੈ॥

੯੧- **ਧਮੋਟ** ਮੰਜੀ ਸਾਹਿਬ ਘੁੜਾਣੀ ਤੋਂ ਏਥੇ ਆਏ ਝਲੀ ਜਟਾਂ ਨੇ ਝੋਲੇ ਦਾ ਸਰਾਫ ਸੁਣਕੇ ਬਹੁਤ ਸੇਵਾ ਕੀਤੀ ਚਰਨ ਫੜ ਲਏ ਕਿਉਂਕਿ ਅਨੇਕਾਂ ਨੂੰ ਝੋਲੇ ਦੀ ਬੀਮਾਰੀ ਹੋ ਗਈ ਸੀ। ਸਤਿਗੁਰਾਂ ਨੇ ਖੁਸ਼ੀ ਹੋਕੇ ਸਰਾਪ ਬਖਸ਼ਿਆ, ਸਗੋਂ ਵਰ ਦਿਤਾ (ਰੱਜ ਗੱਜਕੇ ਬਸੋਗੇ) ਸਤਿਗੁਰਾਂ ਨੂੰ ਖੁਸ਼ੀ ਦੇਖਕੇ ਬੇਨਤੀ ਕੀਤੀ, ਬੇਲ

---

*[1] ਓਸੇ ਖਤ੍ਰੀ ਦੇ ਪੋਤ੍ਰੇ ਦਿਆਲ ਸਿੰਘ ਨੇ ਪੰਥ ਖਾਲਸੇ ਨਾਲ ਮਿਲਕੇ ਦਸ ਪਿੰਡ ਸੋਲਾਂ ਹਜ਼ਾਰ ਦੇ ਮੱਲੇ ਸ੍ਰਦਾਰੀ ਪਾਈ ਫੇਰ ਕੁਝ ਪਿੰਡ ਤਾਂ ਆਹਲੂਵਾਲੀਆਂ ਨੇ ਕੁਝ ਰਾਜਾ ਅਹਲਾ ਸਿੰਘ ਦੇ ਦੀਵਾਨ ਨਾਨੂੰ ਮੱਲ ਨੇ ਦਬਾ ਲਏ ਹੁਣ ਜਾਗੀਰ ਦੇ ਇਕ ਪਿੰਡ ਵਿਚੋਂ ਦਸ ਆਨੇ ਮਹਾਰਾਜ ਪਟਿਆਲਾ ਦੇ ਤੇ ਛੀ ਆਨੇ ਓਸ ਦੀ ਸੰਤਾਨ ਨੂੰ ਮਿਲਦੇ ਹਨ ਰਾਜਾ ਦੇ ਦ੍ਰਬਾਰੀ ਹਨ॥

*[2] ਏਥੇ ਹੀ ਸੋਢੀ ਬਡਭਾਗ ਸਿੰਘ ਤੇ ਬਾਬੇ ਸਾਹਿਬ ਸਿੰਘ ਜੀ ਗੰਗਾ ਨੂੰ ਜਾਂਦੇ ਹੋਏ ਠਹਿਰੇ ਸਨ, ਜਿਨਾਂ ਦਾ ਹੁਣ ਥੜਾ ਪੂਜੀ ਦਾ ਹੈ॥

ਬੂਟੇ ਫਲਦੇ ਨਹੀਂ ਕੂਏ ਦਾ ਪਾਣੀ ਖਾਰਾ ਕੌੜਾ ਹੈ, ਬਚਨ ਹੋਇਆ ਸਿੱਖਾਂ ਦੇ ਚਰਨ ਧੋਕੇ ਕੂਏ ਵਿਚ ਪਾਓ, ਓਹਨਾਂ ਓਹੋਂ ਕੰਮ ਕੀਤਾ, ਜਿਸ ਕਰਕੇ ਹੁਣ ਚੰਗੇ ਫਲਦੇ ਹਨ ਏਹ ਅਜ਼ਮਤਾਂ ਦੇਖਕੇ ਓਹਨਾਂ ਨੇ ਓਥੇ ਦਮਦਮੇ ਚੌਂਤਰਾ ਬਣਾਕੇ ਚੁਫੇਰੇ ਜ਼ਮੀਨ ਛੱਡ ਦਿੱਤੀ ਜੋ ਹੁਣ [੨]*ਝਿੜੀ ਮਸ਼ਹੂਰ ਹੈ॥

੯੨- **ਅਕੋਈ** ਸੰਗਰੂਰ ਤੋਂ ਦੋ ਕੋਹ ਨਾਨਕਮੱਤੇ ਨੂੰ ਜਾਂਦੇ ਹੋਏ ਈਥੇ ਠਹਿਰੇ ਸੰਗਤ ਨੂੰ ਉਪਦੇਸ਼ ਦ੍ਰਿੜਾਕੇ ਨਿਹਾਲ ਕੀਤਾ, ਏਹ ਅਸਥਾਨ ਸ੍ਰਦਾਰ ਬਡਰੁਖਿਆਂ ਵਾਲੇ ਦੀਵਾਨ ਸਿੰਘ ਨੇ ਪੱਕਾ ਬਣਵਾਇਆ ਹੈ ਦੋ ਸੌ ਦੀ ਆਮਦਨੀ ਹੈ ਰਾਜਾ ਸੰਗਰੂਰ ਵਲੋਂ ਹੋਰ ਚੜ੍ਹਤ ਬਹੁਤ ਚੜ੍ਹਦੀ ਹੈ॥

੯੩- **ਖੁਰਾਣੀ** ਅਕੋਈ ਤੋਂ ਚਾਰ ਕੋਹ ਦੋ ਸੌ ਘੁਮਾਂ ਜ਼ਮੀਨ ਹੋਰ ਚੜ੍ਹਤ ਦੀ ਆਮਦਨੀ ਹੈ॥

੯੪- **ਘਨੌਰ** ਖੁਰਾਣੀ ਤੋਂ ਸੱਤ ਕੋਹ ਦੋ ਸੌ ਬਿਘੇ ਜ਼ਮੀਨ ਤੇ ਹੋਰ ਚੜ੍ਹਤ ਦੀ ਆਮਦਨੀ ਹੈ ਗੁਰਧਾਮ ਪੱਕਾ॥

੯੫- **ਕਮਾਲ ਪੁਰ** ਏਥੇ ਸੰਗਤ ਨੂੰ ਬਸ਼ੇਸ਼ ਉਪਦੇਸ਼ ਗਿਆਨ ਦ੍ਰਿੜਾਯਾ ਮੰਦਰ ਤੇ ਤਾਲ ਪੱਕੇ, ਇਕ ਹਜ਼ਾਰ ਦੇ ਕਰੀਬ ਆਮਦਨੀ ਜ਼ਮੀਨ ਦੀ ਹੈ ਤੇ ਹੋਰ ਪਟਿਆਲੇ ਤੋਂ ਪੂਜਾ ਪਰਤਿਸ਼੍ਰਾ ਬਹੁਤ ਹੈ॥

੯੬- **ਕਰਾ ਪਿੰਡ** ਪਹੋਏ ਤੋਂ ਪੰਜ ਕੋਹ ਏਸ ਗੁਰਸਥਾਨ ਨੂੰ ਦੋ ਹਲ ਦੀ ਮਾਫੀ ਜ਼ਮੀਨ ਹੋਰ ਦਾਮੀ ਅਤੇ ਪੰਜ ਸੌ ਮਣ ਕਣਕ ਪਟਿਆਲੇ ਤੋਂ ਮਿਲਦੀ ਹੈ ਲੰਗਰ ਕੋਈ ਨਹੀਂ॥

੯੭- **ਪਹੋਆ ਮੰਜੀ ਸਾਹਿਬ** ਸਰਸ੍ਵਤੀ ਨਦੀ ਕਨਾਰੇ ਏਹ ਗੁਰਧਾਮ ਭ੍ਰਾ: ਲਾਲ ਸਿੰਘ ਕੈਂਥਲ ਦੇ ਰਾਜੇ ਨੇ ਪੱਕਾ ਬਣਵਾਕੇ ਚੰਗੀ ਸੇਵਾ ਕੀਤੀ ਪਰ ਏਸ ਰਾਜ ਦੇ ਪਿਛੋਂ ਜਬਤ ਹੋਏ ਉਜੜਿਆ ਜੇਹਾ ਹੈ ਦੋ ਰਸਤਾਂ ਪਟਿਆਲੇ ਵਲੋਂ ਮਿਲਦੀਆਂ ਹਨ॥

੯੮- **ਥਨੇਸਰ ਮੰਜੀ ਸਾਹਿਬ (ਜ਼ਿਲਾ ਕਰਨਾਲ)** ਏਥੇ ਸੂਰਜ ਗ੍ਰਹਣ ਦੇ ਮੇਲੇ ਪਰ ਆਏ ਸਨ ਬ੍ਰਹਮਣਾ ਨੂੰ ਉਪਦੇਸ਼ ਦੇਕੇ ਸ਼ਾਂਤੀ ਬਖ਼ਸ਼ੀ ਭਗਤਿ ਮਾਰਗ ਦ੍ਰਿੜਾਯਾ ਏਹ ਅਸਥਾਨ ਜ਼ਿਲਾ ਕਰਨਾਲ ਮੇਂ ਹੈ॥

੯੯- **ਨਾਨਕ ਮਤਾ (ਪੀਲੀਭੀਤ)** ਸ਼ਹਿਰ ਪੀਲੀਭੀਤ ਜ਼ਿਲੇ ਨੈਨੀਤਾਲ ਪਹਿਲਾਂ ਇਸਨੂੰ ਗੋਰਖ ਮਤਾ ਆਖਯਾ ਕਰਦੇ ਸਨ ਗੁਰੂ ਨਾਨਕ ਦੇਵ ਜੀ ਨੇ ਗੋਰਖਾਂ ਨੂੰ ਜਿੱਤਕੇ ਨਾਨਕ ਮਤਾ ਨਾਉ ਰਖਯਾ ਫੇਰ ਕਨ ਫਟੇ ਜੋਗੀਆਂ ਨੇ ਉਦਾਸੀ ਸਾਧਾਂ ਨੂੰ ਓਥੋਂ ਕਢਕੇ ਕਬਜਾ ਕਰ ਲੀਤਾ ਸੀ ਅਲਮਸਤ ਮਹੰਤ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਚੜਾਕੇ ਲੈ ਗਿਆ ਇਨਾਂ ਨੇ ਓਥੇ ਪੁਜ ਕੇ ਓਥੋਂ ਦੇ ਰਾਜੇ ਬਾਜ ਬਹਾਦੁਰ ਨੂੰ ਆਪਣਾ ਸੇਵਕ ਬਨਾ ਕਰ ਜੋਗੀਆਂ ਨੂੰ ਏਥੋਂ ਕੱਢਕੇ ਪਿਪਲ ਨੂੰ ਚੰਨਣ ਦੇ ਛਿੱਟੇ ਦੇਕੇ ਹਰਾ ਭਰਾ ਕਰਕੇ ਫੇਰ ਨਾਨਕ ਮਤਾ ਕਾਇਮ ਕੀਤਾ ਓਸ ਪਿਪਲ ਦੇ ਪਤੇ ਹੁਣ ਤਕ ਚੰਨਣ ਦੇ ਛਿੱਟੇ ਚਿਟੇ ਨਿਸ਼ਾਨਾਂ ਵਾਲੇ ਨਿਕਲਦੇ ਹਨ ਸਾਧੂ ਲਿਆਉਂਦੇ ਦਿਖਾਉਂਦੇ ਹਨ ਗੀਠੇ ਮੀਠੇ ਸਮੇਤ॥

੧੦੦- **ਮਝਨੂੰ ਦੇ ਟਿੱਲੇ ਪਰ** ਏਥੇ ਪਹਿਲਾਂ ਭੀ ਗੁਰ ਨਾਨਕ ਜੀ ਠਹਿਰੇ ਸਨ ਫੇਰ ਬਾਦਸ਼ਾਹ ਜਹਾਂਗੀਰ ਦੇ ਬੁਲਾਏ ਹੋਏ ਏਹ ਗੁਰੂ ਜੀ ਭੀ ਸਿੱਖਾਂ ਸਮੇਤ ਉਥੇ ਹੀ ਜਾਕੇ ਉਤਰੇ ਬਾਦਸ਼ਾਹ ਨੂੰ ਅਜਮਤ ਦਿਖਾ ਕੇ ਸੇਵਕ ਬਨਾ ਲੀਤਾ ਏਥੇ ਚੰਦੂ ਨਾਮ ਦੁਸ਼ਟ ਦਿਵਾਨ ਫੜਿਆ ਤੇ ਮਾਰਿਆ॥

੧੦੧- **ਮੰਜੀ ਸਾਹਿਬ (ਮਥਰਾ ਸ਼ਹਿਰ)** ਏਥੇ ਚੋਬੇ ਬਾਮ੍ਹਣਾਂ ਨੂੰ ਸਿੱਖ ਮਤ ਦੇਕੇ ਨਿਹਾਲ ਕੀਤਾ ਫੇਰ ਨੌਵੇਂ ਤੇ ਦਸਵੇ ਗੁਰੂ ਸਾਹਿਬ ਭੀ ਓਸੇ ਥਾਂ ਉਤਰੇ ਸਨ ਅਸਥਾਨ ਖਸਤਾ ਹਾਲ ਹੋ ਗਿਆ ਸੀ ਜੋ ਫੇਰ ਵਰਿਆਮ ਸਿੰਘ ਨੇ ਤੇ ਭੋਲਾ ਸਿੰਘ ਓਵਰਸੀਅਰ ਨੇ ਚੰਗੀ ਰੌਨਕ ਪਰ ਕਰ ਦਿਤਾ ਹੈ॥

੧੦੨- **ਮੰਜੀ ਸਾਹਿਬ ਆਗਰੇ** ਏਥੋਂ ਦੇ ਸੇਵਾਦਾਰ ਦੀਦਾਰ ਸਿੰਘ ਨਿਰਮਲੇ ਸੰਤਨੇ ਇਕ ਅੰਗ੍ਰੇਜ਼ ਦੀ ਸੰ: ੧੯੧੪ ਦੇ ਗ਼ਦਰ ਵਿਚ ਜਾਨ ਬਚਾਈ ਸੀ ਜੋ ਕਿ ਇਹ ਇਕ ਪਿੰਡ ਇਸ ਗੁਰਧਾਮ ਦੇ ਨਾਉਂ ਲਗਾਇਆ ਗਿਆ ਹੈ ਦੋ ਸੌ ਰੁਪਯਾ ਪਟਿਆਲੇ ਤੋਂ ਮਿਲਦਾ ਹੈ॥

੧੦੩- **ਮੰਜੀ ਸਾਹਿਬ ਗਵਾਲੀਅਰ ਕਿਲੇ ਵਿੱਚ** ਏਥੇ ਤਿੰਨ ਮਹੀਨੇ ਬਾਦਸ਼ਾਹ ਜਹਾਂਗੀਰ ਨੇ ਏਸ ਕਿਲੇ ਵਿਚ ਨਜ਼ਰਬੰਦ ਰੱਖੇ ਸੰਗਤ ਦਰਸ਼ਨ ਕਰਨ ਹਮੇਸ਼ ਜਾਂਦੀ ਆਉਂਦੀ ਨਜ਼ਰ ਭੇਟ ਚੜ੍ਹਾਕੇ ਕਿਲੇ ਦੀ ਕੰਧ ਨੂੰ ਮੱਥਾ ਟੇਕ ਪ੍ਰਸ਼ਾਦ ਬਰਤਾ ਕੇ ਮੁੜ ਆਉਂਦੀ ਰਹੀ ਗੁਰੂ ਜੀ ਕਾਮਨਾ ਪੂਰੀ ਕਰਦੇ ਰਹੇ ਜੇ ਕੋਈ ਪੁੱਛਦਾ ਤਾਂ ਏਹੋ ਆਖਦੇ ਹੁੰਦੇ ਕਿ ਏਥੇ ਸਾਡਾ ਪ੍ਰਮੇਸ਼ਰ ਹੈ ਇਹ ਬਾਤ ਦੂਬਿਸਤਾਨ ਕਿਤਾਬ ਵਿਚ ਲਿਖੀ ਹੈ ਜਿਥੇ ਗੁਰੂ ਜੀ ਕਿਲੇ ਅੰਦਰ ਬੈਠਿਆ

ਕਰਦੇ ਓਸ ਥੜੇ ਨੂੰ ਬੰਦੀ ਛੋੜ ਪੀਰ ਦੀ ਜਗਾਂ ਤੇ ਜਿਥੇ ਪੰਜੇ ਸਿੱਖ ਰਹਿੰਦੇ ਓਸ ਚਾਰ ਦਿਵਾਰੀ ਨੂੰ ਪੰਜਾਂ ਪੀਰਾਂ ਦੀ ਜਗਾ ਬੋਲਦੇ ਹਨ ਹੁਣ ਉਥੇ ਮਹਾਰਾਜੇ ਗਵਾਲੀਅਰ ਵਲੋਂ ਧੂਪ ਦੀਪ ਝਾੜੂ ਕਰਨ ਵਾਲਾ ਨੌਕਰ ਹੈ ਸ਼ਾਹੀ ਰੁਜੀਨੇ ਦਾ ਤਾਂ ਕੜਾਹ ਪ੍ਰਸ਼ਾਦ ਕਰਾਕੇ ਜੋ ਕੈਦੀ ਰਾਜੇ ਅਮੀਰ ਥੇ ਓਨਾਂ ਨੂੰ ਛਕਾ ਛਡਦੇ ਤੇ ਆਪ ਓਹ ਪ੍ਰਸ਼ਾਦ ਛਕਦੇ ਜੋ ਪੰਜੇ ਸਿਖ ਮੇਹਨਤ ਕਰਕੇ ਟਕੇ ਲਿਆਉਂਦੇ ਜਦ ਬਾਦਸ਼ਾਹ ਨੇ ਦਿਲੀ ਲੈ ਆਉਣ ਵਾਸਤੇ ਵਜ਼ੀਰ ਖਾਨ ਅਫਸਰ ਡੇਉਢੀ ਲਹੌਰੀ ਨੂੰ ਭੇਜਯਾ ਤਾਂ ਗੁਰੂ ਜੀ ਨੇ ਆਖਿਆ ਅਸੀਂ ਤਾਂ ਚਲਾਂਗੇ ਜੇਕਰ ਆਹ ਸਾਰੇ ਕੈਦੀ ਕਿਲੇ ਵਿਚੋਂ ਛੱਡੇ ਜਾਣ ਏਸ ਪਰ ਸ਼ਾਹੀ ਹੁਕਮ ਹੋਯਾ। ਜਿਤਨੇ ਕੈਦੀ ਗੁਰੂ ਪੀਰ ਜੀ ਦਾ ਪੱਲਾ ਫੜਕੇ ਕਿਲੇ ਤੋਂ ਬਾਹਿਰ ਆ ਜਾਣ ਸੋ ਛੱਡੇ ਜਾਣ ਗੁਰੂ ਸਾਹਿਬ ਬਵੰਜਾ ਕਲੀਆਂ ਦਾ ਚੋਲਾ ਪਹਰਿਆ ਕਰਦੇ ਓਸਦੀ ਇਕ ਇਕ ਕਲੀ ਫੜਕੇ ਬਵੰਜਾ ਦੇ ਬਵੰਜਾ ਰਾਜੇ ਜੋ ਓਥੇ ਕੈਦ ਥੇ ਸਭ ਬਾਹਰ ਆਕੇ ਛੁਟ ਗਏ ਏਸ ਕਰਕੇ ਏਹ ਗੁਰੂ ਬੰਦੀ ਛੋੜ ਉੱਘੇ ਹੋ ਗਏ॥

੧੦੪- **ਤਲਵੰਡੀ ਰਾਇ ਭੋਏ ਦੀ (ਲਹੌਰ)** ਕਸ਼ਮੀਰੋਂ ਆਕੇ ਦਰਸ਼ਨ ਕਰਨ ਗਏ ਥੇ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਨਿਮਾਈ ਦਾ ਮੇਲਾ ਥਾਪ ਆਏ ਜੋ ਸੰ: ੧੯੧੩ ਬਿ: ਨੂੰ ਮਹੰਤ ਗੁਲਾਬ ਸਿੰਘ ਨਿਰਮਲੇ ਨੇ ਬਦਲਾਕੇ ਕੱਤਕ ਦੀ ਪੂੰਨਿਆਂ ਕਾਇਮ ਕੀਤਾ ਹੈ ਕਿਉਂਕਿ ਓਹ ਲਾਹੌਰ ਤੇ ਅੰਮ੍ਰਿਤਸਰ ਦੀ ਸੰਗਤ ਨੂੰ ਲੈਕੇ ਹਰ ਸਾਲ ਦਰਸ਼ਨ ਨੂੰ ਜਾਇਆ ਕਰਦੇ ਸਨ ਨਿਮਾਣੀ ਨੂੰ ਜਲ ਦੀ ਤੰਗੀ ਦੇਖਕੇ ਕੱਤਕ ਕਾਇਮ ਕਰ ਦਿਤਾ ਜੋ ਹੁਣ ਬੜੀ ਧੂੰਮ ਧਾਮ ਨਾਲ ਹੁੰਦਾ ਹੈ ਗ੍ਰੰਥ ਕਰਤਾ ਭੀ ਓਨਾਂ ਦੇ ਸਾਥ ਹੀ ਯਾਤ੍ਰਾ ਕਰਨ ਗਿਆ ਸੀ ਆਮਦਨੀ ਮਾਫੀ ਜ਼ਮੀਨ ਦੀ ਤੇ ਚੜ੍ਹਤ ਦੀ ਬੇਸ਼ੁਮਾਰ ਹੈ ਪਰ ਧਰਮ ਅਰਥ ਘਟ ਖਰਚ ਹੁੰਦੀ ਹੈ॥

੧੦੫- **ਚੁਟਾਲਾ ਸਾਹਿਬ ਮੰਡਯਾਲੀ** ਏਥੇ ਰਾਵੀ ਤੀਰੇ ਮਾਈ ਮਹਾਂ ਦੇਵੀ ਤੀਸਰੀ ਸਵਾਣੀ ਚੁਟਾਲਾ ਖਵਾ ਕੇ ਝੂਟਿਆ ਕਰਦੀ ਸੀ ਤਾਂ ਚੁਟਾਲਾ ਨਾਮ ਹੈ ਫ਼ੇਰ ਸੰ: ੧੬੮੨ ਨੂੰ ਕਸ਼ਮੀਰ ਤੋਂ ਆਉਂਦੇ ਹੋਇਆ ਏਹ ਗੁਰੂ ਓਸਨੂੰ ਬਯਾਹ ਲਿਆਏ ਓਹ ਦਯਾ ਰਾਮ ਮੁਰਵਾਹੇ ਖਤ੍ਰੀ ਦੀ ਸਪੁਤ੍ਰੀ ਸੀ ਆਮਦਨ ਚੜ੍ਹਤ ਦੀ ਹੈ ਤੇ ਕੁੱਛ ਜ਼ਮੀਨ ਭੀ ਹੈ॥

੧੦੬- **ਭਾਈ ਕੇ ਮਟੂ ਪਿੰਡ** ਏਥੋਂ ਦੇ ਬ੍ਰਹਮਣਾਂ ਨੇ ਦੋ ਦਿਨ ਠਹਿਰਾਕੇ ਮਹਾਂ ਦੇਵੀ

ਮੁਰਵਾਹੀ ਦਾ ਸਬੰਧ ਕਰਾਯਾ ਸੀ ਉਪਦੇਸ਼ ਦੇ ਸਿੱਖਾਂ ਨੂੰ ਭਗਤੀ ਭਾਵ ਬਹੁਤ ਦ੍ਰਿੜਾਯਾ ਸੌ ਬਿਘੇ ਜ਼ਮੀਨ ਅਸਥਾਨ ਪੱਕਾ ਹੈ ॥

੧੦੭- **ਮੰਜੀ ਸਾਹਿਬ (ਗੁਜਰਾਤ)** ਜਦ ਗੁਰੂ ਸਾਹਿਬ ਕਸ਼ਮੀਰੋਂ ਆਉਂਦੇ ਹੋਏ ਏਸ ਸ਼ਹਿਰ ਵਿਚ ਦੀ ਲੰਘੇ ਤਾਂ ਲੋਗਾਂ ਨੇ ਵਾਹ ਘੋੜੇ, ਵਾਹ ਜਵਾਨੀ, ਵਾਹ ਕਲਗੀ, ਵਾਹ ਤੁਰੰਗ, ਏਹੋ ਜੇਹੇ ਕੁਬਚਨਾਂ ਨਾਲ ਮਸਕਰੀ ਕੀਤੀ ਗੁਰੂ ਜੀ ਕ੍ਰੋਪ ਹੋਕੇ ਸ਼ਹਿਰ ਨੂੰ ਗਰਕ ਕਰਨ ਦਾ ਸਰਾਪ ਦੇਣ ਲਗੇ ਤਾਂ ਸ਼ਾਹ ਦੌਲਾ ਫਕੀਰ ਜੋ ਓਥੇ ਅਜ਼ਮਤ ਦਾ ਪੁਤਲਾ ਰਿਹਾ ਕਰਦਾ ਸੀ ਓਨ ਗੁਰੂ ਜੀ ਦੇ ਚਰਨ ਆ ਫੜੇ ਸ਼ੈਹਰ ਦੀ ਭੁਲ ਬਖਸ਼ਾਈ ਤਾਂ ਧਰਤੀ ਜੋ ਹਲ ਖੜੋਤੀ ਸੀ ਓਸੇ ਥਾਂ ਠਹਿਰ ਗਈ ਬਲਕੇ ਸ਼ਹਿਰ ਦੇ ਇਕ ਪਾਸੇ ਨੂੰ ਹੁਣ ਤਾਈਂ ਝੁਕੀ ਹੋਈ ਹੈ ਸ਼ਾਹ ਦੌਲੇ ਫਕੀਰ ਨੇ ਕਿਹਾ ਕਿ ਤੁਸੀਂ ਗੁਰ ਨਾਨਕ ਦੇਵ ਜੀ ਦੀ ਫਕੀਰੀ ਦੀ ਗੱਦੀ ਦੇ ਮਾਲਕ ਹੋ ਰਹਿਮ ਕਰੋ ਗੁਰੂ ਜੀ ਕਈ ਦਿਨ ਓਥੇ ਰਹੇ ਇਕ ਦਿਨ ਗਯਾਨ ਚਰਚਾ ਦੇ ਪਰਚੇ ਵਿਚ ਗੁਰੂ ਜੀ ਦੇ ਸਾਥ ਪ੍ਵਾਰ ਨੂੰ ਵੇਖਕੇ ਸ਼ਾਹ ਦੌਲੇ ਨੇ ਤਾਨੇ ਦੇ ਤੌਰ ਪਰ ਆਖਿਆ ਫਕੀਰ ਕਿਆ, ਦੌਲਤ ਕਿਆ, ਸੰਤ ਕਿਆ, ਤੇ ਔਰਤ ਕਿਆ, ਸਤ ਪੁਰਖ ਕਿਆ, ਤੇ ਲੜਕੇ ਕਿਆ ਗੁਰੂ ਸਾਹਿਬ ਜੀ ਨੇ ਇਸਦਾ ਮੂੰਹ ਤੋੜ ਏਹ ਉਤ੍ਰ ਦਿਤਾ ਦੌਲਤ ਗੁਜਰਾਨ, ਇਸਤ੍ਰੀ ਈਮਾਨ, ਪੁਤ੍ਰ ਨਿਸ਼ਾਨ ਇਹ ਸੁਣਦੇ ਸਾਰ ਸ਼ਾਹ ਦੌਲੇ ਨੇ ਸਲਾਮ ਕੀਤੀ ਏਥੇ ਹੀ ਇਕ ਹੋਰ ਜਹਾਂਗੀਰ ਨਾਮ ਫਕੀਰ ਭੀ ਐਸਾ ਅਜ਼ਮਤੀ ਰਿਹਾ ਕਰਦਾ ਸੀ ਓਸਨੇ ਗਊ ਤੋਂ ਸ਼ੇਰ ਮਰਵਾ ਦਿਤਾ ਸੀ ਤੇ ਇਕ ਸ਼ੇਰ ਹੋਰ ਓਸਦੀਆਂ ਗਊਆਂ ਚਾਰਨ ਲੈ ਜਾਯਾ ਕਰਦਾ ਗੁਰੂ ਜੀ ਗਏ ਤਾਂ ਸ਼ੇਰ ਫਕੀਰ ਦਾ ਬੁਲਾਇਆ ਭੀ ਨਾ ਆਇਆ ਜਹਾਂਗੀਰ ਨੇ ਹੈਰਾਨ ਹੋਕੇ ਚਰਨ ਫੜ ਲੀਤੇ ਏਥੇ ਜਿਸ ਬੇਰੀ ਤਲੇ ਗੁਰੂ ਜੀ ਬੈਠੇ ਸਨ ਓਹੋ ਪੂਜਨੀਕ ਹੁਣ ਹੈ ਪਿੰਡ ਨਲੂਚੀ ਮਾਫੀ ਦਾ, ਪੰਜ ਸੌ ਬਿਘੇ ਜ਼ਮੀਨ ਤੇ ਹੋਰ ਚੜ੍ਹਤ ਸਮੇਤ ਸਾਰੀ ਆਮਦਨੀ ਹਜ਼ਾਰ ਤੋਂ ਉਪਰ ਹੀ ਹੈ ਲੰਗਰ ਦੀ ਸ਼ਕਲ ਚੰਗੀ ਨਾਂ ਹੋਣ ਕਰਕੇ ਰੌਣਕ ਘਟ ਹੈ ॥

੧੦੮- **ਕੋਠਾ ਸਾਹਿਬ (ਵਜੀਰਾਬਾਦ)** ਖੇਮ ਚੰਦ ਖੱਤ੍ਰੀ ਨੇ ਗੁਰੂ ਸਾਹਿਬ ਨੂੰ ਵਜੀਰਾਬਾਦ ਲੈ ਜਾਕੇ ਚਾਰ ਦਿਨ ਬਹੁਤ ਸੇਵਾ ਕੀਤੀ ਤੇ ਮਕਾਨ ਭੀ ਅਰਪਣ ਕਰ ਦਿਤਾ ਜੋ ਹੁਣ ਸ਼ੈਹਰੋਂ ਬਾਹਰ ਹੈ ਮਹਾਰਾਜਾ ਪਟਿਆਲਾ ਨੇ ਓਥੋਂ ਦੇ ਮਹੰਤ ਗੰਡਾ ਸਿੰਘ ਦੇ ਹਥੀਂ ਅਸਥਾਨ ਪਕਾ ਬਣਵਾ ਦਿੱਤਾ ਹੈ ਆਮਦਨੀ

ਚਾਰ ਸੌ ਦੀ ਹੁਣ ਏਸ ਸ਼ੈਹਰ ਵਿਚ ਬਾਬੇ ਬੰਦੇ ਦੀ ਸੰਤਾਨ ਬਸਦੀ॥

੧੦੯- **ਥੜਾ ਸਾਹਿਬ ਹਾਫ਼ਜਾਬਾਦ (ਗੁਜਰਾਂ ਵਾਲਾ)** ਏਥੇ ਸੰਗਤ ਨੂੰ ਭਾਣਾ ਮੰਨਣ ਪਰ ਭਰੋਸਾ ਦ੍ਰਿੜ੍ਹਾਕੇ ਬਹੁਤ ਸੁਧਾਰਿਆ॥

੧੧੦- **ਬ੍ਰਛਾ ਸਾਹਿਬ (ਸਯਾਲਕੋਟ)** ਪ੍ਰਗਣੇ ਸਿਆਲਕੋਟ ਬ੍ਰਛਾ ਮਾਰਕੇ ਜਲ ਕਢਿਆ ਆਮਦਨ ਚੰਗੀ ਹੈ॥

੧੧੧- **ਗਲੋਟੀ ਪਿੰਡ (ਗੁਜਰਾਤ)** ਪ੍ਰਗਣਾ ਵਜੀਰਾਬਾਦ ਅਸਥਾਨ ਪੱਕਾ ਸੌ ਬਿਘੇ ਜ਼ਮੀਨ ਹੈ ਏਥੇ ਬਾਬੇ ਸਾਹਿਬ ਸਿੰਘ ਬੇਦੀ ਦਾ ਥੜਾ ਭੀ ਪੂਜੀਂ ਦਾ ਹੈ॥

੧੧੨- **ਮੁਜੱਫ਼ਰਾਬਾਦ (ਕਸ਼ਮੀਰ)** ਏਥੇ ਇਕ ਜੋਗੀਸ਼੍ਵਰ ਦੇ ਅਰਾਧਣੇ ਪਰ ਦਰਸ਼ਨ ਦਿਤੇ ਲਏ ਜੋਗੀ ਨੂੰ ਉਪਦੇਸ਼ ਦੇ ਜੀਵਨ ਮੁਕਤ ਕੀਤਾ ਆਮਦਨੀ ਪੰਜ ਸੌ ਦੀ ਲੰਗਰ ਚੰਗਾ ਚਲਦਾ ਹੈ॥

੧੧੩- **ਸਿਰੀਨਗਰ (ਕਸ਼ਮੀਰ)** ਹਰੀ ਪ੍ਰਬਤ ਪਾਸ ਗੰਗਾ ਤੀਰੇ ਪਾਰ ਦੇ ਪੁਜਾਰੀ ਸਯਦ ਉਗਰ ਦੇ ਸਿੱਖ ਜੋਤ ਘ੍ਰਿਤ ਦੀ ਹਰ ਵੇਲੇ ਜਗਦੀ ਰਹਿੰਦੀ ਹੈ ਪੁਜਾਰੀਆਂ ਦੀ ਚੰਗੀ ਰੌਣਕ ਤੇ ਗੁਜਰਾਨ ਹੈ॥

੧੧੪- **ਸਿਰੀ ਨਗਰ** ਸਿਰੀ ਨਗਰ ਪਾਸ ਦਖਣ ਵਲ ਇਕ ਹੋਰ ਗੁਰ ਅਸਥਾਨ ਹੈ ਪੰਜ ਰਸਤਾਂ ਤਿੰਨ ਖਲਵਾਰ ਰਿਆਸਤ ਜੰਮੂ ਵਲੋਂ ਹਨ॥

੧੧੫- **ਗੜੀ ਪਿੰਡ** ਮੁਜ਼ਫਰਾਂ ਬਾਦੋਂ ਤਿੰਨ ਕੋਹ ਜਦ ਗੁਰੂ ਜੀ ਤੇ ਬਾਦਸ਼ਾਹ ਜਹਾਂਗੀਰ ਦੋਵੇਂ ਬਾਤਾਂ ਰਬਾਨੀ ਤੇ ਸੈਲ ਕਰਦੇ ਹੋਏ ਏਥੇ ਇਕ ਕਾਲੇ ਪੱਥਰ ਦੀ ਸਿਲਾ ਉਤੇ ਦੋਵੇਂ ਬਰਾਬਰ ਬੈਠ ਗਏ ਓਹ ਸਿਲ ਡੇਢ ਗਜ ਚੌੜੀ ਤਿੰਨ ਗਜ ਲੰਮੀ ਹੈ ਸੀ ਬੈਠੇ ਦੇਖੇ ਤਾਂ ਕਾਜੀ ਸ਼ਰਈ ਲੋਗ ਬਹੁਤ ਖਿਝੇ ਗੁਰੂ ਜੀ ਜਾਣੀ ਜਾਣ ਨੇ ਉਨ੍ਹਾਂ ਨੂੰ ਆਪਣਾਂ ਮਹੱਤ ਦਿਖਾਉਣ ਵਾਸਤੇ ਸਿਲਾ ਪਰ ਉਂਗਲ ਫੇਰੀ ਤਾਂ ਸਿਲ ਬਾਦਸ਼ਾਹ ਵਲ ਅੱਠ ਉਂਗਲ ਨੀਵੀਂ ਹੋ ਗਈ ਜੋ ਹੁਣ ਤਾਂਈਂ ਓਸੇ ਭਾਂਤ ਹੈ ਤੇ ਪੂਜੀ ਮੰਨੀ ਜਾਂਦੀ ਹੈ॥

੧੧੬- **ਮੰਜੀ ਸਾਹਿਬ** ਸ਼ੇਰ ਗੜੀ ਬਾਰਾਂ ਮੂਲੇ ਪਾਸ ਰੌਣਕ ਪਰ ਹੈ॥

੧੧੭- **ਮੰਜੀ ਸਾਹਿਬ ਬੱਲਾ ਕੋਟ** ਗੜੀ ਹਬੀਬੁਲ ਖਾਂ ਤੋਂ ਦਸ ਕੋਹ ਉੱਤਰ ਵਲ ਮੁਸਲਮਾਨ ਜਾਤ੍ਰਾ ਕਰਨ ਤੇ ਮੰਨਤ ਦੇਣ ਆਏ ਹੋਏ ਸਭ ਓਸੇ ਚਸ਼ਮੇਂ ਦਾ

ਪਾਣੀ ਜ਼ਰੂਰ ਪੀਕੇ ਜਾਂਦੇ ਹਨ ਕਿਉਂਕਿ ਓਹ ਜਲ ਅਨੇਕ ਰੋਗ ਦੂਰ ਕਰਦਾ ਹੈ ਚਸ਼ਮਾਂ ਕੋਠੇ ਦੇ ਅੰਦਰ ਭਰਿਆ ਰਹਿੰਦਾ ਹੈ ਕਦੇ ਘਟਦਾ ਵੱਧਦਾ ਨਹੀਂ ॥

੧੧੮- **ਕੂਆਂ ਸਾਹਿਬ (ਹੁਸ਼ਿਆਰਪੁਰ)** ਕੀਰਤਪੁਰੋਂ ਤਿੰਨ ਕੋਹ ਏਹ ਕੂਆਂ ਛੀਵੇਂ ਗੁਰੂ ਨੇ ਲਗਵਾਯਾ ਸੀ ਚੁਫੇਰੇ ਮੀਲ ੨ ਝਿੱੜੀ ਹੈ ਅਤੇ ਦੇਹੁਰਾ ਛੀਵੇਂ ਗੁਰੂ ਜੀ ਦਾ, ਦੇਹੁਰਾ ਬਾਬੇ ਗੁਰਦਿੱਤੇ ਦਾ, ਤਖਤ ਸਾਹਿਬ, ਸਤਮੇਂ ਗੁਰੂ ਜੀ ਦਾ ਤਾਜ, ਬੁਢਨ ਸ਼ਾਹ ਦਾ ਮਜਾਰ, ਪਤਾਲ ਪੁਰੀ, ਮਾਤਾ ਜੀਤੋ ਜੀ ਦੀ ਏਹ ਸਤੇ ਜਗਾ ਦ੍ਰਸ਼ਨ ਯੋਗ ਹਨ ॥

੧੧੯- **ਕੀਰਤ ਪੁਰ** ਅਨੰਦ ਪੁਰ ਤੋਂ ਪੰਜ ਕੋਹ ਪਹਿਲੇ ਏਹ ਨਗਰੀ ਰਾਜੇ ਕੀਰਤ ਸਿੰਘ ਦੀ ਸੀ ਜਦ ਤਾਰਾ ਚੰਦ ਬਿਲਾਸ ਪੁਰੀਏ ਦੇ ਕਬਜੇ ਆਈ ਜਿਸਨੂੰ ਗੁਰੂ ਸਾਹਿਬ ਜੀ ਨੇ ਗਵਾਲੀਅਰ ਦੇ ਕਿਲੇ ਵਿਚੋਂ ਸ਼ਾਹੀ ਕੈਦੋਂ ਛੁਡਾਯਾ ਸੀ ਤੇ ਫੇਰ ਸ਼ਾਹ ਜਹਾਨ ਦੇ ਕ੍ਰੋਪ ਤੋਂ ਬਚਾ ਕੇ ਸੁਲਾ ਕਰਾਈ ਸੀ ਓਸਨੇ ਗੁਰੂ ਜੀ ਦੇ ਓਹਨਾਂ ਉਪਕਾਰਾਂ ਦੇ ਬਦਲੇ ਅਰਪਨ ਕੀਤਾ, ਤਾਂ ਗੁਰੂ ਜੀ ਨੇ ਸੰ: ੧੬੮੨ ਬਿ: ਨੂੰ ਬਾਬੇ ਗੁਰਦਿੱਤੇ ਦੇ ਹੱਥੀਂ ਨਵੇਂ ਸਿਰੇ ਬਸਾਕੇ ਰੌਣਕ ਬਖਸ਼ੀ ਸਗਵਾਂ ਨਿਵਾਸ ਭੀ ਏਥੇ ਹੀ ਕਰਦੇ ਹੋਏ ਚੇਤ ਸੁਦੀ ਪੰਚਮੀ ਸੰ: ੧੭੦੧ ਬਿ: ਨੂੰ ੩੮ ਬਰਸ ੧੦ ਮਹੀਨੇ ਗੁਰਯਾਈ ਕਰਕੇ ੪੮ ਬਰਸ ਦੀ ਅਵਸਥਾ ਵਿੱਚ ਸਚਖੰਡ ਨਿਵਾਸੀ ਹੋਏ ਰਾਜੇ ਭੂਪ ਸਿੰਘ ਰੋਪੜੀਏ ਨੇ ਇਨਾਂ ਦਾ ਅਸਥਾਨ ਪਤਾਲ ਪੁਰੀ ਵਿਚ ਬਣਵਾਕੇ ਚਾਰ ਹਜ਼ਾਰ ਪੰਜਾਹ ਦਮੜੇ ਦੀ ਮਾਫ਼ੀ ਲੰਗਰ ਵਾਸਤੇ ਲਗਾ ਦਿਤੀ ਜਿਸ ਵਿਚੋਂ ਹੁਣ ਗਯਾਰਾਂ ਸੌ ਦੀ ਹਮੇਸ਼ ਵਾਸਤੇ ਹੈ ਰੌਣਕ ਕੁਝ ਨਹੀਂ ॥

*ਇਤਿ ਸ੍ਰੀ ਗੁਰਧਾਮ ਸੰਗ੍ਰਹ ਗਯਾਨੀ ਗਯਾਨ ਸਿੰਘ*
*ਵਿਚਰਤੇ ਨਾਮ ਖਸ਼ਟਮੋ ਗੁਰ ਅਸਥਾਨ*
*ਵਰਨਨੰ ਛੀਵੇਂ ਨਿਵਾਸ: ੬ ॥*

# ਸਤਵੀਂ ਪਾਤਸ਼ਾਹੀ ਦੇ ਅਸਥਾਨ

੧- **ਕੀਰਤਪੁਰ ਹਰ ਮੰਦ੍ਰ ਸਾਹਿਬ** ਏਥੇ ਸੱਤਵੇਂ ਗੁਰੂ ਹਰਿ ਰਾਇ ਸਾਹਿਬ ਜੀ ਬਾਬੇ ਗੁਰਦਿਤੇ ਜੀ ਦੇ ਘਰ ਮਾਤਾ ਨਿਹਾਲ ਕੌਰ ਤੋਂ ਜਿਸਨੂੰ ਕਰਮ ਭਰੀ ਭੀ ਆਖਦੇ ਸੇ ਸੰ: ੧੬੮੭ ਬਿ: ਮਾਘ ਸੁਦੀ ੩ ਨੂੰ ਪ੍ਰਗਟੇ, ਆਮਦਨੀ ਚੋਖੀ ਹੈ॥

੨- **ਸੀਸ ਮਹਿਲ** ਏਥੇ ਅਨੂਪ ਸ਼ੈਹਰ ਦੇ ਖਤ੍ਰੀ ਦੀਆਂ ਚਾਰ ਧੀਆਂ ਦਾ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਜਿਨਾਂ ਸੰਗ ਚਾਰ ਟਹਿਲਣਾਂ ਆਈਆਂ ਆਨੰਦ ਬਿਵਾਹ ਹੋਇਆ॥

੩- **ਤਖਤ ਸਾਹਿਬ** ਏਥੇ ਪੰਦਰਾਂ ਸਾਲ ਦੀ ਆਯੂ ਵਿਚ ਸੰ: ੧੭੦੧ ਬਿ: ਨੂੰ ਗੁਰਯਾਈ ਦੀ ਗੱਦੀ ਤੇ ਸ਼ਸ਼ੋਭਤ ਹੋਏ॥

੪- **ਮੰਜੀ ਸਾਹਿਬ** ਏਥੇ ਬੈਠੇ ਸੰਗਤ ਨੂੰ ਦਰਸ਼ਨ ਤੇ ਉਪਦੇਸ਼ ਦਿਆ ਕਰਦੇ ਏਥੇ ਹੀ ਓਸ ਹੱਥ ਭਰ ਲੰਬੀ ਟੋਪੀ (ਤਾਜ) ਦੇ ਦਰਸ਼ਨ ਹੁੰਦੇ ਹਨ ਜੋ ਬਾਬਾ ਗੁਰਦਿਤਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਧਾਰਨ ਸਮੇਂ ਪਹਿਰੀ ਸੀ।

੫- **ਦਮਦਮਾ ਸਾਹਿਬ** ਸ਼ਿਕਾਰ ਖੇਲ ਤੇ ਸੰਗਤ ਦਾ ਦੌਰਾ ਕਰ ਏਥੇ ਆਕੇ ਠਹਿਰਿਆ ਕਰਦੇ ਸਨ॥

੬- **ਬਡੀ ਲਹਿਲੀ ਪਿੰਡ** ਹੁਸ਼ਿਆਰਪੁਰੋਂ ਪੰਜ ਕੋਹ ਏਥੇ ਕਰਤਾਰ ਪੁਰੋਂ ਆਉਂਦਿਆਂ ਹੋਯਾਂ ਨੂੰ ਸੰਗਤ ਨੇ ਠਹਿਰਾ ਲਿਆ ਸੀ ਦਾਰਾ ਸ਼ਕੋਹ ਭੀ ਆਪਣੇ ਬੇਟੇ ਸਿਪਿਹਰ ਸ਼ਕੋਹ ਸਮੇਤ ਏਥੇ ਹੀ ਮਿਲਿਆ ਸੀ। *ਚਾਰ ਸੌ ਬਿਘੇ ਜ਼ਮੀਨ ਤੇ ਹੋਰ ਚੜ੍ਹਤ ਦੀ ਆਮਦਨੀ ਹੈ॥

੭- **ਹਰੀਆਂ ਵੇਲਾਂ** ਹੁਸ਼ਿਆਰ ਪੁਰੋਂ ਚਾਰ ਕੋਹ ਸੰਗਤ ਨੇ ਏਥੇ ਲਿਆਕੇ ਬਹੁਤ ਸੇਵਾ ਕੀਤੀ ਆਮਦਨੀ ਚਾਰ ਸੌ ਦੀ ਹੈ॥

---

*ਦਾਰਾ ਸ਼ਿਕੋਹ, ਸੰਮਤ ੧੭੧੫ ਮਿਤੀ ਹਾੜ ੧੪ (12 ਜੂਨ ੧੬੫੧) ਸ਼ਨੀਵਾਰ, ਦਿੱਲੀਓ ਪੰਜਾਬ ਵਲਿ ਭੱਜਾ। ਸੀਰੰਦ, ਤਲਵਨ ਘਾਟ, ਨਕੋਦਰ, ਸੁਲਤਾਨਪੁਰ ਤੇ ਗੋਇੰਦਵਾਲ ਦਾ ਪੱਤਣ ਲੰਘ ਕੇ ੩ ਸਾਵਦਿ ਲਾਹੌਰ ਪਹੁੰਚ ਗਿਆ ਸੀ। ਲਹਿਲੀ ਵੱਡੀ, ਇਸ ਰਸਤੇ ਤੋਂ ਦੂਰ ਲਾਂਭੇ ਰਹਿ ਜਾਂਦੀ ਹੈ। ਇਸ ਪਿੰਡ ਗੁਰੂ ਜੀ ਨਾਲ ਭੇਟ ਸੰਭਵ ਨਹੀਂ।

੮- **ਝੁੰਗਰਨੀ ਪਿੰਡ** ਫਗਵਾੜੇ ਤੋਂ ੮ ਕੋਹ ਅਸਥਾਨ ਪੱਕੇ ਤੇ ਆਮਦਨੀ ਖਾਸੀ ਹੈ॥

੯- **ਚੌਤਰਾ ਸਾਹਿਬ ਬੰਬੇਲੀ ਪਿੰਡ** ਜਲੰਧਰੋਂ ੯ ਕੋਹ ਸੌ ਬਿਘੇ ਜ਼ਮੀਨ ਮਾਫੀ ਹੈ॥

੧੦- **ਪਲਾਹ ਸਾਹਿਬ** ਮੰਜੀ, ਪ੍ਰਗਣੇ ਫਗਵਾੜੇ ਵਿਚ ਏਥੇ ਸੰਗਤ ਨੂੰ ਉਪਦੇਸ਼ ਦੇਕੇ ਨਿਹਾਲ ਕੀਤਾ॥

੧੧- **ਮੰਜੀ ਸਾਹਿਬ ਕਰਤਾਰ ਪੁਰ** ਏਥੇ ਸ਼ਹਿਰੋਂ ਬਾਹਰ ਠਹਿਰੇ ਭਾਈ ਭਗਤੂ ਗੁਰੂ ਜੀ ਦੇ ਬਚਨ ਅਨੁਸਾਰ ਸ਼ਾਦੀ ਕਰ ਪ੍ਰਲੋਕ ਪਧਾਰਿਆ ਏਥੇ ਭਗਤੂ ਦੀ ਯਾਦਗਾਰ ਭੀ ਹੈ ਜਾਗੀਰ ਚੰਗੀ ਹੈ॥

੧੨- **ਨੂਰ ਮਹਿਲ** ਏਥੇ ਬਾਗ ਵਿਚ ਉਤਰੇ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਚੌਪੜ ਖੇਲੇ ਡੇਢ ਸੌ ਬਿਘੇ ਜ਼ਮੀਨ ਮਾਫੀ ਹੈ॥

੧੩- **ਪਾਧੜੇ ਪਿੰਡ** ਮੰਜੀ ਸਾਹਿਬ ਨੂਰ ਮਹਿਲ ਤੋਂ ਤਿੰਨ ਕੋਹ ਹੈ॥

੧੪- **ਗਹਿਲ ਪਿੰਡ** ਭਦੌੜੋਂ ਦਸ ਕੋਹ ਮਾਲਵੇ ਦੇਸ ਦਾ ਦੌਰਾ ਕਰਦੇ ਹੋਏ ਏਥੇ ਗਏ ਸੌ ਬਿਘੇ ਜ਼ਮੀਨ ਹੈ॥

੧੫- **ਮਰਾਝ ਪਿੰਡ** ਏਥੇ ਫੂਲ ਨੂੰ ਰਾਜ ਕਰਨ ਦਾ ਬਰ ਦਿਤਾ ਕਿ ਤੇਰੀ ਸੰਤਾਨ ਗੰਗਾ ਜਮਣਾ ਦੇ ਵਿਚਕਾਰ ਰਾਜ ਕਰੂਗੀ। ਜੈਤ ਪੁਰਾਣੇ ਨੂੰ ਏਥੇ ਹੀ ਕਾਲੇ ਚੌਧਰੀ ਦੇ ਹੱਥੋਂ ਜੁੱਧ ਵਿਚ ਮਰਵਾਯਾ ਆਮਦਨੀ ਖਾਸੀ ਹੈ॥ ਏਥੇ ਮੰਦਰ ਪੱਕੇ ਮਹਾਰਾਜਾ ਨਾਭਾ ਜੀ ਨੇ ਬਨਵਾ ਦਿੱਤੇ ਤੇ ਕੁਝ ਜ਼ਮੀਨ ਦੀ ਸੇਵਾ ਭੀ ਕਰ ਦਿੱਤੀ ਹੈ॥

੧੬- **ਦਰਬਾਰ ਸਾਹਿਬ ਡਰੌਲੀ** ਏਥੇ ਮਾਲਵੇ ਦੀ ਸੰਗਤ ਨੂੰ ਉਪਦੇਸ਼ ਦੇਕੇ ਤਾਰਿਆ ਇਕ ਖੂਹ ਲਗਵਾਯਾ ਏਥੇ ਹੀ ਭਾਈ ਗੋਰੇ ਦੇ ਹੱਥੋਂ ਗੁਰੂ ਜੀ ਦਾ ਚੌਰ ਬ੍ਰਦਾਰ ਮਸਖਰੀ ਕਰਨੇ ਕਰਕੇ ਮਾਰਿਆ ਗਿਆ ਸੀ ਜਿਸਤੋਂ ਗੁੱਸੇ ਹੋਕੇ ਗੁਰੂ ਸਾਹਿਬ ਜੀ ਨੇ ਭਾਈ ਗੋਰੇ ਨੂੰ ੨੧ ਸ੍ਰਾਪ ਦਿਤੇ ਜਿਨਾਂ ਦੇ ਬਖਸ਼ਾਉਨ ਲਈ ਓਨ ਗੁਰੂ ਜੀ ਦਾ ਪਿਛਾ ਨਾ ਛਡਿਆ ਓੜਕ ਜਦ ਤੁਰਕਾਂ ਨੂੰ ਮਾਰਕੇ ਭਾਈ ਗੋਰੇ ਨੇ ਗੁਰੂ ਜੀ ਦਾ ਬਹੀਰ ਤੇ ਡੋਲੇ ਤੇ ਕੀਮਤੀ ਧਰਮ ਪੁਸਤਕ ਲੁੱਟੇ ਜਾਣ ਤੋਂ ਬਚਾਏ ਤਾਂ ਸਰਾਪ ਬਖਸ਼ੇ ਗਏ ਤੇ ਉਲਾਦ ਨੂੰ ਰਾਜ ਕਰਨ ਦਾ ਵਰ

ਦਿਤਾ ਓਹਨਾਂ ਸਰਾਪਾਂ ਵਿਚੋਂ ਇਕ ਸਰਾਪ ਫਾਸੀ ਚੜ੍ਹਕੇ ਮਰਨ ਦਾ ਗੋਰੇ ਨੇ ਬੇਨਤੀ ਕਰਕੇ ਆਪਣੇ ਵਾਸਤੇ ਰਖਵਾ ਲੀਤਾ ਸੀ ਐਨ ਉਹੋ ਬਰਤਿਆ। ਆਮਦਨੀ, ਰੌਣਕ ਬਹੁਤ ਹੈ॥

੧੭- **ਪਲਾਹੀ ਪਿੰਡ** ਫਗਵਾੜੇ ਤੋਂ ਦੋ ਕੋਹ ਗੁਰੂ ਸਾਹਿਬ ਜੀ ਨੇ ਏਥੇ ਬ੍ਰਹਮ ਗਯਾਨ ਦਾ ਉਪਦੇਸ਼ ਦਿਤਾ ਦੋ ਸੌ ਦੀ ਮਾਫੀ ਤੇ ਜ਼ਮੀਨ ਹੈ॥

੧੮- **ਫਰਾਲਾ ਪਿੰਡ** ਫਗਵਾੜੇ ਪਾਸ ਏਥੇ ਭਗਤੀ ਗਯਾਨ ਦ੍ਰਿੜਾਯਾ ਚਾਰ ਸੌ ਦੀ ਆਮਦਨੀ ਹੈ॥

੧੯- **ਸਿਧਵਾਂ ਪਿੰਡ** ਫਗਵਾੜੇ ਤੋਂ ਪੰਜ ਕੋਹ ਗੁਰ ਅਸਥਾਨ ਪੱਕਾ ਕੁਝ ਮਾਫੀ ਦੀ ਬਾਕੀ ਆਮਦਨੀ ਜ਼ਮੀਨ ਹੈ॥

੨੦- **ਮੰਜੀ ਸਾਹਿਬ ਦਸਾਂਝਾ ਪਿੰਡ** ਫਗਵਾੜੇ ਤੋਂ ਚਾਰ ਕੋਹ ਉਪਦੇਸ਼ ਦੇ ਸੰਗਤ ਨੂੰ ਸੇਵਾ ਦਾ ਮਹਾਤਮ ਦਸਿਆ॥

੨੧- **ਨਾਨਕ ਸਰ ਤੀਰਥ** ਹਕੀਮ ਪੁਰੇ ਤੇ ਮੁਕੰਦ ਪੁਰੇ ਦੇ ਵਿਚਕਾਰ ਫਗਵਾੜੇ ਤੋਂ ਦਸ ਕੋਹ ਘੋੜਿਆਂ ਦੇ ਕੀਲੇ ਹਰੇ ਹੋਕੇ ਬ੍ਰਿਛ ਬਣੇ ਹੋਏ ਹਨ ਧਰਮ ਦੀ ਕਮਾਈ ਕਰਨ ਦਾ ਉਪਦੇਸ਼ ਦਿੱਤਾ ਆਮਦਨੀ ਪੰਜ ਸੌ ਦੀ ਹੈ॥

੨੨- **ਚੰਦ ਪੁਰ ਪਿੰਡ** ਅਨੰਦ ਪੁਰੋਂ ਤਿੰਨ ਕੋਹ ਕੀਰਤ ਪੁਰੋਂ ਆਉਂਦੇ ਹੋਏ ਏਥੇ ਠਹਿਰੇ ਸੰਗਤ ਨੂੰ ਨਿਹਾਲ ਕੀਤਾ ਸੌ ਬਿਘੇ ਜ਼ਮੀਨ ਹੈ॥

੨੩- **ਚੋਲੋਵਾਲ** ਅਨੰਦਪੁਰੋਂ ਦੋ ਕੋਹ ਉਸੇ ਸਮੇਂ ਨੁਰੰਗੇ ਨੇ ਦਾਰਾ ਸ਼ਕੋਹ ਤੇ ਸਿਪਾਹਿ ਸ਼ਕੋਹ ਬਾਪ ਬੇਟੇ ਨੂੰ ਤੇ ਸਰਮਦ ਫਕੀਰ ਨੂੰ ਕਤਲ ਕਰ ਗੁਰੂ ਸਾਹਿਬ ਜੀ ਨੂੰ ਭੀ ਬੁਲਾਇਆ ਸੀ ਏਹਨਾਂ ਨੇ ਆਪਣੇ ਬੇਟੇ ਰਾਮਰਾਇ ਜੀ ਨੂੰ ਕਰਾਮਾਤੀ ਬਣਾਕੇ ਦਿੱਲੀ ਭੇਜ ਦਿੱਤਾ ਓਹਨਾਂ ੭੨ ਕਰਾਮਾਤਾਂ ਦਿਖਾਕੇ ਨੁਰੰਗੇ ਨੂੰ ਠੰਡਾ ਕੀਤਾ ਪਰ ਗੁਰਬਾਣੀ ਦੇ ਦੋ ਅੱਖਰ ਬਦਲਣੇ ਕਰ ਗੁਰੂ ਗੱਦੀ ਤੋਂ ਖਾਲੀ ਰਹਿ ਗਿਆ ਆਮਦਨੀ ਦੋ ਸੌ ਦੀ ਹੈ॥

੨੪- **ਮੰਜੀ ਸਾਹਿਬ ਬੁੰਗਾ ਪਿੰਡ** ਕੀਰਤ ਪੁਰੋਂ ਚਾਰ ਕੋਹ ਏਥੇ ਗੁਰੂ ਸਾਹਿਬ ਜੀ ਦੇ ਬਾਈ ਸੌ ਸਵਾਰ ਰਸਾਲਾ ਰਿਹਾ ਕਰਦਾ ਇਕ ਕੂਆਂ ਤੇ ਦਾਣਾ ਭਿਉਣ ਦਾ ਚਵੱਚਾ ਪੱਕੇ ਖੁਰਲਾਂ ਦੇ ਨਿਸ਼ਾਨ ਹੁਣ ਤਕ ਹਨ ਆਮਦਨ ਪੰਜ ਸੌ ਦੀ

ਹੈ॥

੨੫- **ਲੰਬੇ ਪਿੰਡ** ਕੁਹੀੜ ਨਾਮ ਗੁਰ ਧਾਮ ਮਨੀ ਮਾਜਰੇ ਤੋਂ ਚਾਰ ਕੋਹ ਮੰਜੀ ਪੱਕੀ ਬਾਗ ਤੇ ਕੁਝ ਜ਼ਮੀਨ ਦੀ ਆਮਦਨੀ॥

੨੬- **ਪਹੋਆ** ਸਾਰੁਸ੍ਵਤੀ ਦੇ ਬੇਟ ਮੇਂ ਆਮਦਨੀ ਸੌ ਦੀ ਹੈ॥

੨੭- **ਘੜੂਏ ਪਿੰਡ** ਜਦ ਗੁਰੂ ਸਾਹਿਬ ਜੀ ਕੀਰਤਪੁਰ ਵੰਨੀ ਜਾ ਰਹੇ ਸਨ ਤਾਂ ਸਿੱਖਾਂ ਨੇ ਡਾਢੇ ਪ੍ਰੇਮ ਨਾਲ ਏਥੇ ਨੌਂ ਦਿਨ ਰਖਕੇ ਬਹੁਤ ਸੇਵਾ ਕੀਤੀ ਹਾੜ ਮਹੀਨੇ ਦੇ ਕਾਰਨ ਸੰਗਤ ਨੂੰ ਸ਼ਰਦਾਈ ਛਕਾਉਂਦੇ ਤੇ ਗੁਫਾ ਵਿਚ ਰਿਹਾ ਕਰਦੇ ਜਿਥੇ ਹੁਣ ਤਾਈਂ ਦੇਗ ਤੇ ਗੁਫਾ ਦੇ ਨਿਸ਼ਾਨ ਹਨ ਏਥੋਂ ਭੋਜਨ ਸਰਦਾਈ ਸਭਨੂੰ ਮਿਲਦਾ ਹੈ॥

੨੮- **ਮੰਜੀ ਸਾਹਿਬ ਦੁਲਚੀ ਮਾਜਰੇ** ਰੋਪੜੋਂ ਸੱਤ ਕੋਹ ਆਮਦਨੀ ਗੁਜਰਾਨ ਜੋਗੀ ਹੀ ਹੈ॥

੨੯- **ਡਾਂਬਰ* ਪਿੰਡ** ਕਸੌਲੀ ਤੋਂ ਚਾਰ ਕੋਹ ਜਦ ਸ਼ਾਹਜਹਾਂ ਦੀ ਫੌਜ ਬਿਲਾਸਪੁਰ ਪਰ ਚੜ੍ਹ ਆਈ ਸੀ ਤਾਂ ਗੁਰੂ ਕਸੌਲੀ ਜਾ ਰਹੇ ਸੇ ਹੁਣ ਤਕ ਕੜੇ ਕਰਦਾਂ ਏਥੋਂ ਲਭਦੇ ਹਨ। ਆਮਦਨੀ ਚੋਖੀ ਹੈ॥

੩੦- **ਕੀਰਤ ਪੁਰ** ਏਥੇ ਸੰ: ੧੭੧੮ ਬਿ: ਕੱਤਕ ਦੀ ਨੌਮੀ ਨੂੰ ਸਚਖੰਡ ਪਧਾਰੇ ਦੇਹੁਰਾ ਪਤਾਲ ਪੁਰੀ, ਆਮਦਨੀ ਅੱਛੀ ਹੈ॥

*ਇਤਿ ਸ੍ਰੀ ਗੁਰਧਾਮ ਸੰਗ੍ਰਹ ਗਯਾਨੀ ਗਯਾਨ ਸਿੰਘ*
*ਵਿਰਚਤੇ ਗੁਰ ਅਸਥਾਨ ਸਪਤਮੋਂ ਗੁਰੂ ਵਰਨਨੰ*
*ਨਾਮ ਸੱਤਵੇਂ ਨਿਵਾਸ ੭॥*

---

*ਦਬਸਤਾਨਿ ਮਜ਼ਾਹਬ ਵਿੱਚ (ਥਾਪਲ) ਨਾਮ ਲਿਖਿਆ ਹੈ।

# ਰਾਮਰਾਇ ਜੀ ਦੇ ਪੂਜਨੀਕ ਅਸਥਾਨ

੧- ਮੰਜੀ ਸਾਹਿਬ ਰਾਮਪੁਰ ਜਿਲੇ ਅੰਬਾਲੇ ॥

੨- ਦਿੱਲੀ ਮਜਨੂੰ ਦੇ ਟਿੱਲੇ ਬਾਦਸ਼ਾਹ ਨੇ ਬਨਾਏ ॥

੩- ਚਵੱਚਾ ਸਾਹਿਬ ਲਾਹੌਰ ਮੀਆਂ ਮੀਰ ॥

੪- ਗਾਈਆਂ ਵਾਲੇ ਪਿੰਡ ਪ੍ਰਗਣੇ ਕਪਾਲ ਮੋਚਨ ॥

੫- ਡੇਹਰਾ ਦੂਨ ਗੜ੍ਹਵਾਲ, ਏਥੇ ਰਾਮਰਾਇ ਜੀ ਦੇ ਮਹਿਲਾਂ ਦੀਆਂ ਸਮਾਧਾਂ ਭੀ ਹਨ ਤੇ ਹੋਰ ਸਭ ਬਭੂਤੀ ਰਾਜਿਆਂ ਜੈਸੀ ਹੈ ॥

# ਅਠਵੀਂ ਪਾਤਸ਼ਾਹੀ ਦੇ ਅਸਥਾਨ

੧- **ਹਰਮੰਦ੍ਰ ਕੀਰਤ ਪੁਰ** ਜਨਮ ਅਸਥਾਨ ਏਥੇ ਸ੍ਰੀ ਗੁਰੂ ਹਰਰਾਇ ਸਾਹਿਬ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਸੇ ਸੰ: ੧੭੧੩ ਬਿ: ਸਾਉਣ ਬਦੀ ੧੦ ਨੂੰ ਗੁਰੂ ਹਰਿ ਕ੍ਰਿਸ਼ਨ ਜੀ ਪ੍ਰਗਟੇ ਆਮਦਨੀ ਗੁਜਰਾਂਨ ਜੋਗੀ ਹੈ॥

੨- **ਤਖਤ ਸਾਹਿਬ** ਏਥੇ ਸੰ: ੧੭੧੮ ਬਿ: ਨੂੰ ਦੁਸਹਿਰੇ ਵਾਲੇ ਦਿਨ ਗੱਦੀ ਪਰ ਬੈਠੇ॥

੩- **ਪੰਜੋਖਰੇ ਮੰਜੀ ਸਾਹਿਬ** ਅੰਬਾਲੇ ਤੋਂ ਤਿੰਨ ਕੋਹ ਰਾਮਰਾਇ ਦੀ ਸ਼ਕਾਇਤ ਪਰ ਨੁਰੰਗੇ ਦੇ ਬੁਲਾਉਣ ਕਰਕੇ ਦਿੱਲੀ ਨੂੰ ਜਾਂਦੇ ਹੋਏ ਏਥੇ ਉਤ੍ਰੇ ਇਕ ਲਾਲ ਜੀ ਨਾਮ ਪੰਡਤ ਨੇ ਤਰਕ ਕੀਤੀ ਕ੍ਰਿਸ਼ਨ ਨੇ ਤਾਂ ਗੀਤਾ ਉਚਾਰੀ ਹੈ ਏਹ ਅਰਥ ਕਰਕੇ ਸੁਣਾ ਦੇਣ ਤਾਂ ਸਚੇ ਹਰ ਕ੍ਰਿਸ਼ਨ ਜਾਣਾਂਗੇ ਏਸੇ ਹੀ ਬਾਤ ਪਰ ਗੁਰੂ ਜੀ ਨੇ ਇਕ ਛੱਜੂ ਨਾਮ ਕਹਾਰ ਦੇ ਸਰ ਪਰ (ਜੋ ਗੂੰਗਾ ਬੋਲਾ ਮਹਾਂ ਮੂਰਖ ਓਥੇ ਹੀ ਖੜਾ ਸੀ) ਛਟੀ ਧਰ ਕੇ ਬਚਨ ਕੀਤਾ ਜੋ ਕੁਛ ਪੰਡਤ ਪੁੱਛੇ ਸੋ ਨਿਸ਼ਾ ਵਾਲਾ ਉਤ੍ਰ ਦਿੰਦਾ ਰਹੋ ਪੰਡਤ ਨੇ ਗੀਤਾ ਵਗੈਰਾ ਵਿਚੋਂ ਜੋ ਜੋ ਪ੍ਰਸ਼ਨ ਕੀਤੇ ਓਸਨੇ ਪਾਠ ਸੰਸਕ੍ਰਿਤ ਬੋਲਕੇ ਉਤ੍ਰ ਚੰਗੇ ਚੰਗੇ ਦਿੱਤੇ ਜਿਨ੍ਹਾਂ ਨੂੰ ਸੁਣਕੇ ਪੰਡਤ ਨੇ ਗੁਰੂ ਜੀ ਦੇ ਚਰਨ ਫੜਲੀਤੇ ਸੇਵਕ ਬਨ ਗਿਆ ਏਹ ਅਚਰਜ ਅਜਮਤ ਦੇਖਕੇ ਓਥੋਂ ਦੇ ਮਾਲਕ ਦੇਸੂ ਚੌਧ੍ਰੀ ਨੇ ਬਹੁਤ ਸੇਵਾ ਕੀਤੀ ਖੁਸ਼ੀ ਵਿਚ ਦੇਖਕੇ ਗੁਰੂ ਜੀ ਤੋਂ ਉਲਾਦ ਮੰਗੀ ਸੋ ਹੁਣ ਤਕ ਉਸਦੀ ਉਲਾਦ ਬਹੁਤ ਹੈ ਦੋ ਸੌ ਬਿਘੇ ਜ਼ਮੀਨ ਤੇ ਗੁਰ ਅਸਥਾਨ ਪੱਕੇ, ਜਿਨ੍ਹਾਂ ਦੀ ਰਾਜੇ ਭੂਪ ਸਿੰਘ ਰੋਪੜੀਏ ਨੇ ਸੇਵਾ ਕੀਤੀ ਫੇਰ ਸੰ: ੧੯੩੫ ਨੂੰ ਫੂਲ ਕੇ ਮਹਾਰਾਜਿਆਂ ਤੇ ਫਰੀਦ ਕੋਟੀਏ ਤੇ ਛਾਉਣੀ ਦੇ ਸਿੱਖਾਂ ਨੇ ਸੇਵਾ ਬਹੁਤ ਕੀਤੀ ਪਰ ਨਿਕੰਮੇ ਪੁਜਾਰੀਆਂ ਨੇ ਮੰਦੇ ਕੰਮਾਂ ਵਿਚ ਖਰਚ ਕਰ ਛੱਡੀ॥

੪- **ਥਨੇਸ੍ਰ** ਸਨੇਹਤ ਤੀਰਥ ਪਾਸ ਉਤ੍ਰੇ ਲੋਕਾਂ ਨੂੰ ਬਹੁਤ ਉਪਦੇਸ਼ ਤੇ ਦਾਨ ਦਿਤਾ॥

੫- **ਦਿਲੀ ਬੰਗਲਾ ਸਾਹਿਬ** ਏਥੇ ਰਾਜਾ ਜੈ ਸਿੰਘ ਪੁਰੀਏ ਦੇ ਬਾਗ ਬੰਗਲੇ ਵਿਚ ਉਤ੍ਰੇ, ਓਸ ਵੇਲੇ ਦਿਲੀ ਹੈਜ਼ੇ ਦੀ ਬਿਮਾਰੀ ਅਦਕ ਸੀ ਤਦ ਅਨੇਕ ਸਿੱਖਾਂ ਨੇ ਗੁਰੂ ਜੀ ਦੇ ਚਰਨਾਂ-ਮ੍ਰਿਤ ਪਾਨ ਤੋਂ ਸੇਹਤ ਪਾਈ, ਫੇਰ ਤਾਂ ਲੋਗਾ ਦਾ ਬਹੀਰ

ਪੈ ਗਿਆ ਮਾਤਾ ਜੀ ਨੇ ਗੁਰੂ ਜੀ ਦੇ ਚ੍ਰਨਾਮ੍ਰਿਤ ਦਾ ਇਕ ਚਵਚਾ ਹੀ ਭਰਾ ਦਿਤਾ ਜੋ ਰਸਾਇਨ ਬਨ ਗਿਆ ਸਾਰੇ ਸ਼ੈਹਰ ਵਿਚ ਗੁਰੂ ਕੀ ਕੀਰਤੀ ਫੈਲ ਗਈ ਜਿਸਨੂੰ ਸੁਣਕੇ ਰਾਮ ਰਾਇ ਨੇ ਹਸਦ ਦੀ ਅਗ ਵਿਚ ਭੁਜਕੇ ਆਖਯਾ ਕਿ- (ਕਿਆ ਹੋਯਾ ਜੋ ਸ਼ਕਤੀ ਦਿਖਾਕੇ ਸ਼ੈਹਰ ਚਿਤਾ ਲਿਆ ਓੜਕ ਭੱਖ ਤਾਂ ਸੀਤਲਾ ਦਾ ਹੀ ਹੈ) ਏਧਰ ਏਹੋ ਕੁਬਚਨ ਬਡੇ ਭਾਈ ਦਾ ਸੁਣਕੇ ਗੁਰੂ ਜੀ ਬੋਲੇ ਓਹ ਭੀ ਉਲਾਦ ਨ ਖਿਡਾਉਣਗੇ ਬਲਕੇ ਹਸਦ ਦੀ ਅੱਗ ਵਿਚ ਜਿਕੂੰ ਹੁਣ ਸੜਦੇ ਹਨ ਫੇਰ ਏਸੇ ਭਾਂਤ ਜਿਉਂਦੇ ਹੀ ਸੜ ਜਾਣਗੇ ਗੁਰੂ ਨਾ ਮੰਨੇ ਜਾਣਗੇ ਗੁਰੂ ਹੋਣ ਵਾਲੇ ਬਾਬਾ ਜੀ ਬਕਾਲੇ ਪਿੰਡ ਵਿਚ ਹਨ, ਏਹ ਬਰ ਸਰਾਪ ਦੋਹਾਂ ਸਾਹਿਬਾਂ ਦੇ ਸਫਲੇ ਹੋਏ। ਇਕ ਦਿਨ ਰਾਜੇ ਜੈ ਸਿੰਘ ਦੀ ਪਟਰਾਣੀ ਨੇ ਗੁਰੂ ਕੀ ਕੀਰਤੀ ਸੁਣਕੇ ਦ੍ਰਸ਼ਨ ਕਰਨੇ ਲਈ ਆਪਣੇ ਮੰਦ੍ਰ ਅੰਦ੍ਰ ਅਵਾਹਨ ਕੀਤਾ, ਅਤੇ ਪਰੀਖਯਾ ਭੀ ਏਸ ਭਾਤ ਹੋਰ ਅਨੇਕ ਗੋਲੀਆਂ ਤੇ ਮੁਸਾਹਿਬਣ ਨੂੰ ਚੰਗੇ ਚੰਗੇ ਲਿਬਾਸ ਪਹਿਨਾਕੇ ਆਪ ਸਾਦੇ ਲਿਬਾਸ ਨਾਲ ਓਨ੍ਹਾਂ ਦੇ ਵਿਚ ਹੀ ਬੈਠ ਰਹੀ, ਗੁਰੂ ਜੀ ਸਬਨਾਂ ਨੂੰ ਛਟੀ ਲਗਾਉਂਦੇ ਅਤੇ ਏਹ ਨਹੀਂ ਨਹੀਂ ਏਦਾਂ ਕੈਂਹਦੇ ਹੋਏ ਓਸੇ ਦੀ ਗੋਦੀ ਵਿਚ ਜਾ ਬੈਠੇ ਏਹੋ ਜੇਹੇ ਅਨੇਕ ਚਰਿਤ੍ਰ ਪ੍ਰਮ ਪਵਿਤ੍ਰ ਦਿਖਾਉਂਦੇ ਹੋਏ ਸੀਤਲਾ ਪ੍ਰਗਟ ਕਰ ਨੁਰੰਗੇ ਨੂੰ ਦ੍ਰਸ਼ਨ ਦਿੱਤੇ ਬਿਨਾ ਹੀ ਉਸੇ ਥਾਂ ਚੋਲਾ ਛੋੜ ਗਏ ਹੁਣ ਏਥੇ ਖਾਸੀ ਰੌਣਕ ਹੈ ਚਾਰ ਕੁ ਸੌ ਦੀ ਆਮਦਨੀ ਫੂਲ ਕੇ ਰਾਜਿਆਂ ਵਲੋਂ ਹੈ ਮਕਾਨ ਪੱਕੇ ਬਣੇ ਹੋਏ ਹਨ॥

੬- **ਦੇਹੁਰਾ ਬਾਲਾ ਜੀ** ਏਥੇ ਸੀਤਲਾ ਨਾਲ ਛਡੇ ਹੋਏ ਚੋਲੇ ਦਾ ਸੰ: ੧੭੨੧ ਬਿ: ਚੇਤ ਸੁਦੀ ਚੌਦੇਂ ਨੂੰ ਦਾਹ ਕੀਤਾ ਗਿਆ ਸੀ ਏਹ ਤਿਲੋਕੜੀ ਬਾਰਾਂ ਪੁਲਾਂ ਭੀ ਏਥੋਂ ਨੇੜੇ ਹੀ ਹੈ ਏਥੇ ਦੋਹਾਂ ਮਾਈਆਂ ਦੇ ਦੇਹੁਰੇ ਗੁੰਬਜਾਂ ਤੇ ਬਰਾਂਡਿਆਂ ਵਾਲੇ ਹਨ ਬਾਲਾ ਜੀ ਦੇ ਅੰਦ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਆਮਦਨੀ ਅੱਠ ਸੌ ਰੁਪਯਾ ਰਾਜਾ ਜੀਂਦ ਵਲੋਂ ਤੇ ਚੌਬੀ ਰੁਪੈ ਸਲਾਨਾ ਅਰ ਚੌਬੀ ਮਣ ਪੱਕਾ ਆਟਾ ਫਰੀਦ ਕੋਟ ਵਲੋਂ ਮਿਲਦਾ ਹੈ ਹੋਰ ਚੜ੍ਹਤ ਦੀ ਆਮਦਨੀ ਤੇ ਰੌਣਕ ਚੰਗੀ ਹੈ॥

ਇਤਿ ਸ੍ਰੀ ਗੁਰ ਧਾਮ ਸੰਗ੍ਰਹ ਗਯਾਨੀ ਗਯਾਨ ਸਿੰਘ ਵਿਰਚਤੇ
ਅਸਟਮੋਂ ਗੁਰ ਅਸਥਾਨ ਵਰਨਨੰ ਅਸਟਮੋਂ ਨਿਵਾਸ॥ ੮॥

# ਨੌਵੀਂ ਪਾਤਸ਼ਾਹੀ ਦੇ ਅਸਥਾਨ

੧- **ਜਨਮ ਅਸਥਾਨ ਮਹਿਲ ਗੁਰੂ ਕੇ ਅੰਮ੍ਰਿਤਸਰ** ਏਹ ਸਤਗੁਰੂ ਤੇਗ਼ ਬਹਾਦਰ ਸਾਹਿਬ ਜੀ ਮਾਤਾ ਨਾਨਕੀ ਜੀ ਤੇ ਪਿਤਾ ਗੁਰੂ ਹਰ ਗੋਬਿੰਦ ਸਾਹਿਬ ਜੀ ਦੇ ਘਰ ਸੰ: ੧੬੭੫ ਬਿ: ਮਘਰ ਸੁਦੀ ਦੂਜ ਨੂੰ ਪ੍ਰਗਟੇ ਦੋ ਸੌ ਦੀ ਆਮਦਨੀ ਹੈ॥

੨- **ਭੋਰਾ ਸਾਹਿਬ ਬਕਾਲੇ ਪਿੰਡ** ਆਪਣੇਂ ਨਾਨਕੇ ਘਰ ਮਾਈ ਸਮੇਤ ਛੀਮੇਂ ਗੁਰੂ ਦੇ ਹੁਕਮ ਅਨੁਸਾਰ ਜਾ ਰਹੇ ਸਨ ਫੇਰ ਅਠਮੇਂ ਗੁਰੂ ਦੇ ਹੁਕਮ ਨਾਲ ਏਥੇ ਹੀ ਗੁਰਯਾਈ ਪਾਈ ਸੰਗਤਾਂ ਅਤੇ ਬਾਈ ਮੰਜੀਆਂ ਵਾਲੇ ਗੁਰਿਆਈ ਦਾ ਤਿਲਕ ਦੇਨ ਲਈ ਕੱਠੇ ਹੋਏ ਸੇ ਜਿਨਾਂ ਨੂੰ ਬਿਨਾਂ ਵਿਚਾਰੇ ਸੋਢੀ ਲਿਖਿਆ ਹੈ ਓਹ ਸੋਢੀ ਨਹੀਂ ਸੇ ਬਾਈ ਮੰਜੀਆਂ ਵਾਲੇ ਸਨ ਕਿਉਂਕਿ ਗਦੀ ਨਸ਼ੀਨ ਦੀ ਪੂਜਾ ਸਭ ਤੋਂ ਪਹਿਲੇ ਦਸਤਾਰਾਂ ਮੰਜੀਆਂ ਵਾਲੇ ਆਪ ਦੀਆਂ ਕਰਦੇ, ਨਾਲੇ ਓਸ ਸਮੇਂ ਤਕ ਤਾਂ ਗੁਰੂ ਰਾਮਦਾਸ ਜੀ ਦੀ ਸੰਤਾਨ ਵਿਚੋਂ ਕੇਵਲ ਨੌਂ ਆਦਮੀ ਸੋਢੀ ਸਨ ਜਿਨ੍ਹਾਂ ਵਿਚੋਂ ਇਕ ਧੀਰਮਲ ਹੀ ਗਿਆ ਸੀ ਹੋਰ ਕੋਈ ਸੋਢੀ ਨਹੀਂ ਗਿਆ ਆਮਦਨੀ ਚੋਖੀ ਹੈ॥

੩- **ਦੂਬਾਰ ਸਾਹਿਬ ਬਕਾਲੇ** ਏਥੇ ਗੁਰਯਾਈ ਦਾ ਤਿਲਕ ਹੋਯਾ ਸੀ ਮੱਖਣ ਸ਼ਾਹ ਲੁਬਾਣੇ ਸਿੱਖ ਨੇ ਪ੍ਰੀਖਯਾ ਕੀਤੀ ਅਸਥਾਨ ਪੱਕਾ ਚੰਗੀ ਰੌਣਕ ਹੈ*॥

੪- **ਦੂਬਾਜਾ ਸਾਹਿਬ** ਏਥੇ ਬੈਠਕੇ ਸੰਗਤ ਨੂੰ ਭਗਤੀ ਮਾਰਗ ਦਾ ਉਪਦੇਸ਼ ਦਿਆ ਕਰਦੇ ਆਮਦਨ ਚੋਖੀ ਹੈ॥

੫- **ਥੱੜਾ ਸਾਹਿਬ ਅੰਮ੍ਰਿਤਸਰ** ਜਦ ਗੁਰੂ ਜੀ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਲਈ ਓਥੇ ਗਏ ਤਾਂ ਪੁਜਾਰੀਆਂ ਨੇ ਏਸ ਗਲੋਂ ਡਰਕੇ ਕਿ ਕਬਜਾ ਨਾ ਕਰ ਬੈਠਣ। ਜੰਦ੍ਰੇ ਲਾਕੇ ਚਲੇ ਗਏ ਗੁਰੂ ਜੀ ਥੱੜੇ ਸਾਹਿਬ ਇਕ ਬੇਰੀ ਦੇ ਬ੍ਰਿਛ

---

*ਜਦ ਏਥੇ ਮਸੰਦ ਅਤੇ ਮੰਜੀਆਂ ਵਾਲੇ ਆਪੋ ਆਪਣੀਂ ਵਡਿਆਈ ਦਿਖਾਉਣ ਵਾਸਤੇ ਗਦੀਆਂ ਲਾ ਬੈਠੇ ਤੇ ਇਕ ਗੁਰੂ ਸਹੀ ਨਾ ਹੋਯਾ ਤਾਂ ਮਖਨ ਸ਼ਾਹ ਨੇ ਜੋ ਦਸਵੰਸ ਦੀ ਮਾਇਆ ਪੰਜ ਸੌ ਰੁਪਯਾ ਕਾਰ ਭੇਟ ਗੁਰੂ ਕੀ ਦੇਣ ਲਈ ਲਿਆਇਆ ਸੀ ਓਸ ਵਿਚੋਂ ਪੰਜ ੨ ਰੁਪੈ ਚੜਾਉਂਣੇ ਅਰੰਭ ਦਿੱਤੇ ਜਦ ਹੋਰ ਕਿਸੇ ਨੇ ਸਾਰੀ ਕਾਰ ਭੇਟ ਸੁਖਣਾਂ ਦੀ ਨਾ ਮੰਗੀ ਤੇ ਕੇਵਲ ਨੌਮੇ ਗੁਰੂ ਜੀ ਨੇ ਹੀ ਆਖਿਆ ਸਾਡੇ ਪੰਜ ਰੁਪੈ ਨਹੀਂ ਪੰਜ ਸੌ ਹੈ ਤਾਂ ਓਸਨੇ ਸਾਰੀ ਸੰਗਤ ਨੂੰ ਸੱਚੇ ਸਤਗੁਰੂ ਲੱਭੇ ਪ੍ਰਗਟ ਕਰ ਸੁਣਾਇਆ ਜਿਸਤੋਂ ਸੰਗਤ ਨੇ ਭੀ ਏਨਾਂ ਨੂੰ ਹੀ ਗੁਰੂ ਮੰਨ ਲੀਤਾ॥

ਹੇਠ ਬੈਠਕੇ ਏਹ ਬਚਨ- (ਅੰਮ੍ਰਿਤਸਗੀਏ ਅੰਦਰ ਸੜੀਏ) ਉਚਾਰਦੇ ਹੋਏ ਵੱਲੇ ਪਿੰਡ ਜਾ ਰਹੇ ਜਾਗੀਰ ਤਿੰਨ ਸੌ ਦੀ ਹੋਰ ਚੜ੍ਹਤ ਅਸਥਾਨ ਪੱਕੇ ॥

੬- **ਕੋਠਾ ਸਾਹਿਬ ਵੱਲੇ ਪਿੰਡ** ਅੰਮ੍ਰਿਤਸਰੋਂ ਤਿੰਨ ਕੋਹ ਪੂਰਬ ਵਲ ਏਥੇ ਮਾਘ ਦੀ ਪੁੰਨਿਆਂ ਨੂੰ ਤਕੜਾ ਕੱਠ ਹੁੰਦਾ ਹੈ ਮਾਈਆਂ ਦੀ ਆਵਾਜਾਈ ਬਹੁਤ ਰਹਿੰਦੀ ਹੈ ਡੇਢ ਸੌ ਦੀ ਜਗੀਰ ਹੈ ॥

੭- **ਮੰਜੀ ਸਾਹਿਬ ਸਰਾਲਾ ਪਿੰਡ** ਫਗਵਾੜੇ ਤੋਂ ਪੰਜ ਕੋਹ ਗੁਰ ਪਲਾਹ ਨਾਮ ਅਸਥਾਨ ਹੈ ਏਥੇ ਸਤਮੇਂ ਗੁਰੂ ਭੀ ਰਹੇ ਏਥੇ ਆਮਦਨ ਦੋ ਕੁ ਸੌ ਦੀ ਹੈ ॥

੮- **ਕੀਰਤਪੁਰ** ਏਥੇ ਮਾਤਾ ਕਿਸ਼ਨ ਕੌਰ ਜੀ ਦੇ ਬੁਲਾਏ ਗਏ ਪਰ ਸ਼ੀਕਾਂ ਸੋਢੀਆਂ ਦੇ ਮਸਤਰ ਕਰਨੇ ਪਰ ਵਖਰੇ ਹੋ ਗਏ ॥

੯- **ਮਾਖੋਵਾਲ** ਏਹ ਪਿੰਡ ਉਜਾੜ ਪਿਆ ਦੇਖਕੇ ਰਾਜਾ ਭੀਮ ਚੰਦ ਤੋਂ ਦਸ ਹਜ਼ਾਰ ਰੁਪੱਯੇ ਨੂੰ ਜ਼ਮੀਨ ਮੁੱਲ ਲੈਕੇ ੯ ਹਾੜ ਸੰ: ੧੭੨੧ ਬਿ: ਨੂੰ ਏਥੇ ਅਨੰਦ ਪੁਰ ਨਗ੍ਰੀ ਬਸਾਕੇ ਨਿਵਾਸ ਕਰ ਲੀਤਾ ਗੁਰੂ ਕੇ ਮਹਲ ਹਨ ਜਾਗੀਰ ਪੰਜ ਸੌ ਦੀ ਹੈ ॥

੧੦- **ਰੈਹਲੀ ਪਿੰਡ** ਬਸੀ ਤੋਂ ਤਿੰਨ ਕੋਹ ਗੁਰ ਅਸਥਾਨ ਰਿਆਸਤ ਪਟਿਆਲਾ ਕਪੂਰ ਸਿੰਘ, ਨੱਥਾ ਸਿੰਘ, ਨਰੈਣ ਸਿੰਘ ਵਗੈਰੇ ਕੰਬੋਹ ਸਿਖ ਸੇਵਾ ਕਰਦੇ ਹਨ ॥

੧੧- **ਅਨੰਦਪੁਰ ਕਲੌੜ ਮੰਜੀ ਸਾਹਿਬ** ਡੇਰੇ ਬਸੀ ਤੋਂ ਤਿੰਨ ਕੋਹ ਸਿੱਖੀ ਨੂੰ ਜਗਾਂਉਂਦੇ ਹੋਏ ਜਦ ਏਥੇ ਆਏ ਤਾਂ ਇਕ ਕਿਕਰ ਦੇ ਬ੍ਰਿਛ ਹੇਠ ਆ ਬੈਠੇ ਏਥੇ ਹਸਤੋ ਨਾਮ ਗੁਜਰੀ ਗੁਸਾਈਂ ਸਾਧ ਤੇ ਹਰਸਾ ਸਿੰਘ ਹਾਂਸ ਗੋਤੇ ਜੱਟ ਨੇ ਬਹੁਤ ਸੇਵਾ ਕਰਾਈ ਕਰੀ ਬਿਦਾ ਹੋਯਾ ਪਿਛੋਂ ਇਕ ਰਜੀ ਨਾਮ ਤਖਾਣੀ ਦੀ ਸੁਖਣਾਂ ਬਰ ਆਈ ਤੋਂ ਪਹਿਲੇ ਥੜਾ ਕਚਾ ਫੇਰ ਪਕਾ ਮੰਜੀ ਸਾਹਿਬ ਬਣਵਾ ਦਿਤਾ ਫੇਰ ਜਦ ਏਥੇ ਮਹਰਾਜਾ ਕਰਮ ਸਿੰਘ ਪਟਿਆਲੇ ਵਾਲਾ ਆਕੇ ਉਤਰਯਾ ਤਾਂ ਹਾਥੀ ਕਿਕਰ ਖਾਕੇ ਮਰ ਗਿਆ ਓਨਾਂ ਸੁਣਿਆ ਤਾਂ ੬੧) ਰੁਪਏ ਧੂਪ ਦੀਪ ਲਈ ਤੇ ੮੫ ਬਿਘੇ ਜ਼ਮੀਨ ਮਾਫੀ ਗੁਰਧਾਮ ਦੇ ਨਾਮ ਲਾ ਦਿੱਤੀ ਜੋ ਹੁਣ ਤਕ ਹੈ ॥

੧੨- **ਦਾਦੂ ਮਾਜਰਾ** ਕਲੌੜੇ ਕੋਹ ਭਰ ਏਥੇ ਅਮਰੂ ਨਾਮ ਬੋੜੇ ਦੇ ਘਰ ਗਏ ਜਿਥੇ

ਹੁਣ ਥੜਾ ਸਾਹਿਬ ਪੂਜੀਦਾ ਹੈ ਓਸਨੇ ਬੋਹੜ ਹੇਠ ਉਤਾਰੇ ਸੇਵਾ ਕੀਤੀ ਰਾਤ ਕਟੀ ਓਥੇ ਹੁਣ ਗੁਰਦਵਾਰਾ ਹੈ ਜਿਨਾਂ ਵਿਚੋਂ ਕਾਠਾ ਸਿੰਘ ਮਦਨ ਸਿੰਘ ਚਮਕੌਰ ਸ਼ਹੀਦ ਹੋਏ ਸਨ ਏਥੇ ਗੁਰੂ ਜੀ ਲੋਗਾਂ ਨੂੰ ਭਗਤੀ ਗਯਾਨ ਦ੍ਰਿੜਾਯਾ ਹੁਣ ਤਿੰਨ ਹਲ ਦੀ ਜ਼ਮੀਨ ਤੇ ਦੋ ਸੌ ਮਣ ਕਣਕ ਪਟਿਆਲੇ ਤੋਂ ਹੈ ਪਰ ਰੌਣਕ ਕੁਝ ਨਹੀਂ ॥

੧੩- **ਅਗਾਣੀ ਪਿੰਡ** ਦਾਦੂ ਮਾਜਰੇ ਤੋਂ ੪ ਕੋਹ ਅਗਾਣੀ ਪਿੰਡ ਗਏ ਓਨਾਂ ਪੰਜ ਪੀਰੀਆਂ ਨੇ ਪਾਣੀ ਮੰਗਯਾ ਭੀ ਨਾ ਪਿਲਾਯਾ ਗੁਰੂ ਜੀ ਹਰ-ਪਾਲ-ਪੁਰ ਜਾ ਰਹੇ ਫੇਰ ਅਗਾਣੀ ਵਾਲੇ ਬਖਸ਼ਾਉਨ ਆਏ ॥

੧੪- **ਹਰਪਾਲ ਪੁਰ** ਏਥੇ ਬੋਹੜ ਦੇ ਬ੍ਰਿਛ ਹੇਠ ਬੈਠੇ ਸੰਗਤ ਨੂੰ ਨਾਮ, ਦਾਨ, ਇਸ਼ਨਾਨ ਦ੍ਰਿੜਾਯਾ ਪਿੰਡ ਨੇ ਚੰਗੀ ਸੇਵਾ ਕੀਤੀ ਬੋਣੇ ਸਿੱਖ ਬਣੇ ਜੋ ਹੁਣ ਹਨ ॥

੧੫- **ਖੁਥਾ ਖੇੜੀ** ਪਿੱਛੇ ਤੋਂ ੨ ਕੋਹ ਏਥੇ ਪਿੰਡ ਨੇ ਰਖਕੇ ਬਹੁਤ ਸੇਵਾ ਕੀਤੀ ਸੰਗਤ ਨੂੰ ਸਤਮਾਰਗ ਦਾ ਉਪਦੇਸ਼ ਦਿੱਤਾ ਜਿਸਦਾ ਅਮਲ ਹੁਣ ਤਕਹੈ ॥

੧੬- **ਉਗਾਣਾ** ਦਾਦੂ ਮਾਜਰਿਓਂ ਪੰਜ ਕੋਹ ਏਥੇ ਭਗਤੀ ਮਾਰਗ ਦ੍ਰਿੜਾਯਾ ਦੋ ਰਸਤਾਂ ਤੇ ਪੱਚੀ ਰੁਪਯੇ ਨਕਦ ਪਟਿਆਲੇ ਤੋਂ ਤੇ ਹੋਰ ਜ਼ਮੀਨ ਚੜ੍ਹਤ ਚੋਖੀ ਹੈ ਅਸਥਾਨ ਪੱਕਾ ਏਥੇ ਬਾਦਸ਼ਾਹੀ ਸਰਾਂਇ ਭੀ ਹੈ ॥

੧੭- **ਨੌ ਲਖਾ** ਉਗਾਣੇ ਤੋਂ ੬ ਕੋਹ ਤੀਰਥ ਜਾਤ੍ਰਾ ਵੇਲੇ ੨੪ ਜੇਠ ਸੰ: ੧੭੨੧ ਬਿ: ਨੂੰ ਏਥੇ ਕਵਲ ਖਿੜੇ ਹੋਏ ਦੇਖਕੇ ਠਹਿਰੇ ਸਨ, ਪਹਿਲੇ ਤਿੰਨ ਰਸਤਾਂ ਪੱਕੀਆਂ ਪਟਿਆਲੇ ਵਲੋਂ ਸਨ ਹੁਣ ਕੇਵਲ ਥੋੜੀ ਸੀ ਜ਼ਮੀਨ ਹੈ, ਸੰਗਤ ਨੇ ਮਕਾਨ ਪੱਕਾ ਬਨਾਇਆ ਹੈ ਨੌ ਪਹਿਰ ਨੌ ਘੜੀ ਠਹਿਰੇ ਇਥੇ ਇਕ ਬਣਜਾਰੇ ਨੌ ਲਾਖ ਟਕਾ ਗੁਰੂ ਕੀ ਨਜਰ ਦਸਵੰਧ ਭੇਟ ਕੀਤਾ ਜਿਸ ਨਾਲ ਕੌਲਾਂ ਵਾਲਾ ਟੋਭਾ ਪੁਟਾਇਆ ਚੜ੍ਹਤ ਦੀ ਆਮਦਨੀ ਹੈ ॥

੧੮- **ਟਹਿਲ ਪੁਰਾ** ਪਟਿਆਲੇ ਤੋਂ ਸਤ ਕੋਹ ਮਹਾਰਾਜਾ ਪਟਿਆਲੇ ਨੇ ਅਸਥਾਨ ਪੱਕਾ ਬਣਵਾ ਦਿੱਤਾ ਹੈ ਓਥੋਂ ਦੇ ਸ੍ਰਦਾਰ ਸਿਵਦਿਤ ਸਿੰਘ ਨੇ ਭੀ ਚੰਗੀ ਸੇਵਾ ਕੀਤੀ ਦੋ ਸੌ ਰੁਪਏ ਨਕਦ ਹੋਰ ਜ਼ਮੀਨ ਤੇ ਚੜ੍ਹਤ ਦੀ ਆਮਦਨੀ ਪਟਿਆਲੇ ਆਦਿਕਾਂ ਤੋਂ ਹੈ ॥

੧੯- **ਆਕੜ** ਪਟਿਆਲੇ ਤੋਂ ਸਤ ਕੋਹ ਇਕ ਪਿੰਡ ਬਾਰਾਂ ਸੌ ਦਾ ਮਾਫੀ ਤੇ ਪੰਜ ਸੌ ਮਣ ਕਣਕ ਪਟਿਆਲੇ ਤੋਂ ਏਸ ਅਸਥਾਨ ਦੇ ਨਾਮ ਹੈ॥

੨੦- **ਲੰਗ*** ਪਟਯਾਲੇ ਤੋਂ ਪੰਜ ਕੋਹ ਏਥੇ ਨਾਮ ਦਾਨ ਤੇ ਇਸ਼ਨਾਨ ਕਰਨ ਦਾ ਉਪਦੇਸ਼ ਦਿਤਾ ਦੋ ਖੂਹ ਢਾਈ ਸੌ ਰੁਪਯਾ ਨਕਦ ਆਮਦਨੀ ਹੈ॥

੨੧- **ਸੀਭੜੋਂ** ਪਟਿਆਲੇ ਤੋਂ ਸਤ ਕੋਹ ਦੋ ਸੌ ਰੁਪਯਾ ਤੇ ਸੌ ਮਣ ਕਣਕ ਪਟਿਆਲੇ ਤੋਂ ਹੈ॥

੨੨- **ਰੋਹਟਾ** ਸੀਭੜੋਂ ਤੋਂ ਪੰਜ ਕੋਹ ਦੋ ਸੌ ਦੀ ਆਮਦਨੀ ਕੌਰ ਸਿੰਘ ਬੌਣੇ ਸਿਖ ਨੇ ਏਸ ਅਸਥਾਨ ਦੀ ਬਹੁਤ ਸੇਵਾ ਕਰਕੇ ਤ੍ਰਕੀ ਕੀਤੀ ਹੈ॥

੨੩- **ਗੁਣੀਕੇ** ਰੋਹਟੇ ਤੋਂ ਛੀ ਕੋਹ ਮੰਜੀ ਪਕੀ ਹੈ॥

੨੪- **ਬਾਉੜਾਹਾ** (ਬੌੜਾਂ) ਨਾਭੇ ਦੇ ਨਜੀਕ ਹੈ, ਸਤਰ ਰੁਪਏ ਨਕਦ ਤੇ ਤਿੰਨ ਸੌ ਬਿਘੇ ਜ਼ਮੀਨ ਨਾਭੇ ਤੋਂ ਹੈ॥

੨੫- **ਰਾਜੋਮਾਜਰਾ** ਗੁਣੀਕੇ ਤੋਂ ੧੧ ਕੋਹ, ਅਸਥਾਨ ਪਕਾ ਮਾਫੀ ਦਾਰ ਓਥੋਂ ਦੇ ਸ੍ਰਦਾਰ ਚੰਗੀ ਸੇਵਾ ਕਰਦੇ ਹਨ ਦੋ ਸੌ ਮਣ ਕਣਕ ਪਟਿਆਲੇ ਤੋਂ ਹੈ॥

੨੬- (ੳ) **ਮੂਲੋਵਾਲ** ਰਾਜੇ ਮਾਜਰੇ ਤੋਂ ੪ ਕੋਹ ਏਥੇ ਖੂਹ ਵੇਖਕੇ ਜਲ ਮੰਗਾਯਾ ਤਾਂ "ਗੋਂਦੇ" ਪੈਂਚ ਤੇ "ਮਯੇ" ਬਾਣੀਏ ਨੇ ਅਰਜ ਕਰੀ ਕਿ ਇਸ ਖੂਹ ਦਾ ਪਾਣੀ ਖਾਰਾ ਹੈ ਬਚਨ ਹੋਯਾ ਮਿਠਾ ਹੈ ਫੇਰ ਸਾਰੇ ਪਿੰਡ ਨੇ ਜਲ ਮਿਠਾ ਦੇਖਕੇ ਗੁਰੂ ਜੀ ਦੇ ਚਰਨ ਫੜ ਲਏ ਆਲੇ ਦੁਆਲੇ ਝਿੜੀ ਹੈ ਦੋ ਸੌ ਮਣ ਕਣਕ ਪਟਯਾਲੇ ਤੋਂ ਹੈ ਰੌਣਕ ਚੰਗੀ ਨਹੀਂ॥

(ਅ) **ਮੂਲੋਵਾਲ** ਦੂਜਾ ਗੁਰਧਾਮ ਜਦ ਏਸੇ ਪਿੰਡ ਦੇ ਦੂਜੇ ਪਾਸੇ ਗਏ ਤਾਂ ਸੁਖਮਨੀ ਸਾਹਿਬ ਦੇ ਪਾਠ ਦੀ ਅਵਾਜ਼ ਸੁਣਕੇ ਖੜੇ ਹੋ ਗਏ ਤਦੋਂ ਨੂੰ ਪਾਠ

---

ਲੰਗਰ ਆਦਿਕ ਬਹੁਤ ਪਿੰਡ ਏਥੇ ਉਪਲ ਗੋਤੇ ਜਟਾਂ ਦੇ ਸਨ ਜਦ ਏਨਾਂ ਦੀ ਵਡੀ ਵਡੇਰੀ ਪੇਉਕੇ ਜਾਂਦੀ ਹੋਈ ਸਾਧੂ ਵਾਲ ਪਾਸ ਪੁਜੀ ਤਾਂ ਓਥੇ ਹੀ ਖਰੋੜੇ ਥਾਂ ਥਕ ਕੇ ਲੰਮੀ ਪਈ ਹੋਈ ਨੂੰ ਇਕ ਮੁੰਡਾ ਜੰਮ ਪਿਆ ਜਿਸ ਨੂੰ ਖਰੋੜੇ ਪੈਦਾ ਹੋਣ ਕਰਕੇ ਖਰੋੜ ਕਹਿਣ ਲਗ ਪਏ ਜਿਸਦੀ ਸੰਤਾਨ ਭੀ ਏਸੇ ਹੀ ਨਾਮ ਪਰ ਓਸ ਗੋਤ ਤੇ ਨਾਮ ਮਸ਼ਹੂਰ ਹੋ ਗਈ ਹੁਣ ਓਸਦੀ ਉਲਾਦ ਦੇ ੩੩ ਪਿੰਡ ਖਰੌੜਾ ਦੇ ਹਨ ਓਹ ਆਖਦੇ ਹਨ ਕਿ ਸਾਡੀ ਵਡੀ ਓਸੇ ਮਾਈ ਨੇ ਇਕ ਸੰਤ ਦੀ ਸੇਵਾ ਕਰ ਇਕ ਪੁਤ੍ਰ ਮੰਗਿਆ ਸੀ ਸੰਤ ਨੇ ਸਵਾ ਲਖ ਪੁਤ੍ਰ ਹੋਣ ਦਾ ਵਰ ਦਿਤਾ ਸੋ ਹੁਣ ਤਕ ਅੱਸੀ ਸਤ੍ਰ ਹਜ਼ਾਰ ਦੀ ਗਿਣਤੀ ਪਰ ਤਾਂ ਹੈ ਜੋਗੀ ਦਾ ਅਗੇ ਨੂੰ ਬਚਨ ਫਲ ਰਿਹਾ ਹੈ॥

ਕਰਦੇ ਹੋਏ ਮਜਬੀ ਸਿੰਘ ਨੇ ਚਰਨ ਆ ਫੜੇ ਬਚਨ ਹੋਯਾ ਤੇਰੀ ਕੁਲ ਵਿਚ ਹਮੇਸ਼ ਬਾਣੀ ਦਾ ਉਚਾਰ ਭਗਤੀ ਦਾ ਪ੍ਰਚਾਰ ਰਹੇਗਾ ਜੋ ਹੁਣ ਤਕ ਉਸਦਾ ਸਾਰਾ ਕੁਟੰਬ ਬਾਣੀ ਦਾ ਅਭਯਾਸੀ ਤੇ ਰਾਗੀ ਹੈ ਏਥੇ ਹਰਾ ਘਾਸ ਦੇਖਕੇ ਗੁਰੂ ਜੀ ਨੇ ਘੋੜੇ ਚਰਨ ਛੁਡਾ ਦਿਤੇ ਗੋਂਦੇ ਪੈਂਚ ਨੇ ਓਨਾਂ ਦੇ ਰਖਵਾਲੇ ਸਤ ਆਦਮੀ ਭੇਜ ਦਿਤੇ ਓਨਾਂ ਦੇ ਸਭਾਵ ਤੇ ਗੁਣ ਦੇਖਕੇ ਗੁਰੂ ਜੀ ਨੇ ਓਨਾਂ ਨੂੰ ਸਤ ਪਗਾਂ ਪੈਂਚਾਈ ਦੀਆਂ ਬਖ਼ਸ਼ੀਆਂ ਏਹ ਖਬਰ ਸੁਣਕੇ ਗੋਂਦੇ ਪੈਂਚ ਦੀ ਔਰਤ ਨੇ ਦੁਧ ਦੀ ਕਾੜਨੀ ਗੁਰੂ ਜੀ ਅਗੇ ਲਿਆ ਰਖੀ ਤੇ ਚਰਨ ਫੜਕੇ ਸਨਿੰਮ੍ਰ ਅਜੇਹੀ ਬੇਤਨੀ ਕੀਤੀ ਜਿਸ ਤੋਂ ਗੁਰੂ ਜੀ ਨੂੰ ਕਹਿਣਾ ਪਿਆ ਕੁਝ ਮੰਗ! ਓਨ ਅਰਜ ਕੀਤੀ ਪੈਂਚਾਈ ਤਾਂ ਆਪਨੇ ਮੇਰੇ ਕਾਮਿਆਂ ਨੂੰ ਬਖਸ਼ ਦਿਤੀ ਮੇਰੀ ਸੰਤਾਨ ਕੀ ਕਰੂ ਗੁਰੂ ਜੀ ਨੇ ਫਰਮਾਯਾ ਸਰਦਾਰੀ, ਸੋਈ ਸਚ ਹੋਇਆ ਓਸੇ ਮਾਈ ਦੀ ਉਲਾਦ ਸਰਦਾਰ ਚੜਤ ਸਿੰਘ, ਨਿਧਾਨ ਸਿੰਘ, ਖਜਾਨ ਸਿੰਘ, ਬਸੰਤ ਸਿੰਘ ਆਦਿਕ ਅਨੇਕ ਸਰਦਾਰ ਹੋਏ ਹਨ ਤੇ ਹੁਣ ਹਨ ਏਸ ਗੁਰਦ੍ਵਾਰੇ ਦੀ ਸੇਵਾ ਪਹਿਲੇ ਨਾਨੂ ਸਿੰਘ ਨਾਮ ਮਜਬੀ ਸਿੰਘ ਕਰਦਾ ਤੇ ਪੂਜਾ ਛਕਦਾ ਹੁੰਦਾ ਸੀ ਹੁਣ ਓਸ ਮਜਬੀ ਸਿੰਘ ਦੀ ਉਲਾਦ ਨਹੀਂ ਛਕਦੀ, ਜੱਟ ਸਿਖ ਛਕਦੇ ਹਨ, ਇਕ ਝਿੜੀ ਦੋ ਹਲ ਦੀ ਜ਼ਮੀਨ ਮਾਫੀ ਅਤੇ ਦੋ ਸੌ ਮਣ ਕਣਕ ਪਟਿਆਲੇ ਤੋਂ ਹੈ ਪਿੰਡ ਵਿਚੋਂ ਹਰ ਵਿਆਹ ਦਾ ਰੁਪੱਯਾ ਮਿਲਦਾ ਹੈ ਪਰ ਸਭੋ ਕੁਝ ਅਜਾਈਂ ਜਾਂਦਾ ਹੈ ਨਾ ਲੰਗ੍ਰ ਨਾਂ ਭਜਨ, ਨਾ ਵਿਦਯਾ ਕੋਈ ਰੌਣਕ ਨਹੀਂ॥

੨੭- **(ੳ) ਸੇਖਾ ਪਿੰਡ** ਮੂਲੋ ਵਾਲੋਂ ਪੰਜ ਕੋਹ ਮਾਯੋਦਾਸ ਬੈਰਾਗੀ ਦੇ ਡੇਰੇ ਪਾਸ ਚੰਗੀ ਛਾਯ ਤੇ ਜਲ ਦਾ ਤਾਲ ਦੇਖਕੇ ਉਤਰੇ ਚੌਧਰੀ ਤਲੋਕੇ ਜਵੰਧੇ ਜਟ ਨੇ ਧੀ ਦੀ ਜੰਞ ਤਾਂ ਤੇਈ ਦਿਨ ਰਖੀ ਪਰ ਨਮਸਕਾਰ ਗੁਰੂ ਜੀ ਦੀ ਸੇਵਾ ਕੁਝ ਨਾ ਕਰੀ ਨ ਸਿਰ ਝੁਕਾਇਆ ਪਾਸ ਦੀ ਦੋ ਵਾਰੀ ਲੰਘ ਗਿਆ ਲੋਗ ਬੋਲੇ ਜੀ ਏਹ ਬਾਈ ਤੇਈ ਪਿੰਡਾਂ ਦਾ ਚੌਧਰੀ ਬੜਾ ਹੰਕਾਰੀ ਹੈ ਬਚਨ ਹੋਯਾ (ਜਵੰਧ ਅਕਲ ਦੇ ਅੰਧ ਏਹਨਾਂ ਦਾ ਬਾਈਆਂ ਤੇ ਤੇਹੀਆ ਹੋਵੇਗਾ ਥੇਹੀਅ) ਸੋ ਸਚ

---

*ਇਕ ਐਥ ਜਵੰਧਿਆਂ ਦਾ ਜਵਾਈ ਬਸਦਾ ਸੀ ਓਸਨੇ ਭੀ ਗੁਰੂ ਜੀ ਕੀ ਸੇਵਾ ਕੀਤੀ ਗੁਰੂ ਜੀ ਨੇ ਆਖਿਆ ਭਾਈ ਸਿਖਾ ਤੂੰ ਏਥੋਂ ਦੁਆਬੇ ਅਪਨੇ ਦਾਦਕੇ ਪਿੰਡ ਚਲਾ ਜਾ ਕਿਉਂਕਿ ਜਵੰਧਿਆਂ ਨਾਲ ਸੈਦਪੁਰੇ ਵਾਲੀ ਹੋਵੇਗੀ ਓਹ ਬਚਨ ਮੰਨਕੇ ਦੁਆਬੇ ਚਲਿਆ ਗਿਆ ਜਿਨ੍ਹਾਂ ਨੇ ਚਰਣ ਫੜ ਲਏ ਓਹਨਾਂ ਨੂੰ ਹੁਕਮ ਹੋਯਾ ਕਿ ਏਹ ਪਿੰਡ ਤਾਂ ਥੇਹ ਹੀ ਹੋ ਜਾਏਗਾ ਤੁਸੀਂ ਹੋਰ ਬਸਾ ਲਓ ਓਹ ਘੁੱਗਕੇ ਬਸੇਗਾ॥

ਹੋਇਆ* ਓਹਨਾਂ ਦੇ ਸਾਰਾ ਪਿੰਡ ਏਥੋਂ ਗਿਲ ਜਿਆਂ ਦੇ ਉਜਾੜੇ ਹੋਏ ਮੇਰਟ ਪਾਸ ਜਾ ਬਸੇ ਜੋ ਹੁਣ ਦਿੱਲੀ ਦੇ ਗਿਰਦੇ ਜਵੰਧਿਆਂ ਦਾ ਜਟਵਾੜਾ ਉਘਾ ਹੈ ਇਕ ਓਸੇ ਕੁਲੋਂ ਭੜਵਾਲ ਦੀ ਮਾਈ ਨੇ ਗੁਰ ਸਰਾਪ ਸੁਣਕੇ ਚਰਨ ਆ ਫੜੇ ਅਤੇ ਦੁਧ ਆਦਕ ਦੀ ਚੰਗੀ ਸੇਵਾ ਕਰ ਬਿਨੈ ਕੀਤੀ ਇਕ ਦੇ ਗੁਨਾਹ ਬਦਲੇ ਸਾਨੂੰ ਸਾਰਿਆਂ ਨੂੰ ਥੇਹੀਆਂ ਬਣਾ ਦਿਤਾ ਹੈ ਬਖਸ਼ ਲਓ ਬਚਨ ਹੋਯਾ ਸੇਵਾ ਕਰੋਗੇ ਤਾਂ ਬਸੋਗੇ, ਸੋ ਓਨਾਂ ਤੇਹੀਆਂ ਪਿੰਡਾਂ ਵਿੱਚੋਂ ਇਕ ਏਹ ਪਿੰਡ ਵਸਦਾ ਹੈ, ਗੁਰੂ ਹਰੀਕੇ ਨੇ ਚੰਗੀ ਸੇਵਾ ਕੀਤੀ ਬਚਨ ਹੋਯਾ ਤੇਰਾ ਪ੍ਵਾਰ ਐਥੇ ਚੰਗੀ ਤ੍ਰਾਂ ਫਲੇ ਫੂਲੇਗਾ, ਦੋ ਹਲ ਦੀ ਮਾਫੀ ਪੂਜਾ ਆਮਦਨੀ ਪਟਿਆਲੇ ਵਲੋਂ ਬਹੁਤ ਹੈ ਪਰ ਲੰਗ੍ਰ ਤੇ ਵਿਦਯਾ ਮਕਾਨ ਅਦਿਕ ਕੁਝ ਨਹੀਂ॥

(ਅ) **ਸੇਖਾ** ਜਦ ਗੁਰੂ ਜੀ ਜਵੰਧੇ ਪੈਂਚ ਨੂੰ ਸਰਾਫ ਦੇ ਕੇ ਟੁਰ ਗਏ ਤਾਂ ਇਕ ਪ੍ਰੇਮੀ ਗਰੀਬ ਸਿਖ ਨੇ ਗੁਰੂ ਜੀ ਦੇ ਚਰਨਾਂ ਦੀ ਧੂੜੀ ਲੈ ਕੇ ਹੋਰ ਥਾਂ ਪਿੰਡ ਦੇ ਨਜੀਕ ਮਕਾਨ ਬਣਾ ਕੇ ਲੰਗਰ ਜਾਰੀ ਕਰ ਦਿੱਤਾ ਬੀਬੀ ਪਰਧਾਨ ਮਹਾਰਾਜੇ ਆਲਾ ਸਿੰਘ ਜੀ ਦੀ ਪੋਤੀ ਨੇ ਏਹ ਹਾਲ ਸੁਣਕੇ ਸਤ ਹਲ ਦੀ ਜ਼ਮੀਨ, ਮਾਫੀ ਏਥੇ ਲਾ ਦਿਤੀ ਜੋ ਹੁਣ ਤਕ ਹੈ ਪਰ ਕੁਟੰਬ ਪਲਦਾ ਹੈ॥

੨੮- **ਕਟੂ ਪਿੰਡ** ਸੇਖੇ ਤੋਂ ਤਿੰਨ ਕੋਹ ਏਥੇ ਇਕ ਬਾਨ ਪ੍ਰਸਤ ਸੰਤ ਨਾਲ ਚਰਚਾ ਕਰ ਏਹ ਸ਼ਬਦ ਉਚਾਰਿਆ (ਕਾਹਿ ਰੇ ਬਨ ਖੋਜਨ ਜਾਈ। ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ।) ਏਹ ਸ਼ਬਦ ਸੁਣ ਉਸਨੂੰ ਸ਼ਾਂਤੀ ਹੋਈ ਸਿੱਖ ਬਣਕੇ ਕਲਯਾਨ ਪਾਈ ਦੋ ਹਲ ਦੀ ਮਾਫੀ ਇਕ ਰਸਤ ਨਾਭੇ ਵਲੋਂ ਹੈ॥

੨੯- **ਫਰਵਾਹੀ** ਕਟੂ ਤੋਂ ਤਿੰਨ ਕੋਹ ਏਥੇ ਦੋ ਟੋਭਿਆਂ ਦੇ ਵਿਚਕਾਰ ਉਤਰੇ ਜਿਨ੍ਹਾਂ ਨੂੰ ਹੁਣ ਗੁਰੂ ਸਰ ਕਹਿੰਦੇ ਹਨ ਸੇਵਾ ਕਿਸੇ ਨੇ ਨਾਂ ਕੀਤੀ ਬਚਨ ਹੋਯਾ ਤਮੋਂ ਗੁਣ ਬ੍ਤਯਾ ਰਹੇਗਾ, ਸਤ ਰੁਪਏ ਮਾਸਕ ਚਾਰ ਰਜਾਈਆਂ ੧ ਲੋਈ ਪਟਿਆਲੇ ਤੋਂ, ਬੀਸ ਬਿਘੇਂ ਜ਼ਮੀਨ, ਨਿਸ਼ਾਨ ਸਾਹਿਬ ਸਰਬ ਲੋਹ ਦਾ ਸੁਨੈਹਰੀ ਕਲਸ ਵਾਲਾ ਹੈ ਏਥੇ ਇਕ ਹੋਰ ਜਗਾ ਥਮਣ ਸਿੰਘ ਦੀ ਉਤੇ ਭੀ ਨਿਸ਼ਾਨ

*ਜਦ ਗੁਰੂ ਜੀ ਹੰਢਯਾਏ ਗਏ ਤਾਂ ਗੁਰੂ ਜੀ ਦੇ ਰਖਵਾਹੀ ਨੇ ਕਖਾ ਦੀ ਰਖ ਵਿਚ ਬੈਲ ਛਡ ਦਿਤੇ ਮਾਲਕ ਰਖ ਨੇ ਆਕੇ ਰਥਵਾਹੀ ਦੇ ਗਲ ਵਿਚ ਸਾਫਾ ਪਾਕੇ ਘੁਟਿਆ ਨਾਲੇ ਮਾਰਿਆ ਰਥਵਾਹੀ ਨੇ ਗੁਰੂ ਜੀ ਨੂੰ ਸਾਰਾ ਬ੍ਤਾਂਤ ਅਪਨੇ ਮਾਰਨੇ ਦਾ ਸੁਨਾਯਾ ਗੁਰੂ ਜੀ ਨੇ ਸਰਾਫ ਦਿਤੇ ਕਿ ਐਥੇ ਬਮਾਰੀ ਪਊ ਲੋਕ ਗਲ ਸੁਜਕੇ ਮਰਣਗੇ ਸੋ ਐਸੇ ਹੀ ਹੋਯਾ ਲੋਗ ਗੱਲ ਸੁਜ ਕੇ ਮਰਨ ਲੱਗੇ॥

ਝੂਲਦਾ ਹੈ ਮੇਲਾ ਲੋੜ੍ਹੀ ਨਿਮਾਣੀ ਨੂੰ ਭਰਦਾ ਹੈ॥

੩੦- **ਹੰਢਆਇਆ*** ਫਰਵਾਹੀ ਤੋਂ ਤਿੰਨ ਕੋਹ, ਹੈ ਏਥੇ ਟੋਭੇ ਕਨਾਰੇ ਉਤਰੇ ਇਕ ਆਦਮੀ ਤਾਪ ਹੋਏ ਗੁਰੂ ਸਾਹਿਬ ਪਾਸ ਆਯਾ ਹੁਕਮ ਹੋਯਾ ਇਸ ਟੋਭੇ ਵਿਚ ਇਸ਼ਨਾਨ ਕਰ, ਝਟ ਪਟ ਉਸਨੇ ਇਸ਼ਨਾਨ ਕਰ ਲੀਤਾ ਤਾਪ ਹਟ ਗਿਆ ਫੇਰ ਹੋਰ ਭੀ ਓਸ ਟੋਭੇ ਵਿਚ ਨਾਤੇ, ਤਾਪ ਸਭ ਦੇ ਉਤਰ ਗਏ ਏਸੇ ਕਰਕੇ ਹੁਣ ਭੀ ਬਹੁਤੇ ਲੋਗ ਇਸ਼ਨਾਨ ਕਰਨੇ ਕਰ ਓਥੇ ਸੇਹਤ ਪਾਉਂਦੇ ਹਨ ਪੰਜ ਹਲ ਦੀ ਜ਼ਮੀਨ ਪੰਜ ਸੌ ਮਣ ਕਣਕ ਲੰਗਰ ਲਈ ਹੈ ਪਰ ਕੁੱਛ ਲੰਗਰ ਚਲਦਾ ਹੈ ਵਿਦਯਾ, ਨਹੀਂ ਹੈ॥

੩੧- **ਧੌਲਾ ਪਿੰਡ** ਸੂਹੀਆਂ ਵਾਲੇ ਟੋਭੇ ਪਰ ਗੁਰ ਅਸਥਾਨ ਹੈ ਆਮਦਨੀ ਥੋੜੀ ਹੈ॥

੩੨- **ਮੌੜ ਪਿੰਡ** ਜਾਕਰ ਉਤ੍ਰੇ ਪ੍ਰੇਮ ਸਿੰਘ ਮਾਨ ਜਿਮੀਂਦਾਰ ਨੇ ਬਹੁਤ ਸਚੀ ਭਗਤੀ ਸ੍ਰਧਾ ਸਾਥ ਸੇਵਾ ਕੀਤੀ ਜਿਸ ਤੋਂ ਖੁਸ਼ੀ ਹੋਕੇ ਗੁਰੂ ਜੀ ਨੇ ਇਕ ਤਲਵਾਰ ਓਹ ਬਖਸ਼ੀ ਜਿਸ ਪਰ ਢਾਲਣ ਵੇਲੇ ਗੁਰੂ ਜੀ ਕੀ ਮੋਹਰ ਲਗੀ ਹੋਈ ਹੈ ਇਕ ਢਾਲ ਬਖਸ਼ੀ ਜਿਸਦੇ ਫੁੱਲ ਪਟਿਆਲੇ ਨਾਭੇ ਹਨ ਇਕ ਚੋਲਾ ਪਸ਼ਮੀਨੇਂ ਦਾ ਬਦਾਮੀ ਰੰਗ ਦਾ ਬਖਸ਼ਯਾ ਜੋ ਕੀੜੇ ਦਾ ਭੋਜਨ ਹੋਯਾ ਇਹ ਅਮੋਲਕ ਚੀਜਾਂ ਨਾਭੇ ਪਟਿਆਲੇ ਜਾ ਪੁੱਜੀਆਂ ਜਿਨਾਂ ਦੇ ਇਵਜ ਚਾਰ ਹਲ ਦੀ ਜ਼ਮੀਨ ਮਾਫੀ ਦੋਹਾਂ ਰਿਆਸਤਾਂ ਵਲੋਂ ਮਿਲੀ ਸੀ ਹੁਣ ਅੱਧੀ ਦਾਮੀਂ ਹੋ ਗਈ॥

੩੩- **ਢਿਲੋਂ ਪਿੰਡ** ਮੌੜਾਂ ਤੋਂ ੨ ਕੋਸ ਏਥੇ ਗੁਰੂ ਜੀ ਨੇ ਕਈ ਜਗ ਕੀਤੇ ਜਿਨ੍ਹਾਂ ਵਿੱਚ ਇਕੋਤ੍ਰ ਸੌ ਗਊ ਪੁੰਨ ਕੀਤੀ ਗਈ ਲਿਖੀ ਹੈ ਸੰਗਤ ਨੂੰ ਉਪਦੇਸ਼ ਦੇਕੇ ਨਿਹਾਲ ਕੀਤਾ ੬੦ ਘੁਮਾਂ ਮਾਫੀ ੨੦੦ ਘੁਮਾਂ ਦਾਮੀਂ ਹੈ ਰਾਜ ਹੀਰਾ ਸਿੰਘ ਨਾਭੇਸ੍ਰਰ ਨੇ ਸੰ: ੧੯੬੨ ਬਿ: ਨੂੰ ਅਰਦਾਸ ਕਰਾਈ॥

੩੪- **ਅਲੀਸ਼ੇਰ** ਥੋੜਾ ਚਿਰ ਠਹਿਰੇ ਸੰਗਤ ਨੇ ਦੁਧ ਪਿਲਾਯਾ ਓਥੋਂ ਭੰਦੇਰਾ ਵੰਨੀ ਤੁਰ ਗਏ ਜ਼ਮੀਨ ਤੇ ਪਿੰਡ ਦੀ ਆਮਦਨੀ ਹੈ ਏਥੇ ਇਕ ਸੁੱਕੀ ਬੇਰੀ ਸੀ ਗੁਰੂ ਜੀ ਦੀ ਕ੍ਰਿਪਾ ਨਾਲ ਹਰੀ ਹੋ ਗਈ ਜੋ ਹੁਨ ਤਕ ਹੈ॥

੩੫- **ਭੰਦੇੜ ਪਿੰਡ** ਏਥੇ ਭੀ ਜਰਾ ਕੁ ਠਹਿਰੇ ਜਾਂ ਕੋਈ ਸੇਵਾ ਵਿਚ ਨਾ ਹਾਜ਼ਰ ਹੋਇਆ ਤਾਂ ਅੱਗੇ "ਜੋਗੇ" ਪਿੰਡ ਜਾ ਰਹੇ ਪਿੱਛੋਂ ਭੰਦੇਰਾ ਦੇ ਪੈਂਚ ਗੁੜ ਦੀ ਭੇਲੀ ਦੇ ਵਲੋਂ ਆਉਂਦੇ ਹੋਏ ਇਕ ਜਟ ਨੇ ਆਖਯਾ ਮੈਂ ਤਾਂ ਅਣ ਮੁਲੇ ਹੀ

ਦ੍ਰਸ਼ਨ ਕਰ ਆਯਾ ਹਾਂ ਏਹ ਸੁਣਕੇ ਭੰਦੇਰੀਆਂ ਨੇਭੀ ਗੁੜ ਦੀ ਭੇਲੀ ਵੰਡ ਖਾਧੀ ਟਕੇ ਧਰਤੀ ਵਿੱਚ ਦਬਕੇ ਅਣਮੁਲੇ ਦ੍ਰਸ਼ਨ ਜਾ ਕੀਤੇ ਜਾਣੀ ਜਾਣ ਤਾਣ ਦੇ ਵਾਲੀ ਗੁਰੂ ਸਾਹਿਬ ਨੇ ਉਨ੍ਹਾਂ ਦੀ ਕਰਤੂਤ ਯਾਦ ਕਰਾ ਸੁਣਾਂਕੇ ਬਹੁਤ ਸ਼ਰਮਿੰਦੇ ਕੀਤਾ ਪਰ ਹੁਣ ਖਾਸੀ ਰੌਣਕ ਹੈ ॥

੩੬- **ਜੋਗਾ ਪਿੰਡ** ਏਥੇ ਦੋਪਹਿਰ ਕੱਟੀ ਜੋਗਾ ਚੌਧਰੀ ਰੱਲੇ ਵਾਲਾ ਦੁਧ ਭੇਟਾ ਲੈਕੇ ਆ ਮਿਲਿਆ ਅਤੇ ਬੇਨਤੀ ਕੀਤੀ ਮਹਾਰਾਜ ਫਰਮਾਯਾ ਤੂੰ ਏਥੇ ਹੀ ਪਿੰਡ ਬਸਾਲੈ ਜੋ ਬਹੁਤ ਘੁਗਕੇ ਬਸੇਗਾ ਸੋ ਸਚ ਹੋਇਆ, ਸੰਗਤ ਨੂੰ ਬਹੁਤ ਦੁਧ ਛਕਾਇਆ ਹੁਣ ਭੀ ਏਥੇ ਦੁਧ ਬਹੁਤ ਰਹਿੰਦਾ ਹੈ ਆਮਦਨੀ ਜ਼ਮੀਨ ਦੀ ਚੜ੍ਹਤ ਦੀ ਰੌਣਕ ਸਮਾਨ ਜੇਹੀ ਹੈ ॥

੩੭- **ਭੋਪਾਲ ਪਿੰਡ** ਜੋਗੇ ਤੋਂ ਚਾਰ ਕੋਹ ਏਥੇ ਪਿੰਡ ਨੇ ਬਹੁਤ ਸੇਵਾ ਕੀਤੀ ਸਤ ਮਾਰਗ ਦਾ ਉਪਦੇਸ਼ ਸੁਣ ਨਿਹਾਲ ਹੋਏ ਗੁਰ ਅਸਥਾਨ ਭੀ ਰੌਣਕ ਪਰ ਹੈ ॥

੩੮- **ਖੀਵਾ ਪਿੰਡ** ਭੋਪਾਲ ਤੋਂ ਪੰਜ ਕੋਹ ਏਥੇ ਠਹਿਰ ਕੇ ਸੰਗਤ ਬਹੁਤ ਸੁਧਾਰੀ ਇਕ ਸਿੱਖ ਨੇ ਪ੍ਰਸ਼ਾਦ ਨਜ਼ਰ ਕੀਤਾ ਬ੍ਰਤਾਵਾ ਓਸੇ ਨੂੰ ਪ੍ਰਸਾਦਿ ਦੇਣਾ ਭੁੱਲ ਗਿਆ, ਨਾ ਉਸ ਮੰਗਿਆ ਤਾਂ ਗੁਰੂ ਸਾਹਿਬ ਨੇ ਉਸਨੂੰ ਦੂਹਰਾ ਛਾਂਦਾ ਦਵਾਕੇ ਬਚਨ ਕੀਤਾ ਕਿ ਤੇਰੀ ਸੰਤਾਨ ਨੂੰ ਦੋਹਿਰੀ ਇਜ਼ਤ ਮਿਲੇਗੀ ਸੋ ਹੁਣ ਓਹੀ ਬਚਨ ਸੁਫਲਾ ਹੈ ਪੰਜ ਸੌ ਮਣ ਕਣਕ ਹਰ ਤਿਉਹਾਰ ਦੀ ਪੂਜਾ ਦੋ ਹਲ ਦੀ ਜ਼ਮੀਨ ਪਟਿਆਲੇ ਤੋਂ ਹੈ ਤੇ ਅਸਥਾਨ ਭੀ ਪੱਕਾ ਹੋ ਗਿਆ ਸੇਵਕ ਕਪਟੀ ਜ਼ਮਾਨੇ ਸਾਜ ਹੈ ਤੇ ਥੋੜੀ ਜੇਹੀ ਰੌਣਕ ਹੈ ॥

੩੯- **ਸਮਾਉ ਪਿੰਡ** ਜਦ ਗੁਰੂ ਜੀ ਖੀਵੇ ਤੋਂ ਤੁਰੇ ਤਾਂ ਪਸ਼ੌਰ ਦੀ ਸੰਗਤ ਅਨੰਦ ਪੁਰੋਂ ਹੋਕੇ ਏਥੇ ਆ ਪੁੱਜੀ ਮੇਵੇਂ, ਰੁਪਯੇ, ਅਸਰਫੀਆਂ ਭੇਟਾ ਕੀਤੀਆਂ ਗੁਰੂ ਜੀ ਏਥੇ ਹੀ ਇਕ ਵਣ ਬ੍ਰਿਛ ਹੇਠ ਬੈਠ ਗਏ ਸੰਗਤ ਦੀ ਯਥਾ ਯੋਗ ਭਾਵਨਾ ਪੂਰੀ ਕੀਤੀ ਅਤੇ ਏਸ ਦੇਸ ਦਾ ਮੇਵਾ ਪੀਲੂ ਪ੍ਰਸਾਦਿ ਦੇ ਵਿਦਾ ਕੀਤਾ ਖੀਵੇ ਤੇ ਸਮਾਉ ਪਿੰਡ ਦੇ ਵਿਚਕਾਰ ਏਹ ਗੁਰੂ ਅਸਥਾਨ ਹੁਣ ਪੱਕਾ ਹੋ ਗਿਆ ਪਟਿਆਲੇ ਦੇ ਰਾਜਾ ਵਲੋਂ ਸੌ ਬਿਘੇ ਮਾਫੀ ਬਿਸਵੇ ਦੀ ਹੈ ਰੌਣਕ ਨਹੀਂ ॥

੪੦- **ਕਸਬਾ ਭੀਖੀ** ਸਮਾਉ ਤੋਂ ਇਕ ਕੋਹ ਏਥੇ ਢਾਬ ਕਨਾਰੇ ਉਤਰੇ ਚਾਹਲ ਜੱਟ ਰਾਜੇ ਸਮੇਤ ਸਭ ਸੁਲਤਾਨੀਏਂ ਸਨ, ਓਥੋਂ ਦਾ ਰਾਜਾ ਗੈਂਡੇ ਰਾਏ ਅਪਨੇ ਪੁਤ੍ਰ

ਦੇਸੂ ਸਮੇਤ ਗੁਰੂ ਕੀ ਮਹਿਮਾ ਸੁਣਕੇ ਦ੍ਰਸ਼ਨ ਕਰਨ ਆਯਾ ਜਥਾ ਯੋਗ ਸੇਵਾ ਕਰਕੇ ਬੇਨਤੀ ਕੀਤੀ ਕਿ ਬਚਨ ਕਰੋ ਕਿ ਮੇਰਾ ਰਾਜ ਅਟੱਲ ਬਨਾ ਰਹੇ, ਸਤਿਗੁਰਾਂ ਨੇ ਪੰਜ ਤੀਰ ਬਖਸ਼ ਕੇ ਹੁਕਮ ਕੀਤਾ ਜਿਥੇ ਚਲਾਵੇਗਾ ਫਤੇ ਪਾਏਗਾ, ਅਦਬ ਨਾਲ ਰਖੀਂ, ਜੱਦ ਓਹ ਲੈਕੇ ਘਰ ਆਯਾ ਤਾਂ ਆਪਣੀ ਇਸਤ੍ਰੀ ਭਰਾਈ ਦੇ ਸਿਖੇ ਸਿਖਾਏ ਆਖਯਾ ਕਿ ਅਸੀਂ ਸੁਲਤਾਨ ਦੇ ਸੇਵਕ ਹਾਂ ਓਹ ਸਾਨੂੰ ਪੱਟ ਦੇਵੇਗਾ, ਏਹ ਕਹਿਕੇ ਪੰਜ ਤੀਰ ਤੋੜ ਮਰੋੜ ਸੁੱਟ ਦਿੱਤੇ ਸਚ ਹੈ (ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ੍ਰ ਅਮੇਧ ਖਲਾ) ਸਤਿਗੁਰਾਂ ਨੇ ਏਹ ਹਾਲ ਸੁਣਕੇ ਬਚਨ ਕੀਤਾ ਕਿ ਏਹ ਤੀਰ ਗੁਰੂ ਕੇ ਨਹੀਂ ਟੁੱਟੇ ਏਹ ਤਾਂ ਓਸ ਦੇ ਪੁਤ੍ਰ, ਪੋਤ੍ਰੇ ਟੁੱਟੇ ਹਨ ਤੇ ਨਾਲੇ ਰਾਜ ਭੀ ਨਾਂ ਰਹੇਗਾ (ਸਾਧ ਬਚਨ ਅਟਲਾਧਾ) *ਗੈਂਡੇ ਦੇ ਪੁਤ੍ਰ ਪੋਤ੍ਰੇ ਸਭ ਮਰ ਗਏ ਤੇ ਗੈਂਡਾ ਭੀ ਬਿਮਾਰ ਹੋਕੇ ਮਰ ਗਿਆ ਮਹਾਰਾਜਾ ਅਮਰ ਸਿੰਘ ਪਟਿਆਲੇ ਵਾਲੇ ਨੇ ਰਾਜ ਛੀਨ ਲਿਆ ਗੁਰਸਥਾਨ ਦੀ ਰੌਣਕ ਵਾਸਤੇ ਪੰਜ ਹਲ ਦੀ ਜ਼ਮੀਨ ਲਗਾ ਦਿਤੀ ਮਾਫੀ, ਪੰਜ ਸੌ ਮਣ ਸਾਲਾਨਾ ਕਣਕ ਲੰਗਰ ਵਾਸਤੇ ਲਗਾ ਦਿਤੀ ਸਤਿਸੰਗ, ਕਥਾ ਕੀਰਤਨ ਤੇ ਲੰਗਰ ਦੀ ਰੌਣਕ ਕੁੱਛ ਨਹੀਂ॥

੪੧- **ਗੰਢੂ ਪਿੰਡ** ਗੁਰੂ ਸਾਹਿਬ ਦਾ ਆਗਮਨ ਸੁਣਕੇ ਲਾਡਾ ਚੌਧਰੀ ਗੰਢੂ ਪਿੰਡ ਵਾਲਾ ਬੜੀ ਸ੍ਰਧਾ ਪ੍ਰੀਤ ਨਾਲ ਆਕੇ ਗੁਰੂ ਜੀ ਨੂੰ ਆਪਣੇ ਪਿੰਡ ਲੈ ਗਿਆ ਜੋ ਓਥੋਂ ਪੰਜ ਕੋਹ ਹੈ ਪਿੰਡ ਨੇ ਦ੍ਰਸ਼ਨ ਪਾਏ ਬਚਨ ਸੁਣੇ ਸੇਵਾ ਕੀਤੀ ਤਿੰਨ ਦਿਨ ਪ੍ਰੇਮ ਨਾਲ ਗੁਰੂ ਜੀ ਨੂੰ ਰਖਿਆ ਹੁਣ ਭੀ ਗੁਰ ਸਥਾਨ ਚੰਗੀ ਰੌਣਕ ਪਰ ਹੈ ਰੋਟੀ ਸਭ ਨੂੰ ਮਿਲਦੀ ਹੈ ਪਿੰਡ ਭੀ ਚੰਗੀ ਸੇਵਾ ਕਰਦਾ ਹੈ॥

੪੨- **ਦਲੇਓ ਪਿੰਡ** ਏਥੋਂ ਦੇ ਜ਼ਿਮੀਂਦਾਰ ਦਲੇਓ ਪਿੰਡ ਲੈ ਗਏ ਸੇਵਾ ਚੰਗੀ ਕੀਤੀ ਏਥੋਂ ਭਾਂਦੜੇ ਪਿੰਡ ਦ੍ਰਸ਼ਨ ਦੇਂਦੇ ਹੋਏ ਮੁੜ ਭੀਖੀ ਆ ਠਹਿਰੇ ਸਿੰਘ ਸਭਾ

---

*ਗੈਂਡਾ ਰਾਏ ਗੜ ਸੰਧੂਆਂ ਦੇ ਵਿਆਹਿਆ ਹੋਯਾ ਸੀ ਏਸਦਾ ਸਾਲਾ ਭੀਖੀ ਆਕੇ ਘੋੜੀ ਕੁਦਾ ਰਿਹਾ ਸੀ ਗੈਂਡੇ ਨੇ ਗੁਸੇ ਹੋਕੇ ਮਰਵਾ ਦਿਤਾ ਫੇਰ ਗੈਂਡੇ ਦਾ ਦੂਸਰਾ ਸਾਲਾ ਖੰਡੇ ਬਧ ਪਿੰਡ ਘੋੜੀ ਕੁਦਾ ਰਿਹਾ ਸੀ ਓਸਦੇ ਸਾਲੇ ਨੇ ਤਾਨਾ ਮਾਰਿਆ ਕਿ ਤੇਰੇ ਭਾਈ ਦਾ ਸਿਰ ਵਢਿਆ ਭੀਖੀ ਲਟਕ ਰਿਹਾ ਹੈ ਲਾਨਤ ਹੈ ਐਸੀ ਘੋੜੀ ਕੁਦਾਉਣ ਦੇ ਓਸਨੇ ਘਰ ਆ ਭਾਈ ਚਾਰੇ ਨੂੰ ਨਾਲ ਲੈ ਗੈਂਡੇ ਦੇ ਕਿਲੇ ਉਤੇ ਪੌੜੀ ਨਾਲ ਪਹੁੰਚਕੇ ਗੈਂਡੇ ਦਾ ਸਿਰ ਰਾਮ ਗੜ ਦੇ ਦ੍ਵਾਜੇ ਅਗੇ ਜਾ ਲਟਕਾਯਾ ਗੈਂਡੇ ਦੇ ਭਾਈ ਚਾਰੇ ਨੇ ਭੀ ਰਾਮ ਗੜ ਪਿੰਡ ਉਜਾੜ ਦਿਤਾ ਏਹ ਖਬਰ ਮਹਾਰਾਜਾ ਪਟਿਆਲੇ ਵਾਲੇ ਅਮਰ ਸਿੰਘ ਨੇ ਸੁਣਕੇ ਗੈਂਡੇ ਦਾ ਗੜ (ਰਾਜ) ਖੋਹ ਲਿਖਾ, ਏਹ ਸਭ ਗੈਂਡੇ ਨੂੰ ਸਤਿਗੁਰਾਂ ਦੇ ਤੀਰਾਂ ਦੀ ਬੇਅਦਬੀ ਕਰਨ ਦਾ ਫਲ ਮਿਲਿਆ॥

ਮਾਨਸਾ ਨੇਂ ਇਸ ਸਮੇਂ ਦੁਬਾਰ ਦੀ ਸੇਵਾ ਚੰਗੀ ਕਰਾ ਦਿਤੀ ਹੈ ਮਕਾਨ ਪੱਕਾ ਕਥਾ ਕੀਰਤਨ ਸਤਸੰਗ ਸਧਾਰਨ ਹੈ॥

੪੩- **ਖਯਾਲਾ ਪਿੰਡ** ਦਲੇਓ ਤੋਂ ਪੰਜ ਕੋਹ ਮੰਜੀ ਸਾਹਿਬ ਏਥੇ ਇਕ ਬ੍ਰਾਹਮਣ ਨੇ ਦੁੱਧ ਦਾ ਛੰਨਾਂ ਭਰਕੇ ਜਿਸ ਵਿਚ ਹੁਣ ਪੰਜ ਸੇਰ ਦੁੱਧ ਪੈਂਦਾ ਹੈ ਪਿਲਾਇਆ ਓਸੇ ਛੰਨੇ ਦੇ ਦਰਸ਼ਨ ਹੁਣ ਹੁੰਦੇ ਹਨ ਗੁਰੂ ਨੇ ਵਰ ਦਿਤਾ ਤੇਰੇ ਹਮੇਸ਼ ਦੁੱਧ ਰਹੇਗਾ ਸੋਈ ਰਹਿੰਦਾ ਹੈ ਏਥੇ ਇਕ ਕੂਆਂ ਤੇ ਬੋਹੜ ਦਾ ਬ੍ਰਿਛ ਓਸੇ ਸਮੇਂ ਦਾ ਹੈ ਸੰਗਤ ਨੂੰ ਧਰਮ ਦਾ ਉਪਦੇਸ਼ ਦ੍ਰਿੜਾਇਆ ਫੇਰ ਦੂਜੇ ਖਿਆਲੇ ਬਾੜੇ ਵਿਚ ਜੰਡ ਹੇਠਾਂ ਡੇਰਾ ਕਰਨਾ ਚਾਹਿਆ ਪਰ ਪੈਂਚਾਂ ਨੇ ਹੱਥ ਜੋੜਕੇ ਆਖਿਆ ਗੁਰੂ ਜੀ ਐਥੇ ਦੇਓ ਰਹਿੰਦਾ ਹੈ ਤੇ ਕੋਈ ਜਾਨਵਰ ਜਾਂ ਪਸ਼ੂ ਐਥੇ ਜਾਵੇ ਤਾਂ ਮਰ ਜਾਂਦਾ ਹੈ ਪਰਸੋਂ ਸਾਡਾ ਮੁੰਡਾ ਮਾਰ ਦਿੱਤਾ ਹੈ ਗੁਰੂ ਜੀ ਬਚਨ ਕੀਤਾ ਏਥੋਂ ਅਸੀਂ ਦੇਓ ਨੂੰ ਕੱਢਾਂਗੇ ਔਰ ਡੇਰਾ ਓਥੇ ਹੀ ਕੀਤਾ ਰਾਤ ਨੂੰ ਦੇਓ ਨੇ ਗੁਰੂ ਜੀ ਨੂੰ ਆ ਦਿਖਾਈ ਦਿੱਤੀ ਤੇ ਭੁਚਾਲ ਜੇਹਾ ਆਇਆ ਗੁਰੂ ਜੀ ਨੇ ਧਨੁੱਖ ਉਠਾਕੇ ਮਾਰਨਾਂ ਚਾਹਿਆ ਦੇਓ ਚਿਲ ਚਿਲਾਕੇ ਚਰਣਾ ਪਰ ਡਿੱਗ ਪਿਆ ਤੇ ਗੁਰੂ ਜੀ ਦੇ ਹੁਕਮ ਅਨੁਸਾਰ ਸਰਹੱਦ ਵਲ ਚਲਾ ਗਿਆ ਲੋਗ ਏਹ ਗਲ ਦੇਖਕੇ ਬੜੇ ਖੁਸ਼ ਹੋਏ ਤੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਤੇ ਗੁਰੂ ਸਾਹਿਬ ਜੀ ਨੂੰ ਕਈ ਦਿਨ ਰਖਿਆਂ ਗੁਰ ਅਸਥਾਨ ਨੂੰ ਪੰਜ ਹਲ ਦੀ ਜ਼ਮੀਨ ਮਾਫ਼ੀ ਮਹਾਰਾਜ ਪਟਿਆਲੇ ਵਲੋਂ ਹੈ ਅਰ ਕੁਟੰਬ ਹੋਨੇ ਕਰ ਗੁਰਦੁਆਰੇ ਰੌਣਕ ਕੁੱਝ ਨਹੀਂ॥



੪੪- **ਭੈਣੀ ਬਾਘੇ ਦੀ** ਏਥੇ ਗੁਰੂ ਸਾਹਿਬ ਦੇ ਰਕਾਬ ਗਠਾਉਣੇਂ ਕਰ ਗੁਰ ਅਸਥਾਨ ਦਾ ਨਾਉਂ ਰਕਾਬ ਗੰਜ ਪੈ ਗਿਆ ਪੈਂਚ ਨੇ ਬੇਨਤੀ ਕੀਤੀ ਕਿ ਮਹਾਰਾਜ ਚਮਾਰ ਪਿੰਡ ਦੇ ਵਿਚਕਾਰ ਬਸਦੇ ਹਨ ਆਪ ਬਾਹਰ ਬਸਾ ਜਾਓ ਬਚਨ ਹੋਇਆ ਕਿ ਓਹ ਤਾਂ ਯੇਥੇ ਹੀ ਰਹਿਣਗੇ ਤੁਸੀਂ ਬਾਹਰ ਖੁੱਲੇ ਹੋਕੇ ਬਸੋਗੇ ਸੋਈ ਸਚ ਹੋਇਆ ੧੨ ਬਿਘੇ ਜ਼ਮੀਨ ਦਾਮੀਂ ਹੈ ਏਥੇ ਪ੍ਰੇਮ ਸਿੰਘ ਨਿਹੰਗ ਅਜੇਹਾ ਸਿਦਕੀ ਹਠੀਲਾ ਸਿੰਘ ਹੈ ਕਿ ਭੈਣੀ ਦਾ ਅੰਨ ਜਲ ਨਹੀਂ ਵਰਤਦਾ।

੪੫- **ਘੁੰਮਣ ਪਿੰਡ** ਮੰਜੀ ਸਾਹਿਬ ਭੈਣੀਂ ਤੋਂ ਪੰਜ ਕੋਹ ਏਥੇ ਬੇਰੀ ਦੇ ਬ੍ਰਿਛ ਹੇਠ ਖੜੇ ਹੋਕੇ ਜਲ ਮੰਗਯਾ ਤਾਂ ਸਿਖ ਨੇ ਉਸ ਛਪੜੀ ਦਾ ਜਲ ਲਿਆਂਦਾ ਜਿਸ ਵਿਚ ਦੋ ਢਟੇ ਭਿੜਕੇ ਮਰ ਗਏ ਸਨ ਤਾਂ ਇਕ ਹੋਰ ਜਟ ਨੇ ਆਖਯਾ ਇਹ ਪਾਣੀ

ਪੀਣ ਜੋਗ ਨਹੀਂ ਅਪਵਿਤ੍ਰ ਹੈ ਬਚਨ ਹੋਇਆ ਪਵਿਤ੍ਰ ਹੈ ਅਨੇਕ ਰੋਗਾਂ ਨੂੰ ਦੂਰ ਕਰੇਗਾ ਹੁਣ ਓਹੋ ਗੁਰੂ ਸਰ ਨਾਮ ਕਰਕੇ ਉੱਘਾ ਹੈ ਓਥੋਂ ਇਕ ਸਿੱਖ ਨੇ ਅਪਣੇ ਪਿੰਡ ਧਰਮ ਸਾਲਾ ਵਿਚ ਲੈ ਜਾਕੇ ਬਹੁਤ ਸੇਵਾ ਕੀਤੀ ਬਚਨ ਹੋਇਆ ਘੁਗਕੇ ਬਸੇਗਾ ਹੁਣ ਓਹ ਅਸਥਾਨ ਪੱਕਾ ਚਾਰ ਹਲ ਦੀ ਮਾਫੀ ਪਚਾਸੀ ਮਣ ਕਣਕ ਪਟਿਆਲੇ ਤੋਂ ਹੈ ਪਿੰਡ ਵਿਚੋਂ ਹਰ ਵਿਆਹ ਦਾ ਰੁਪਯਾ ਆਉਂਦਾ ਹੈ ਰੌਣਕ ਚੰਗੀ॥

੪੬- **ਸਾਬੋਕੇ ਮੌੜ ਮੰਜੀ ਸਾਹਿਬ** ਘੁਮਣੋਂ ਦੋ ਕੋਹ ਜੰਡ ਹੇਠ ਉਤ੍ਰੇ ਲੋਗ ਬੋਲੇ ਜੀ ਏਥੇ ਦੇਉ ਰਹਿੰਦਾ ਹੈ ਰਾਤ ਨੂੰ ਮਾਰ ਜਾਊ ਤਾਂ ਬਚਨ ਹੋਯਾ ਹੁਣ ਨਾ ਰਹੂਗਾ ਰਾਤ ਨੂੰ ਦੇਉ ਨੇ ਗੁਰੂ ਅਗੇ ਬੇਨਤੀ ਕੀਤੀ ਕਿ ਮੈਂ ਹੁਣ ਕਿਥੇ ਜਾਵਾਂ ਬਚਨ ਹੋਯਾ ਸਾਡੇ ਵਿਚ ਹੀ ਸਮਾ ਜਾ ਓਹ ਗੁਰੂ ਜੀ ਦੇ ਸਰੂਪ ਵਿਚ ਹੀ ਜਲ ਮੈਂ ਜਲ ਦੀ ਤਰਾਂ ਸਮਾ ਗਿਆ ਏਹ ਅਜਮਤ ਦੇਖ ਕੇ ਪਿੰਡ ਨੇ ਸੇਵਾ ਬਹੁਤ ਕੀਤੀ ਹੁਕਮ ਹੋਯਾ ਏਥੇ ਛਾਇਆ ਲਈ ਪਿਪਲ ਲਾਓ ਸੋ ਬਹੁਤ ਹਨ. *ਤਿੰਨ ਹਲ ਦੀ ਜ਼ਮੀਨ ਮਾਫੀ ਤੇ ਨਕਦੀ ਮਹਾਰਾਜੇ ਪਟਿਆਲੇ ਵਲੋਂ ਹੈ ਪਰ ਸਤ ਸੰਗ ਰੌਣਕ ਘਟ ਹੈ॥

੪੭- **ਡਿਖ ਪਿੰਡ ਦਰਬਾਰ ਸਾਹਿਬ ਪਕਾ** ਖਯਾਲੇ ਤੋਂ ਛੇ ਕੋਹ ਜ਼ਮੀਨ, ਚੜ੍ਹਤ ਦੀ ਆਮਦਨੀ ਚੋਖੀ ਹੋਣੇ ਕਰ ਰੌਣਕ ਚੰਗੀ ਹੈ॥

੪੮- **ਖਾਨਾ ਮਾਈ ਤਿਤ੍ਰ ਸਰ** ਮੌੜਾਂ ਤੋਂ ਤਿੰਨ ਕੋਹ ਏਥੇ ਦੋ ਅਸਥਾਨ ਹਨ ਤਿਤ੍ਰ ਸਰ ਪਿੰਡੋਂ ਬਾਹਰ ਦਰਬਾਰ ਸਾਹਿਬ ਪਿੰਡ ਦੇ ਵਿਚ ਹੈ ਸੇਵਕ ਕੋਈ ਨਹੀਂ ਮੰਜੀ ਸਾਹਿਬ ਪਕਾ॥

੪੯- **ਟਾਲਾ ਸਾਹਿਬ** ਮੰਜੀ ਪਕੀ ਮਾਈਸਰੋਂ ਛੀ ਕੋਹ ਏਥੇ ਟਾਲੀ ਦੇ ਬ੍ਰਿਛ ਹੇਠ ਉਤ੍ਰੇ ਸੰਗਤ ਨੇ ਚੰਗੀ ਸੇਵਾ ਕੀਤੀ ਚਾਰ ਹਲ ਦੀ ਜ਼ਮੀਨ ਮਾਫੀ ਪੰਜ ਸੌ ਮਣ ਕਣਕ ਪਟਿਆਲੇ ਤੋਂ ਹੈ ਪਰ ਸੇਵਕ ਗ੍ਰਿਹਿਸਤੀ ਹੋਣੇ ਕਰ ਲੰਗਰ ਸਤਸੰਗ ਕੁੱਝ ਨਹੀਂ ਰਖਦੇ॥

---

*ਏਥੋਂ ਦੇ ਪੰਚਾਂ ਨੇ ਦੇਸੂ ਦੇ ਪੁਤ੍ਰ ਨੂੰ ਬਖਸ਼ਾਉਨਾ ਚਾਹਿਆ ਓਹ ਬੁਲਾਉਨੇ ਪਰ ਨਾ ਆਇਆ ਤਾਂ ਗੁਰੂ ਜੀ ਨੇ ਫਰਮਾਯਾ ਅਸੀਂ ਤਾਂ ਦੇਸੂ ਨੂੰ ਦੇਸਰਾਜ ਕਰਨਾ ਚਾਹਿਆ ਸੀ ਅਰ ਕਲਰ ਤੋਂ ਲੇਹੀ ਕਰੀ ਥੀ ਪਰ ਨੂਨ ਕਲਰ ਹੀ ਰਹਿ ਗਿਆ ਇਕ ਸਿਖ ਨੇ ਅਤੀ ਦੀਨ ਹੋਕੇ ਅਰਜ ਕਰੀ ਗ੍ਰੀਬ ਨਵਾਜ ਇਕ ਦੇ ਬਦਲੇ ਸਾਰੇ ਚਹਲਾ ਨੂੰ ਸਰਾਪ ਦਿਤਾ ਹੈ ਬਖਸ਼ ਲਵੋ ਗੁਰੂ ਜੀ ਨੇ ਬਚਨ ਕੀਤਾ ਕਿ ਦੂਜਾ ਤਲਾਬ ਬਸਦਾ ਰਹੇਗਾ ਅਤੇ ਸਿਖ ਭੀ ਸਜਨਗੇ॥

੫੦- **ਤਲਵੰਡੀ ਸਾਬੋਕੀ** ਖਾਨੇ ਤੋਂ ਦਸ ਕੋਹ ਬੜੇ ਦਰਬਾਰ ਸਾਹਿਬ ਦਮਦਮੇ ਦੇ ਨੇੜੇ ਹੀ ਮੰਜੀ ਸਾਹਿਬ ਹੈ ਏਥੇ ਇਕ ਬੇਰੀ ਦੇ ਬ੍ਰਿਛ ਹੇਠ ਬੂਮੀ ਦੀ ਬੁਰਜੀ ਜੈਸੀ ਸੀ ਉਸਨੂੰ ਤੀਰ ਨਾਲ ਨਮਸਕਾਰ ਕਰੀ ਸਿੱਖਾਂ ਦੇ ਪੁਛਨੇ ਪਰ ਫ਼ਰਮਾਯਾ ਏਥੇ ਇਕ ਕਲਾਧਾਰੀ ਮਹਾਂ ਪੁਰਸ਼ ਬੈਠੇਗਾ ਏਹ ਭਵਿੱਖਤ ਸੋਚਕੇ ਅਸਥਾਨ ਨੂੰ ਨਮਸਕਾਰ ਕਰੀ ਅਰ ਏਥੇ ਵਿਦਿਆ ਦਾ ਪ੍ਰਚਾਰ ਬਹੁਤ ਹੋਵੇਗਾ ਅਰ ਦਰਬਾਰ ਸਾਹਿਬ ਨੌਂ ਨੇਜੇ ਉੱਚਾ ਸੋਨੇ ਦੇ ਕਲਸਾਂ ਵਾਲਾ ਬਨੇਗਾ ਓਹ ਸੱਚਾ ਸਤਿਗੁਰੂ ਅਪਨੀ ਨਵੀਂ ਗੁਰਬਾਣੀ ਰਚੇਗਾ ਪੰਥ ਚਲਾਵੇਗਾ ਏਹ ਬਚਨ ਕਰਕੇ ਉਸ ਤਾਲਾਬ ਦੀ ਕਾਰ ਕਢਾਈ ਜੋ ਉਥੇ ਕੱਚਾ ਟੋਭਾ ਸੀ ਅਰ ਗੁਰੂਸਰ ਨਾਮ ਰਖਿਆ ਅਗਲੇ ਦਿਨ ਸ਼ਿਕਾਰ ਚੜ੍ਹੇ ਸੈਲ ਕਰਦੇ ਹੋਏ ਬਠਿੰਡੇ ਨੂੰ ਪੰਜ ਕੋਹ ਤੋਂ ਦੇਖਕੇ ਪੁਛਿਆ ਏਹ ਕਿਲੇ ਜੈਸਾ ਕੀ ਹੈ ਸਿਖਾਂ ਆਖਿਆ ਜੀ ਏਹ ਬਿਨੇ ਪਾਲ ਰਾਜੇ ਦਾ ਬਨਾਇਆ ਬਠਿੰਡੇ ਦਾ ਕਿਲਾ ਹੈ ਤੁਸੀ ਚੱਲਕੇ ਦੇਖੋ ਬਚਨ ਹੋਇਆ ਓਹੋ ਸਤ ਪੁਰਸ਼ ਅੰਦਰ ਜਾਵੇਗਾ ਅਤੇ ਓਸਦੇ ਸਿੱਖ ਏਸਦੇ ਮਾਲਕ ਹੋਣਗੇ ਮੁੜ ਤਲਵੰਡੀ ਆਕੇ ਬਰ ਦਿਤਾ ਏਥੇ ਹਮੇਸ਼ ਵਿਦਿਆ ਦੀ ਰੌਣਕ ਰਹੇਗੀ ਜੋ ਹੁਣ ਤਕ ਹੈ॥

੫੧- **ਗੁਰੂਸਰ** ਏਸ ਤਾਲ ਵਿਚੋਂ ਆਪ ਮਿੱਟੀ ਪੁਟਕੇ ਗੁਰੂ ਜੀ ਨੇ ਕੱਢੀ ਸੀ ਇਸ਼ਨਾਨ ਕਰਨੇ ਵਾਲੇ ਮਨੋ ਕਾਮਨਾਂ ਪਾਉਣਗੇ॥

੫੨- **ਟਾਲ੍ਹਾ ਸਾਹਿਬ** ਏਥੇ ਜਿਨ੍ਹਾਂ ਕਿੱਲਿਆਂ ਨਾਲ ਘੋੜੇ ਬੰਨ੍ਹੇ ਸਨ ਸੋ ਹਰੇ ਭਰੇ ਬ੍ਰਿਛ ਹਨ॥

੫੩- **ਧਰਮੀ ਦਾ ਕੋਟ, ਸੂਲੀ ਸਰ ਮੰਜੀ ਸਾਹਿਬ** ਟਾਲ੍ਹੇ ਤੋਂ ਸੱਤ ਕੋਹ, ਏਥੇ ਗੁਰੂ ਜੀ ਦੇ ਘੋੜੇ ਚੋਰਾਂ ਨੇ ਚੁਰਾਏ ਸੋ ਅੰਧੇ ਹੋਕੇ ਮੁੜ ਆਏ ਜਿਥੋਂ ਮੁੜੇ ਓਸ ਨਾਰਗ ਦੀ ਢਾਬ ਦਾ ਨਾਮ ਗੁਰੂ ਜੀ ਨੇ ਸੀਤਲ ਸਰ ਰਖਯਾ ਕਿਉਂਕਿ ਓਥੋਂ ਓਹ ਚੋਰ ਜਲ ਪਾਨ ਕਰ ਚੋਰਾਂ ਦੇ ਮਨ ਸੀਤਲ ਸਤੋ ਗੁਣੀ ਹੋਏ ਸਨ ਇਕ ਚੋਰ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਮੈਂ ਚੋਰ ਆਪਦਾ ਹਾਂ ਸਜਾ ਦੇਉ ਗੁਰੂ ਜੀ ਨੇ ਤਾਂ ਸਜਾ ਨਾ ਦਿਤੀ ਪਰ ਓਹ ਆਪ ਆਪਣੇ ਪੇਟ ਵਿਚ ਬ੍ਰਛੀ ਧਸਾਕੇ ਗੁਜਰ ਗਿਆ ਜਿਸਤੋਂ ਸੂਲੀ ਸਰ ਨਾਮ ਹੈ। ਸਤ ਹਲ ਦੀ ਜ਼ਮੀਨ ਮਾਫੀ ਤੇ ਡੇਢ ਸੌ ਮਣ ਕਣਕ ਪਟਿਆਲੇ ਤੋਂ ਹੈ ਰੌਣਕ ਬਸ॥

੫੪- **ਬਰ੍ਹੇ ਪਿੰਡ** ਮੰਜੀ ਸਾਹਿਬ ਪੱਕਾ ਸੀਤਲ ਸਰੋਂ ਸਤ ਕੋਹ ਏਥੇ ਗੁਰੂ ਜੀ ਚੜ੍ਹ

ਮਾਸ ਰਹੇ ਘਰੜ ਵਾਸਤੇ ਮੋਠ ਬਜਵਾਏ ਪਿੰਡ ਨੇ ਬਹੁਤ ਸੇਵਾ ਕੀਤੀ ਬਚਨ ਹੋਯਾ ਰਜ ਖਾਓਗੇ ਸੋ ਓਹ ਪਿੰਡ ਹੁਣ ਬਖਤਾਵਰਾਂ ਦਾ ਹੈ ਸਤ ਹਲ ਦੀ ਜ਼ਮੀਨ ਮਾਫੀ ਦੋ ਸੌ ਮਣ ਕਣਕ ਪਟਿਆਲੇ ਤੋਂ ਹੈ ਏਥੇ ਜਿਸ ਥਾਂ ਇਕ ਮਾਈ ਨੂੰ ਪੁਤ੍ਰ ਦਾ ਵਰ ਦਿੱਤਾ ਓਹ ਮੰਦਰ ਹੈ ਜਿਥੇ ਦਾਤਣ ਕਰਕੇ ਗੱਡੀ ਸੀ ਹਰੀ ਹੋਕੇ ਬ੍ਰਿਛ ਟਾਲੀ ਦਾ ਹੈ ਓਹ "ਦਾਤਣ ਸਰ" ਮਸ਼ਹੂਰ ਹੈ॥

੫੫- **ਬਛੋਆਨਾ ਪਿੰਡ** ਬਰੇ ਤੋਂ ਚਲਕੇ ਬਛੋਆਨੇ ਪਿਪਲ ਹੇਠ ਢਾਬ ਪਰ ਸੱਤ ਦਿਨ ਰਹੇ ਸੰਗਤ ਬਹੁਤ ਕੱਠੀ ਹੋ ਗਈ ਮਹੀਆਂ ਬਹੁਤ ਸਨ ਲੱਸੀ ਚੰਗੀ ਮਿਠੀ ਸੰਗਤ ਨੂੰ ਮਿਲਦੀ ਰਹੀ ਬੂਗੀ ਮੈਂਸ ਦਾ ਦੂਧ ਗੁਰੂ ਸਾਹਿਬ ਛਕਾਉਂਦੇ ਰਹੇ ਸਿੱਖਾਂ ਆਖਿਆ ਏਥੇ ਲੇਹੀ ਚੰਗੀ ਹੈ ਗੁਰੂ ਜੀ ਨੇ ਬਚਨ ਕੀਤਾ ਏਸ ਲੇਹੀ ਵਿਚ ਸਦਾ ਲਵੇਰਾ ਰਹੇਗਾ॥

੫੬- **ਗੁਬਿੰਦ ਪੁਰਾ ਮੰਜੀ ਸਾਹਿਬ** ਬਰੇ ਪਿੰਡ ਚੋਂ ੬ ਕੋਹ ਏਥੇ ਪਹਿਲੇ ਕਿਸੇ ਨੇ ਕੁਝ ਸੇਵਾ ਨਾ ਕੀਤੀ ਫੇਰ ਇਕ ਮਾਈ ਪਾਣੀ ਦਾ ਘੜਾ ਦੁਧ ਦੀ ਕਾੜ੍ਹਨੀ ਲੈਕੇ ਮਗਰ ਦੌੜੀ ਤਾਂ ਅੰਤ੍ਰਜਾਮੀਂ ਸਤਗੁਰ ਇਕ ਬ੍ਰਿਛ ਹੇਠ ਉਤ੍ਰ ਬੈਠੇ ਮਾਈ ਨੇ ਜਲ ਤੇ ਦੂਧ ਗੁਰੂ ਅੱਗੇ ਰਖਕੇ ਜਾਂ ਬੜੇ ਪ੍ਰੇਮ ਨਾਲ ਮੱਥਾ ਟੇਕਿਆ ਸਤਿਗੁਰਾਂ ਨੇ ਪੁੱਛ ਕੀਤੀ ਮਾਈ ਤੂੰ ਕੌਣ ਹੈਂ ਤਾਂ ਓਸਨੇ ਦਸਿਆ ਮੈਂ ਆਪ ਦੇ ਸਿੱਖ ਦੀ ਬੇਟੀ ਹਾਂ ਬਚਨ ਹੋਯਾ ਤੇਰੇ, ਪ੍ਵਾਰ ਅਤੇ ਦੁਧ ਬਹੁਤ ਹੋਵੇਗਾ ਹੁਣ ਓਸੇ ਮਾਈ ਦੀ ਸੰਤਾਨ ਸਾਰੇ ਪਿੰਡ ਦੀ ਬਟਾਈ ਕਰਦੀ ਹੈ ਅਤੇ ਬਹੁਤੀ ਹੈ ਜਿਸ ਵਣ ਹੇਠ ਬੈਠੇ ਸੇ ਓਹ ਹੁਣ ਤਕ ਹਰਾ ਭਰਾ ਹੈ ਆਮਦਨੀ ਜ਼ਮੀਨ ਦੀ ਬਹੁਤ ਹੈ॥

੫੭- **ਸੰਗ੍ਰੇੜੀ ਮੰਜੀ ਸਾਹਿਬ** ਗੁਬਿੰਦ ਪੁਰੇ ਤੋਂ ਦੋ ਕੋਹ ਰੌਣਕ ਚੰਗੀ ਹੈ ਦੋ ਹਲ ਦੀ ਮਾਫੀ ਜ਼ਮੀਨ ਹੈ॥

੫੮- **ਗਾਗਾ ਪਿੰਡ** ਸੰਗ੍ਰੇੜੀ ਤੋਂ ਅੱਠ ਕੋਹ ਏਥੇ ਪਿੰਡ ਦੇ ਲੋਕਾਂ ਨੇ ਗੁਰੂ ਜੀ ਦੇ ਘਾਈਆਂ ਤੋਂ ਘਾਹ ਖੋਹ ਲਿਆ ਸੀ ਬਚਨ ਹੋਯਾ ਬਸੋਗੇ ਥੋੜੇ ਪਰ ਹੋਵੋਗੇ ਬਹਾਦਰ। ਹੁਣ ਏਹੋ ਸਚ ਬਰਤ ਰਿਹਾ ਹੈ ਏਥੇ ਮਾਫੀ ਪੰਜ ਹਲ ਦੀ ਜ਼ਮੀਨ ਤੇ ਹੋਰ ਇਕ ਹਜ਼ਾਰ ਬਿਘੇ ਦਾਮੀ ਹੈ ਪੂਜਾ ਦੀ ਆਮਦਨ ਵਖਰੀ ਪਰ ਰੌਣਕ ਚੰਗੀ ਨਹੀਂ ਹੈ॥

੫੯- **ਗੁਰੁਨੇ** ਏਥੇ ਢਾਬ ਕਨਾਰੇ ਉਤ੍ਰੇ ਪਿੰਡ ਨੇ ਤਾਂ ਕੁਝ ਸੇਵਾ ਨਾ ਕੀਤੀ ਹੋਰ ਸੰਗਤ ਜੋ ਸਾਥ ਸੀ ਓਸਨੇ ਜਲ ਚਾਹਿਆ ਪਿੰਡ ਦੇ ਆਦਮੀ ਨੇ ਆਖਯਾ ਢਾਬ ਤਾਂ ਸੁਕੀ ਪਈ ਹੈ ਗੁਰੂ ਜੀ ਬੋਲੇ ਇਕ ਇਟ ਪੁਟੋ ਪਾਣੀ ਬਹੁਤ ਹੈ ਸੋਈ ਸਚ ਹੋਇਆ ਓਸੇ ਸਰਧਾਲੂ ਮਾਈ ਨੇ ਜਾਂ ਇਟ ਪੁਟੀ ਤਾਂ ਜਲ ਦਾ ਸੋਮਾ ਨਿਕਲ ਆਯਾ ਹੁਣ ਓਹ ਚਾਂਦ ਵਾਲਾ ਟੋਬਾ ਮਸ਼ਹੂਰ ਹੈ ਇਟ ਚੁਕਣ ਵਾਲੀ ਮਾਈ ਨੂੰ ਵਰ ਦਿਤਾ ਬਹੁਤ ਫੂਲੇਂ ਫਲੇਂਗੀ ਜਿਸ ਵਣ ਹੇਠ ਉਤ੍ਰੇ ਸੀ ਓਹ ਹੁਣ ਤਕ ਪੂਜਨੀਕ ਹੈ ਏਥੇ ਇਕ ਹਲ ਦੀ ਜ਼ਮੀਨ ੪੦) ਰੁਪਏ ਮਾਹਵਾਰੀ ਨਕਦ ਪਟਿਆਲੇ ਤੋਂ ਹੋਰ ਪਿੰਡ ਦੀ ਚੜ੍ਹਤ ਚੋਖੀ ਹੈ ਸੇਵਕ ਵਲੋਂ ਚੰਗੀ ਸੇਵਾ ਸੰਗਤ ਦੀ ਹੁੰਦੀ ਹੈ ॥

੬੦- **ਲੇਲ੍ਹ ਪਿੰਡ** ਗੁਰਦਵਾਰਾ ਪਕਾ ਗਾਗੇ ਤੋਂ ੪ ਕੋਹ ਏਥੇ ਸੰਗਤ ਨੂੰ ਸਤ ਮਾਰਗ ਦਾ ਉਪਦੇਸ਼ ਦੇ ਨਿਹਾਲ ਕੀਤਾ ਗੁਜਰ ਗੁਜਰਾਨ ਚੋਖੀ ਹੈ ॥

੬੧- **ਮੂਣਕ ਪਿੰਡ** ਲੇਲ੍ਹਾ ਤੋਂ ੬ ਕੋਹ ਏਥੇ ਚਾਰ ਹਲ ਦੀ ਮਾਫੀ ਪੰਜ ਸੌ ਮਣ ਕਣਕ ਪਟਿਆਲੇ ਵਲੋਂ ਮਕਾਨ ਪੱਕਾ ਪਟਿਆਲੇ ਦੇ ਬੜੇ ਕੈਦੀ ਪਹਿਲੇ ਏਥੋਂ ਦੇ ਕਿਲੇ ਵਿਚ ਰੱਖੇ ਜਾਂਦੇ ਸੀ ਹੁਣ ਕਨੌੜ ਜਾਂਦੇ ਹਨ ॥

੬੨- **ਮਕੋਰੜ** ਮੰਜੀ ਸਾਹਿਬ ਪਕਾ ਮੂਣਕੋਂ ੬ ਕੋਹ ਦੋ ਹਲ ਦੀ ਜ਼ਮੀਨ ਮਾਫ਼ੀ ਹੋਰ ਚੜ੍ਹਤ ਹੈ ॥

੬੩- **ਧਮਤਾਨ ਸਾਹਿਬ** ਮਕੋਰੜ ਤੋਂ ੭ ਕੋਹ ਏਥੇ ਦਾ ਅਧਿਕ ਬ੍ਰਿਤਾਂਤ ਬਡੇ ਗੁਰ ਅਸਥਾਨਾਂ ਵਿਚ ਹੈ ਏਥੇ ਗਗੋ ਨਾਮ ਮਸੰਦ ਨੇ ਸੇਵਾ ਕੀਤੀ ਕਰਾਈ ਇਕ ਦਿਨ ਹੁਕਮ ਹੋਯਾ ਭਾਈ ਗਗੋ ਸਾਡੀ ਪੁਸ਼ਾਕ ਧੋ ਲੈ ਆਓ ਪਰ ਏਸ ਨਥੋਆਨੇ ਟੋਭੇ ਵਿਚ ਨਾ ਧੋਈਂ ਏਥੇ ਸ੍ਰੀ ਰਾਮ ਚੰਦਰ ਜੀ ਨੇ ਜਗ ਕੀਤਾ ਸੀ ਜਦ ਜੰਗ ਦੇ ਮਗਰੋਂ ਲਊ ਕੁਸ਼ੂ ਨੂੰ ਸਾਥ ਅਜੁਧਿਆਂ ਜੀ ਲਿਆਏ ਸੀ, ਗਗੋ ਦੀ ਸਵਾਣੀ ਨੇ ਆਖਿਆ ਕਿ ਮੈਂ ਅੰਨ ਜਲ ਤਦ ਕਰਦੀ ਹਾਂ ਜਦ ਏਸ ਟੋਭੇ ਨ੍ਹਾ ਲੈਂਦੀ ਹਾਂ ਏਸ ਲਈ ਹੁਨ ਤਕ ਓਥੇ ਬਸਤਰ ਕੋਈ ਨਹੀਂ ਧੋਂਦਾ ਜਿਥੇ ਗੁਰੂ ਜੀ ਦੇ ਬਸਤਰ ਧੋਤੇ ਸੇ ਓਸ ਦਾ ਨਾਮ ਧੋਬਾਸਰ ਹੈ ਏਥੇ ਹੀ ਭਾਈ ਮੀਹੇਂ ਨੂੰ ਬਰ ਹੋਯਾ ਕਿਉਂਕਿ ਏਹ ਹਮੇਸ਼ ਗੁਰੂ ਕੇ ਲੰਗਰ ਦਾ ਜਲ ਭਰਦਾ ਹੁੰਦਾ ਸੀ ਤੇ ਜਿਥੇ ਗੁਰੂ ਜੀ ਉਤ੍ਰਦੇ ਓਥੇ ਹਮੇਸ਼ ਛੜਕਾਓ ਕਰਦਾ ਐਥੇ ਐਸਾ ਛੜਕਾਓ ਕੀਤਾ ਜਿਸਤੋਂ ਮੀਹਾਂ ਸਾਹਿਬ ਦਾ ਖਤਾਬ ਪਾਯਾ ਅਰ ਇਕ ਲੋਹ ਇਕ ਦੇਗਚਾ,

ਕੜਛਾ ਅਰ ਇਕ ਨਗਾਰਾ ਗੁਰੂ ਜੀ ਨੇ ਬਖਸ਼ਿਆ ਹੁਕਮ ਦਿਤਾ ਲੰਗਰ ਚਲਾ ਸਿੱਖੀ ਵਧਾ ਨਾਮ ਜਪਾ ਸੋ ਮੀਹਾਂ ਸਾਹਿਬ ਜਮਾਤ ਲੈਕੇ ਪਿੰਡਾਂ ਵਿਚ ਫਿਰਦਾ ਤੇ ਤਿੰਨੇ ਬਾਤਾਂ ਕਮਾਉਂਦਾ ਰਹਿਆ ਇਕ ਦਿਨ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਡਿਉਢੀ ਪਰ ਜਾ ਨਗਾਰਾ ਬਜਾਯਾ ਏਸਨੂੰ ਹੰਕਾਰੀ ਜਾਨ ਖੋਹ ਲਈਆਂ ਏਸਨੇ ਆਪੇ ਹੀ ਅੱਗੇ ਜਾਕੇ ਰਖ ਦਿਤੀਆਂ ਤੇ ਏਹ ਸ਼ਬਦ ਗੁਰੂ ਕਾ ਆਖਿਆ ਗੁਰੂ ਪ੍ਰਮਾਨ- "ਜਿਸਕੀ ਵਸਤ ਤਿਸੁ ਆਗੈ ਰਾਖੈ। ਪ੍ਰਭੁ ਕੀ ਆਗਿਆ ਮਾਨੈ ਮਾਥੈ॥" "ਉਸਤੇ ਚੌਗਨ ਕਰੈ ਨਿਹਾਲ। ਨਾਨਕ ਸਾਹਿਬ ਸਦਾ ਦਿਆਲ॥" ਇਹ ਸੁਣ ਖੁਸ਼ੀ ਹੋ ਗੁਰੂ ਜੀ ਨੇ ਓਹ ਸਾਰੀਆਂ ਚੀਜ਼ਾਂ ਤੇ ਆਪਣੇ ਵਲੋਂ ਅੱਧੀ ਦਸਤਾਰ ਤੇ ਹੁਕਮਨਾਮਾ ਬਖਸ਼ਿਆ ਜੋ ਹੁਣ ਤਕ ਡੇਰੇ ਵਿਚ ਹੈ॥

੬੪- **ਬਹਿਰ ਜਖ** ਭਾਰਤ ਦੇ ਘੋਰ ਸੰਗ੍ਰਾਮ ਸਮੇਂ ਬਹਿਰ ਜਖ, ਰਤਨ ਜਖ ਵਗੈਰੇ ਚਾਰ ਰਖਵਾਲੇ ਚੌਹੀਂ ਪਾਸੀਂ ਖੜੇ ਕੀਤੇ ਸਨ ਜੋ ਲੜਾਈ ਵਿਚੋਂ ਭੱਜੇ ਓਸਨੂੰ ਫੜਨ ਵਾਸਤੇ *ਦਿਲ ਸੁਖ ਇਕ ਤ੍ਰਖਾਨ ਸਿੱਖ ਨੇ ਏਥੇ ਹੀ ਗੁਰੂ ਜੀ ਨੂੰ ਤਿੰਨ ਦਿਨ ਆਪਣੇ ਘਰ ਰਖਕੇ ਚੰਗੀ ਸੇਵਾ ਕੀਤੀ ਏਥੋਂ ਤਕ ਪਟਿਆਲੇ ਦੇ ਰਾਜ ਵਿਚ ੪੭ ਗੁਰਧਾਮ ਹਨ ਸਾਲਾਨਾ ਨਕਦ ਤੇ ਜ਼ਮੀਨ ਸਭਨੂੰ ਮਾਫੀ ਹੈ॥

੬੫- **ਕੈਂਥਲ ਕਸਬਾ** ਪਹਿਲੇ ਏਥੇ ਢੰਡਾਰ ਤੀਰਥ ਪਰ ਠਹਿਰੇ ਥੇ ਫੇਰ ਤਖਾਣ ਸਿੱਖ ਦੇ ਘਰ ਰਹੇ ਏਸ ਕਰਕੇ ਹੁਣ ਏਥੇ ਦੋ ਗੁਰ ਅਸਥਾਨ ਹਨ ਆਮਦਨੀ ਦੋਹਾਂ ਨੂੰ ਚੰਗੀ ਹੈ ਏਥੇ ਹੀ ਭਾਈ ਭਗਤੂ ਦੀ ਸੰਤਾਨ ਭਾਈ ਲਾਲ ਸਿੰਘ ਆਦਿਕ ਨੇ ਪੰਜ ਪੁਸ਼ਤ ਤਕ ਚੌਦਾਂ ਲਖ ਰੁਪਏ ਦੀ ਆਮਦਨੀ ਦਾ ਰਾਜ ਕੀਤਾ ਜੋ ਬੇਉਲਾਦ ਜਾਣੇ ਪਰ ਜਬਤ ਹੋ ਗਿਆ॥

੬੬- **ਬਾਰਨਾ ਪਿੰਡ** ਕੈਂਥਲੋਂ ੧੮ ਕੋਹ ਏਥੇ ਇਕ ਪ੍ਰੇਮੀ ਜੱਟ ਸਿੱਖ ਨੇ ਸੇਵਾ ਕੀਤੀ ਅਤੇ ਬੇਨਤੀ ਕਰੀ ਮਹਾਰਾਜ ਕਾਝੂ ਸਾਡਾ ਖੇਤ ਕਛਣ ਗਏ ਹਨ ੧੮ ਬਿਘੇ ਦਾ ਖੇਤ ਸਾਥੋਂ ਬਾਰਾਂ ਬਿਘੇ ਆਖਯਾ ਗਿਆ ਹੈ ਹੁਣ ਕਿਵੇਂ ਅਸੀਂ ਸਚੇ ਹੋਈਏ

---

*ਦਿਲ ਸੁਖ ਨੇ ਆਖਿਆ ਏਹ ਧਨ ਪੁਤ੍ਰ ਆਦੀ ਦੁਖਾਂ ਦੀ ਖਾਨ ਹੈ ਕਦੇ ਏਸ ਵੱਲੋਂ ਬੇਫਿਕਰ ਨਹੀਂ ਹੋਈਦਾ ਤਾਂਤੇ ਮੈਂ ਗ੍ਰਿਹਸਤ ਤਿਆਗਨਾ ਚਾਹੁੰਦਾ ਹਾਂ ਗੁਰੂ ਜੀ ਨੇ ਬਚਨ ਕੀਤਾ ਕਿ ਗ੍ਰਿਹਸਤ ਵਿਚ ਹੀ ਨਿਰਬਾਨ ਰਹਿਨਾ ਚਾਹੀਦਾ ਹੈ ਯਥਾ- "ਜੋ ਪ੍ਰਾਣੀ ਨਿਸ ਦਿਨ ਭਜੇ ਰੂਪ ਰਾਮ ਤਿਹ ਜਾਨੁ। ਹਰਿ ਜਨ ਹਰਿ ਅੰਤਰ ਨਹੀ ਨਾਨਕ ਸਾਚੀ ਮਾਨੁ॥

ਬਚਨ ਹੋਯਾ ਤੁਸੀਂ ਹੀ ਸਚੇ ਰਹੋਗੇ ਕਾਛੂ ਨੇ ਸ਼ੀਕਾਂ ਦੇ ਬਕਾਏ ਤਿੰਨ ਵੇਰੀ ਖੇਤ ਮਾਪਿਆ ਸੋ ਬਾਰਾਂ ਬਿਘੇ ਹੀ ਰਿਹਾ ਏਹ ਪ੍ਰਤਾਪ ਦੇਖਕੇ ਸਾਰਾ ਨਗਰ ਸਿੱਖ ਹੋਯਾ ਓਹ ਖੇਤ ਭੀ ਜੱਟ ਨੇ ਗੁਰੂ ਅਰਪਣ ਕੀਤਾ ਹੋਇਆ ਹੈ ਏਹ ਅਜਮਤ ਦੇਖਕੇ ਕਾਛੂ ਭੀ ਸਿੱਖ ਹੋਇਆ॥

੬੭- **ਥਨੇਸਰ** ਮੰਜੀ ਸਾਹਿਬ ਬਾਰਨੇ ਤੋਂ ੬ ਕੋਹ ਥਾਨ ਤੀਰਥ ਤੀਰੇ ਏਥੇ ਸੂਰਜ ਗ੍ਰੈਹਣ ਪਰ ਆਈਆਂ ਸੰਗਤਾਂ ਮਿਲੀਆਂ ਗੁਰੂ ਜੀ ਦਾ ਤੀਰਥ ਜਾਤ੍ਰਾਂ ਨੂੰ ਜਾਣਾਂ ਸੁਣਕੇ ਬਹੁਤ ਸੇਵਾ ਕੀਤੀ ਅਤੇ ਅਨੇਕ ਪ੍ਰੇਮੀ ਸਾਥ ਹੀ ਗੁਰੂ ਜੀ ਦੇ ਜਾਤ੍ਰੀ ਹੋ ਗਏ॥

੬੮- **ਝੀਉਰਹੇੜੀ** ਥਨੇਸਰੋਂ ੬ ਕੋਹ ਇਕ ਮਾਈ ਨੇ ਸੇਵਾ ਕਰ ਪੁਤ੍ਰ ਮੰਗਿਆ ਗੁਰੂ ਜੀ ਪਾਠ ਕਰ ਰਹੇ ਥੇ (ਪੰਚ ਪਰਵਾਨ ਪੰਚ ਪਰਧਾਨ) ਓਸਨੂੰ ਪੁਤ੍ਰ ਹੋਏ ਅਸਥਾਨ ਪ੍ਰਗਟ ਥੋੜਾ ਹੈ॥

੬੯- **ਬਨੀ ਬਦਰ ਪੁਰ** ਦਰਬਾਰ ਸਾਹਿਬ ਥਨੇਸਰੋਂ ੧੧ ਕੋਹ ਤੀਰਥ ਜਾਤ੍ਰਾ ਸਮੇਂ ਏਥੇ ਫੁਲਾਹੀ ਹੇਠ ਉਤਰ ਬੈਠੇ ਏਥੇ ਇਕ ਜਿਮੀਂਦਾਰ ਵੈਸ਼ਨੌਂ ਭਗਤ ਪਿੰਡ ਦਾ ਮਾਲਕ ਰਾਮ ਬਖਸ਼ ਨਾਮ ਭਗਤ ਸਦਾਉਂਦਾ ਸੀ ਲੋਗਾਂ ਨੇ ਗੁਰੂ ਪਾਸ ਓਸਦੀ ਤਾਰੀਫ਼ ਕੀਤੀ (ਬਚਨ ਹੋਯਾ ਪ੍ਰਖਯਾ ਜਾਏਗਾ) ਓਸਨੇ ਭੀ ਚੰਗੀ ਸੇਵਾ ਕੀਤੀ ਤੁਰਨ ਲਗੇ ਗੁਰੂ ਜੀ ਨੇ ਸਤ ਬਦਰੇ ਪੰਜ ੨ ਸੌ ਦੇ ਓਸ ਨੂੰ ਅਮਾਨਤ ਸੌਂਪ ਕੇ ਆਖਯਾ ਏਹ ਸਾਡੀ ਅਮਾਨਤ ਰਖ ਛਡ ਮੁੜਕੇ ਆਵਾਂਗੇ ਤਾਂ ਲੈ ਜਾਵਾਂਗੇ ਨਹੀਂ ਤਾਂ ਧਰਮ ਦੇ ਰਾਹ ਖਰਚ ਕਰ ਦੇਵੀਂ ਅਪਣੇ ਕੰਮ ਵਿਚ ਨਾ ਵਰਤੀਂ ਜੇ ਵਰਤੇਂਗਾ ਤਾਂ ਅੰਸ ਨਾ ਰਹੇਗੀ ਗੁਰੂ ਜੀ ਦੇ ਤੁਰ ਗਿਆਂ ਪਿਛੋਂ ਓਸਨੇ ਆਪਣੀਂ ਜ਼ਮੀਨ ਵਿਚ ੯ ਕੂਏਂ ਲਗਵਾਕੇ ਹਵੇਲੀ ਬਣਵਾਉਣੀ ਅਰੰਭ ਦਿਤੀ ਜਦ ਗੁਰੂ ਜੀ ਨੇ ਤੀਰਥ ਕਰ ਮੁੜਕੇ ਆਕਰ ਓਹੋ ਅਮਾਨਤ ਮੰਗੀ ਤਾਂ ਓਨ ਸ਼ਮਿੰਦੇ ਹੋਕੇ ਕੂਏ ਹਵੇਲੀ ਵੰਨੀ ਹੱਥ ਕਰ ਦਿਤਾ ਬਚਨ ਹੋਯਾ ਕੂਏ ਸੁਕੇ ਹਵੇਲੀ ਖਾਲੀ ਰਹੇਗੀ ਇਹ ਸੁਣਕੇ ਓਸਦੀ ਇਸਤ੍ਰੀ ਨੇ ਰੋ ਰੋ ਕੇ ਚਰਨ ਗੁਰੂ ਦੇ ਫੜ ਲੀਤੇ ਹੁਕਮ ਹੋਇਆ ਇਕ ਟਿੰਗ ਰਹੇਗੀ ਏਹੋ ਸਚ ਹੋਇਆ ਕੂਏਂ ਹਵੇਲੀ ਖਾਲੀ ਉਜੜੇ ਪਏ ਹਨ ਓਸਦੀ ਸੰਤਾਨ ਵਿਚੋਂ ਹੁਣ ਤੱਕ ਇਕੋ ਆਦਮੀ ਰਹਿੰਦਾ ਹੈ ਛਲੌਂਦੀ ਵਾਲੇ ਸਰਦਾਰ ਬਘੇਲ ਸਿੰਘ ਦੀ ਸ੍ਰਦਾਰਨੀ ਰਤਨ ਕੌਰ ਨੇ ਓਹ ਗੁਰਦਵਾਰਾ ਪਕਾ ਬਨਵਾਕੇ ੫੦੦ ਰੁਪਏ

ਸਲਾਨਾ ਆਮਦਨੀ ਦਾ ਲਾ ਦਿਤਾ ਹੁਣ ੫੦੦ ਮਣ ਕਣਕ ਪਟਿਆਲੇ ਤੋਂ ਤਿੰਨ ਹਲ ਦੀ ਜ਼ਮੀਨ ਦਾਮੀ ਹੈ॥

੭੦- **ਕਰਨਾਲ** ਏਥ ਮੁਸਲਮਾਨ ਫਕੀਰ ਬੂਅਲੀ ਕਲੰਦਰ ਦੇ ਚੇਲੇ ਰਹਿਮਤ ਅਲੀ ਵਗੈਰੇ ਜੋ ਬਹੁਤ ਅਜਮਤੀ ਮੰਨੇ ਹੋਏ ਸਨ ਗੁਰੂ ਸਾਹਿਬ ਨਾਲ ਚਰਚਾ ਕਰਨੇ ਤੇ ਅਜਮਤ ਦੇਖ ਦਿਖਾਉਣ ਲਗੇ ਓੜਕ ਹਾਰ ਕਰ ਗੁਰੂ ਕੇ ਸਾਦਿਕ ਸਿੱਖ ਬਣ ਗਏ॥

੭੧- **ਕੜਾ ਮਾਂਣਕ ਪੁਰ** ਜਮਨਾਂ ਤੋਂ ਪਾਰ ਏਥੇਂ ਜਾਕੇ ਮਲੂਕ ਦਾਸ ਨਾਮ ਬਰਾਗੀ ਦੇ ਅਰਾਧਨੇ ਪਰ ਜੋ ਪ੍ਰਾਨਾਯਾਮ (ਹਬਸਦਮ) ਦੇ ਇਲਮ ਨਾਲ ਡੇਢ ਸੌ ਬਰਸ ਦੀ ਦੇਹ ਗੁਰੂ ਕੇ ਦਰਸ਼ਨ ਵਾਸਤੇ ਰਖੀ ਬੈਠਾ ਸੀ ਸਚਾ ਬਰਹਮ ਗਿਆਨ ਤੇ ਦਰਸ਼ਨ ਦੇਕੇ ਓਸਨੂੰ ਕੇਵਲ ਮੁਕਤੀ ਦਾ ਅਧਕਾਰੀ ਕੀਤਾ ਫੇਰ ਉਸਦੇ ਮੰਗ ਲੈਣੇ ਕਰ ਇਕ ਪੋਥੀ ਗੁਰ ਬਾਣੀ ਦੀ ਬਖਸ਼ੀ ਜੋ ਹੁਣ ਤਕ ਓਸਦੇ ਚੇਲਿਆਂ ਨੇ ਪੂਜਾ ਵਿਚ ਰਖੀ ਹੋਈ ਹੈ॥

੭੨- **ਕਾਨਪੁਰ** ਗੰਗਾ ਤੀਰੇ, ਗੁਰੂ ਕੀ ਸੰਗਤ ਰੌਣਕ ਚੰਗੀ ਪ੍ਰਸਿੱਧ ਹੈ ਕਾਇਥ ਲੋਗ ਸੇਵਕ ਸਿਦਕੀ ਹਨ॥

੭੩- **ਪ੍ਰਾਗ ਰਾਜ** ਅਹੀਆਂ ਪੁਰ ਮਹਲੇ ਵਿਚ ਪਕੀ ਸੰਗਤ ਉਘੀ ਹੈ ਏਥੇ ਗੁਰ ਜੀ ਪ੍ਵਾਰ ਸਮੇਤ ਸੂਰਜ ਮਲ ਸੇਠ ਦੇ ਮਕਾਨ ਪਰ ਠਹਿਰੇ ਸਨ ਓਸ ਦੇ ਬੰਸ ਵਿਚੋਂ ਮਹਾਂਦੇਵ ਨਾਮ ਸੇਠ ਉਘਾ ਹੋਯਾ ਹੈ ਓਹਨਾਂ ਸੇਵਾ ਚੰਗੀ ਕੀਤੀ ਤ੍ਰਿਬੇਣੀ ਇਸ਼ ਨਾਨ ਦਾਨ ਕਰਦੇ ਰਹੇ ਅਨੇਕ ਸ਼ਕਤੀਆਂ ਅਜਮਤਾਂ ਦੇਖਕੇ ਸ਼ੈਹਰ ਝੁਕ ਪਿਆ ਬਹੁਤੇ ਲੋਗ ਬਰੋਸਾਏ ਹਨ, ਏਥੇ ਹੀ ਸੰਸਾਰ ਪਰ ਆਪਣਾ ਆਉਣਾ ਸ੍ਰੀ ਗੁਰੂ ਦਸ਼ਮੇਸ਼ ਜੀ ਨੇ ਸੰਸਕ੍ਰਿਤ ਬਚਿਤ੍ਰ ਨਾਟਕ ਪੋਥੀ ਦੇ ਛੀਵੇਂ ਅਧਯਾਇ ਵਿਚ ਐਉਂ ਵਰਨਣ ਕੀਤਾ ਹੈ:-

ਚੌਪਈ- *"ਮੁਰ ਪਿਤ ਪੂਰਬ ਕਿਯਸ ਪਿਆਨਾ।*
*ਭਾਂਤ ਭਾਂਤ ਕੇ ਤੀਰਥ ਨਾਨਾ।*
*ਜਬ ਹੀ ਜਾਤ ਤ੍ਰਿਬੇਣੀ ਭਏ।*
*ਪੁਨ ਦਾਨ ਦਿਨ ਕਰਤ ਬਿਤਏ।*
*ਤਹੀ ਪ੍ਰਕਾਸ਼ ਹਮਾਰਾ ਭਯੋ।*

ਪਟਨੇ ਸ਼ੈਹਰ ਵਿਖੇ ਭਵ ਲਯੋ।
ਅਬ ਮੈਂ ਅਪਨੀ ਕਥਾ ਬਖਾਨੋ।
ਤਪ ਸਾਧਤ ਜਿਹ ਬਿਧ ਮੋਹਿ ਆਨੋ।
ਹੇਮ ਕੁੰਟ ਪ੍ਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਤ ਹੈ ਤਹਾਂ।
ਸਪਤ ਸ੍ਰਿੰਗ ਤਹਿ ਨਾਮ ਕਹਾਵਾ।
ਪੰਡ ਰਾਜ ਜਹਿ ਜੋਗ ਕਮਾਵਾ।
ਤਹਿ ਹਮ ਅਧਕ ਤਪਸਿਯਾ ਸਾਧੀ।
ਮਹਾਂ ਕਾਲ ਕਾਲਕਾ ਅਰਾਧੀ।

**ਪੁਨ- ਸ੍ਰੈਮਾਤ ਤਾਤ ਦੇ ਘਰ ਆਉਣਾਂ ਐਂਉ ਉਚਾਰਯਾ ਹੈ:-**

ਯਥਾ- "ਤਾਤ ਮਾਤ ਮੁਰ ਅਲਖ ਅਰਾਧਾ।
ਬਹੁ ਬਿਧ ਜੋਗ ਸਾਧਨਾ ਸਾਧਾ।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਂਤੇ ਭਏ ਪ੍ਰਸੰਨ ਗੁਰ ਦੇਵਾ।

**ਅਕਾਲ ਪੁਰਖੋ ਵਾਚ ਇਸ ਕੀਰ ਪ੍ਰਤੀ:-**

ਮੈਂ ਅਪਣਾ ਸੁਤ ਤੋਹਿ ਨਿਵਾਜਾ।
ਪੰਥ ਪਰਚੁਰ ਕਰਬੇ ਕੋ ਸਾਜਾ।
ਜਾਇ ਤਹਾਂ ਤੈ ਧਰਮ ਚਲਾਏ।
ਕਬੁਧ ਕਰਨ ਤੇ ਲੋਗ ਹਟਾਇ।

ਇਸ ਰੀਤੀ ਸੇ ਅਕਾਲ ਪੁਰਖ ਦਾ ਹੀ ਸਪੁਤ੍ਰ ਹੋਣਾਂ ਦਸਿਆ ਹੈ ਸੋ ਪੁਤ੍ਰ ਭੀ ਪਿਤਾ ਦਾ ਰੂਪ ਹੀ ਹੁੰਦਾ ਹੈ ਜਿਕਰ ਗੁਰੂ ਜੀ ਅਕਾਲ ਪੁਰਖ ਦੇ ਪੁਤ੍ਰ ਸਾਬਤ ਹਨ ਏਸੇ ਭਾਂਤ ਪੰਥ ਖਾਲਸਾ ਭੀ ਅਕਾਲ ਪੁਰਖ ਦੇ ਹੁਕਮ ਨਾਲ ਹੋਣ ਕਰ ਓਸੇ ਦਾ ਪੋਤ੍ਰਾ ਸਹੀ ਹੈ ਬਲਕੇ ਜੋ ਸ੍ਰੀ ਗੁਰੂ ਦੇਵ ਜੀ ਬਚਿਤ੍ਰ ਨਾਟਕ ਵਿਚ ਸਪਤ ਸ੍ਰਿੰਗ ਪਰਬਤ ਕਾ ਜਿਕਰ ਕਰਦੇ ਹਨ ਓਹ ਬਦ੍ਰੀ ਨਰਾਇਣ ਦੀ ਜਾਤ੍ਰਾ ਵੇਲੇ ਮੈਂ ਭੀ ਜੋ ਕੁਝ ਦੇਖ ਆਇਆ ਹਾਂ ਗੁਰ ਪਰਤਾਪ ਸੂਰਜ ਪਰਕਾਸ਼ ਵਿਚ ਜੋ ਸ਼ੇਰ ਦੀ ਖੱਲ ਵਿਚੋਂ ਖਾਲਸੇ ਦਾ ਪ੍ਰਗਟ ਹੋਣਾ ਲਿਖਣਾ ਕੇਵਲ ਕਪੋਲ ਕਲਪਨਾ ਹੈ ਤਾਂਤੇ ਜੋ ਅਕਾਲ ਪੁਰਖ ਦੇ ਹੁਕਮ ਨਾਲ ਗੁਰੂ ਜੀ ਤੋਂ ਖਾਸ ਦੂਜੇ

ਖਾਲਸਾ ਪੈਦਾ ਹੋਣਾਂ ਲਿਖਾ ਹੈ ਸੋਈ ਸਚਾ ਹੈ ਕਿਉਂਕਿ ਇਕ ਤਾਂ ਮਹਾਂ ਭਾਰਤ ਦੇ ਪ੍ਰਸੰਗ ਨਾਲ ਮਿਲਦਾ ਹੈ ਜਿਥੇ ਮਾਣੇ ਪਿੰਡ ਦੇ ਪਾਸ ਪੰਡਤ ਕੇਸਰ ਮਹਾਂਦੇਵ ਦੇ ਮੰਦਰ ਕੋਲੋ ਪੰਡੂ ਰਾਜਾ ਦੇ ਤਪ ਕਰਨੇ ਦੇ ਨਿਸ਼ਾਨ ਕਾਇਮ ਹਨ ਜਿਸਦੇ ਬਾਬਤ ਗੁਰੂ ਜੀ ਫਰਮਾਉਂਦੇ ਹਨ "ਪੰਡਰਾਜ ਜਹਿ ਜੋਗ ਕਮਾਵਾ। ਤਹਿ ਹਮ ਅਧਕ ਤਪਸਿਯਾ ਸਾਧੀ। ਮਹਾਂ ਕਾਲ ਕਾਲਕਾ ਅਰਾਧੀ" ਤੀਸਰੇ ਓਥੋਂ ਦੇ ਪ੍ਰਬਤਾਂ ਦੇ ਨਾਮ ਤੇ ਰੂਪ ਦਸੇ ਹਨ ਜਥਾ "ਸਪਤ ਸ੍ਰਿੰਗ ਸੋਭਤ ਹੈ ਤਹਾਂ" ਫੇਰ ਪੰਡਤ ਤਾਰਾ ਸਿੰਘ ਜੀ ਨੇ ਓਥੋਂ ਦੇ ਲੋਗ ਪਾਲ ਤੀਰਥ ਦਾ ਨਕਸ਼ਾ ਲਿਖ ਕੇ ਆਪਣੀ ਪੋਥੀ ਦੇ ੨੭੫ ਸਫੇ ਪਰ ਲਿਖਾ ਹੈ ਕਿ ਏਹਨਾਂ ਗੁਰਸਥਾਨਾਂ ਦਾ ਬਸੇਸ ਨਿਰਨਾਂ ਹਮਾਰਾ ਅਨੁਯਾਈ ਗਿਆਨੀ ਪੰਥ ਪ੍ਰਕਾਸ਼ ਦੇ ਕਰਤਾ ਕਰੇਂਗੇ ਓਹੋ ਬਚਨ ਓਨਾਂ ਦਾ ਹੁਣ ਸੰ: ੧੯੫੪ ਬਿ: ਕੋ ਮੈਂ ਸਫਲਾ ਕਰਨਾ ਅਰੰਭ ਕੇ ਸੰ: ੧੯੭੩ ਬਿ: ਤੱਕ ਪੂਰਾ ਕੀਤਾ ਹੈ ਜਦ ਬਦਰੀ ਨਰਾਇਣ ਦੇ ਦਰਸ਼ਨ ਲਈ ਜਾਂਦੇ ਹੋਏ ਗੰਧਮਾਦਨ ਪ੍ਰਬਤ ਨੂੰ ਲੰਘੇ ਤਾਂ ਓਥੋਂ ੬ ਕੋਸ ਨੀਚੇ ਦੇ ਪ੍ਰਬਤ ਦਾ ਨਾਮ ਸਪਤ ਸ੍ਰਿੰਗ ਹੈ ਓਸੇ ਦੇ ਖੱਬੇ ਪਾਸੇ ਹੇਮ ਕੂਟ ਬੜਾ ਭਾਰਾ ਪਹਾੜ ਪ੍ਰਸਿੱਧ ਹੈ ਓਥੇ ਹੀ ਪੰਡ ਰਾਜੇ ਨੇ ਬਹੁਤ ਤਪਸਿਯਾ ਤੇ ਯੋਗ ਸਾਧਨਾ ਕਰੀ ਸੀ ਉਸਦੇ ਪੰਜੇ ਪੁਤ੍ਰ ੧ ਯੁਧਿਸ਼ਟਰ ੨ ਭੀਮ ੩ ਅਰਜਨ ੪ ਨੁਕਲ ੫ ਸਹਿਦੇਵ ਓਥੇ ਹੀ ਪੈਦਾ ਹੋਏ ਜਿਸ ਥਾਂ ਦਾ ਨਾਉ ਹੁਣ ਪਿੰਡ ਕੇਸਰ ਹੈ ਏਥੇ ਹੀ ਪੰਡੂ ਰਾਜੇ ਦਾ ਬਣਵਾਯਾ ਹੋਯਾ ਮਹਾਂਦੇਵ ਦਾ ਮੰਦਰ ਹੈ ਏਥੇ ਹੀ ਸਪਤ ਸ੍ਰਿੰਗ ਤੋਂ ਉਪਰ ਗੁਰੂ ਜੀ ਦੇ ਤਪ ਕਰਨ ਦੀਆਂ ਨਿਸ਼ਾਨੀਆਂ ਹਨ ਜੋ ਗੁਰੂ ਜੀ ਨੇ ਆਪ ਲਿਖੀਆਂ ਹਨ ਪੰਡ ਕੇਸਰੋਂ ਅਗੇ ਭੋਟੀ ਗੰਗਾ ਤੇ ਅਲਖ ਨੰਦਾ ਦਾ ਪੁਲ ਲੰਘਕੇ ਤਿੰਨ ਚਾਰ ਕੋਹ ਪਰ ਲੋਹ ਪਾਲ ਤਲਾਉ ਜਿਸਨੂੰ ਲੋਕ ਪਾਲ ਤੀਰਥ ਭੀ ਕਹਿੰਦੇ ਹਨ ਓਸਦੇ ਪਛੋਂ ਵਲ ਮਹਾਂ ਕਾਲ ਦਾ ਤੇ ਪੂਰਬ ਵਲ ਮਹਾਂ ਕਾਲੀ ਦੇ ਛੋਟੇ ਛੋਟੇ ਮੰਦਰ ਹਨ ਓਨ੍ਹਾਂ ਵਿਚ ਦੇਵਤਾ ਨੂੰ ਕੜਾਹ ਪ੍ਰਸਾਦ ਦਾ ਭੋਗ ਲਗਦਾ ਹੈ ਗਾਂਜਾ, ਤਮਾਕੂ, ਹੁਕਾ, ਸ਼ਰਾਬ ਏਥੇ ਕੋਈ ਨਹੀਂ ਲੈ ਜਾ ਸਕਦਾ ਤੇ ਨਾਂ ਹੀ ਕੋਈ ਤਾਲ ਦੇ ਨੇੜੇ ਮਲ ਮੂਤ੍ਰ ਕਰ ਸਕਦਾ ਹੈ ਬਲਕੇ ਜੁਤੀ ਪੈਰ ਦੀ ਦੂਰ ਉਤਾਰੀ ਜਾਂਦੀ ਹੈ ਜਿਸਦੀ ਯੁਕਤੀ ਏਹ ਹੈ ਕਿ ਜੇ ਕੋਈ ਏਥੇ ਡਕਾ ਲਕੜੀਸੁਟ ਦੇਵੇ ਤਾਂ ਉਥੇ ਦੇ ਰਹਿਨ ਵਾਲੇ ਫੰਗਾਂ ਵਾਲੇ ਪੰਛੀ ਝਟ ਪਟ ਚੁਕ ਲੈ ਜਾਂਦੇ ਹਨ। ਮਾਣੇ ਪਿੰਡ ਤੇ ਪੰਡ ਕੇਸਰ, ਘੁਮਾਰ ਚਟੀ ਆਦਿਕ ਬਹੁਤੇ ਪਿੰਡਾਂ ਦੇ ਵਸਨੀਕ ਬਲਕੇ ਭੋਟੀ ਲੋਗ ਏਸ ਤੀਰਥ ਦੀ ਜਾਤ੍ਰਾ ਬਹੁਤ ਕਰਦੇ

ਕਰਾਉਂਦੇ ਰਹਿੰਦੇ ਹਨ ਮਹਾਂ ਭਾਰਤ ਦੇ ਆਦਿ ਪ੍ਰਬ ਮੇਂ ਏਸ ਪਰਬਤ ਵਿਚ ਪੰਡ ਰਾਜਾ ਦੇ ਤਪ ਕਰਨ ਦੀ ਤੇ ਪੰਡ ਕੇਸਰ ਮਹਾਂਦੇਵ ਦੇ ਮੰਦਰ ਰਚਨੇ ਦੀ ਕਥਾ ਐਉਂ ਲਿਖੀ ਹੈ ਕਿ ਪੰਡੂ ਰਾਜਾ ਰਾਜ ਛਡ ਕੰਦ ਮੂਲ ਖਾਂਦਾ ਹੋਯਾ ਦੋਹਾਂ ਰਾਣੀਆਂ ਸਮੇਤ ਪਹਿਲਾਂ ਨਾਗਸਤ ਪਰਬਤ ਨੂੰ ਫੇਰ ਚੇਤਰਥ ਦੇ ਪਹਾੜ ਨੂੰ ਤੇ ਕਾਲ ਕੂਟ ਅਰ ਹੇਮ ਕੂਟ ਪਰਬਤ ਨੂੰ ਪਾਰ ਲੰਘਕੇ ਗੰਧਮਾਦਨ ਪਰਬਤ ਦੇ ਪਾਸ ਦੀ ਇੰਦ੍ਰ ਦਮਨ ਸਰੋਵਰ ਤੋਂ ਅਗੇ ਹੇਮ਼ ਕੂਟ ਪਰਬਤ ਨੂੰ ਉਲੰਘਨ ਕਰ ਸਪਤ ਸ੍ਰਿੰਗ ਤੋਂ ਅਗੇ ਮਹਾਂ ਪਾਵਕ ਨਾਮ ਪਰਬਤ ਉਤੇ ਜਾਕੇ ਤਪ ਕਰਨ ਲਗ ਪਿਆ ਓਸੇ ਸਪਤ ਸ੍ਰਿੰਗ ਪਰਬਤ ਤੇ ਗੁਰੂ ਜੀ ਨੇ ਆਪਨਾ ਤਪ ਕਰਨਾ ਲਿਖਾ ਹੈ ਓਹੋ ਸਾਰੀਆਂ ਨਿਸ਼ਾਨੀਆਂ ਮਿਲਨ ਕਰਕੇ ਠੀਕ ਮਾਲੂਮ ਹੋ ਜਾਂਦਾ ਹੈ ਵਹੀ ਓਥੇ ਹੀ ਅਕਾਲ ਪੁਰਖ ਨੇ ਆਪਨਾ ਪੁਤਰ ਪਦ ਦੇਕੇ ਗੁਰੂ ਜੀ ਨੂੰ ਪ੍ਰਾਗ ਰਾਜ ਨਗਰੀ ਮਾਤਾ ਜੀ ਦੇ ਉਦਰ ਰੂਪੀ ਪਵਿਤ੍ਰ ਘਰ ਵਿਚ ਭੇਜਕੇ ਪਟਨੇ ਸ਼ੈਹਰ ਜਾ ਪ੍ਰਗਟ ਕੀਤਾ ਹੈ ॥

੭੪- **ਕਾਂਸ਼ੀ ਜੀ ਬਡੀ ਸੰਗਤ** ਠਠੇੜੀ ਬਜ਼ਾਰ ਰੇਸ਼ਮੀ ਕਟੜੇ ਮੇਂ ਜਾ ਉਤਰੇ ਜੇਹੜੀ ਸਿਖੀ ਦੀ ਪਿਓਂਦ ਗੁਰੂ ਨਾਨਕ ਦੇਵ ਜੀ ਲਗਾ ਆਏ ਥੇ ਓਸੇ ਨੂੰ ਸਤਸੰਗ ਦਾ ਰੰਗ ਫੇਰ ਭਾਈ ਗੁਰਦਾਸ ਜੀ ਚੜ੍ਹਾ ਗਏ ਥੇ ਹੁਣ ਓਸ਼ੇ ਸਤਸੰਗ ਦੇ ਬਾਗ ਨੂੰ ਇਨ੍ਹਾਂ ਨੇ ਪਾਣੀ ਦੇਕੇ ਹਰਾ ਭਰਾ ਕਰ ਦਿਖਾਇਆ ਏਥੋਂ ਹੀ ਉੱਠਕੇ ਜਿੱਥੇ ਹੁਣ ਗੁਰੂ ਦਾ ਬਾਗ ਹੈ ਕਦੇ ਕਦੇ ਏਥੇ ਜਾ ਬੈਠਿਆ ਕਰਦੇ ਏਥੇ ਹੀ ਭਾਈ ਗੁਰਬਖਸ਼ ਰਾਗੀ ਜੋਨ ਪੁਰੀਆ ਕੀਰਤਨ ਸੁਣਾਉਂਦਾ ਹੁੰਦਾ ਜਿਸਨੂੰ ਗੁਰੂ ਸਾਹਿਬ ਨੇ ਇਕ ਮ੍ਰਿਦੰਗ ਬਖਸ਼ਯਾ ਜੋ ਹੁਣ ਤਕ ਓਸਦੀ ਸੰਤਾਨ ਪਾਸ ਜੋਨ ਪੁਰ ਵਿਚ ਹੈ ਗੁਰੂ ਸਾਹਿਬ ਦਾ ਇਕ ਬਦਾਮੀ ਰੰਗ ਦਾ ਚੋਲਾ ਸੰਗਤ ਵਿਚ ਹੈ ਇਸ ਗੁਰਧਾਮ ਦੀ ਟਹਿਲ ਮਹਾਰਾਜਾ ਨਰਿੰਦ੍ਰ ਸਿੰਘ ਪਟਿਆਲੇ ਵਾਲੇ ਨੇ ਚੰਗੀ ਕਰਕੇ ਦੋ ਰੁਪਏ ਰੋਜ ਦਾ ਸਦਾ ਬ੍ਰਤ ਕਾਇਮ ਕਰ ਰਖਯਾ ਹੈ, ਇਕ ਪਿੰਡ ਦੀ ਆਮਦਨੀ ਹੋਰ ਚੜ੍ਹਤ ਸਮੇਤ ਹੈ ॥

੭੫- **ਸੁਸਰਾਮ ਕਸਬ** ਸੰਗਤ ਚਾਰੇ ਫੱਗੁ ਮਸੰਦ ਦੀ ਉਘੀ ਹੈ ਏਥੇ ਅਗੇ ਰਹਿਰੀ ਗੋਤੇ ਬਾਣੀਏ ਗੁਰੂ ਕੇ ਸਿੱਖ ਬਹੁਤ ਹਨ ਏਥੇ ਹੀ ਇਕ ਬਾਗ ਤੇ ਹਵੇਲੀ ਬਣਵਾਕੇ ਭਾਈ ਫੱਗੂ ਨੇ ਇਹ ਪ੍ਰਤਗਯਾ ਕਰ ਰਖੀ ਸੀ ਕਿ ਜਦੋਂ ਤਕ ਗੁਰੂ ਜੀ ਘੋੜੇ ਤੇ ਚੜ੍ਹੇ ਚੜ੍ਹਾਏ ਏਸ ਹਵੇਲੀ ਵਿਚ ਨਿਵਾਸ ਨਾ ਕਰਨਗੇ ਅਤੇ ਏਸ

ਬਾਗ ਦੇ ਫਲ ਨਾ ਖਾਣਗੇ ਤਦੋਂ ਤਾਈਂ ਨਾ ਮੈਂ ਹਵੇਲੀ ਵਿਚ ਬਸਾਂਗਾ ਤੇ ਨਾ ਬਾਗ ਦਾ ਫਲ ਖਾਂਵਾਂਗਾ ਸੋ ਗੁਰੂ ਸਾਹਿਬ ਜੀ ਨੇ ਘੋੜੇ ਤੇ ਚੜ੍ਹੇ ਚੜ੍ਹਾਏ ਹਵੇਲੀ ਵਿਚ ਜਾ ਬਾਗ ਦੇ ਫਲ ਮੰਗਾਕੇ ਛੱਕੇ ਸਿਖ ਦੀ ਭਾਵਨਾ ਪੂਰੀ ਕੀਤੀ ਹੁਣ ਓਥੇ ਚੰਗੀ ਰੌਣਕ ਹੈ ਏਥੇ ਹੀ ਸ਼ੇਰ ਸ਼ਾਹ ਸੂਰੀ ਗੋਤੇ ਪਠਾਣ ਬਾਦਸ਼ਾਹ ਦੇ ਸ਼ਾਹੀ ਮਹਿਲ ਹਨ ਨਕਲ ਦਾ ਬਣਾਯਾ ਹੋਯਾ ਹੈ ਏਸੇ ਨੇ ਹਮਾਂਯੂੰ ਬਾਦਸ਼ਾਹ ਨੂੰ ਏਥੋਂ ਭਗਾਕੇ ਤਿੰਨ ਪੀੜ੍ਹੀਆਂ ਤੱਕ ਦਿੱਲੀ ਦੀ ਬਾਦਸ਼ਾਹੀ ਆਪ ਕੀਤੀ ਜੋ ਫੇਰ ਹਮਾਯੂੰ ਨੇ ਈਰਾਨ ਦੇ ਬਾਦਸ਼ਾਹ ਦੀ ਮਦਦ ਲਿਆਕੇ ਤੇਰਾਂ ਬਰਸ ਪਿਛੋਂ ਦਿੱਲੀ ਫਤੇ ਕੀਤੀ ਅਕਬਰ ਨੂੰ ਗੱਦੀ ਦੇਕੇ ਅੰਤ ਦਾ ਕੂਚ ਕੀਤਾ॥

੭੬- **ਗੈਆ (ਗਯਾ) ਸ਼ਹਿਰ** ਫਲਗੂ ਤੀਰਥ ਕਿਨਾਰੇ ਗੁਰਸਥਾਨ ਹੈ ਏਥੇ ਲੋਕ ਪਿਤ੍ਰਾਂ ਦੇ ਪਿੰਡ ਭਰਾਉਣ ਤੇ ਗਤੀ ਕਰਾਉਣ ਜਾਂਦੇ ਹਨ ਜਦ ਪੰਡਯਾ ਨੇ ਗੁਰੂ ਜੀ ਨੂੰ ਵੀ ਪਿੰਡ ਭਰਾਉਣ ਤੇ ਦੀਵੇ ਜਗਾਉਣ ਲਈ ਕਹਿਆ ਤਾਂ ਏਨ੍ਹਾਂ ਨੇ ਏਹ ਸ਼ਬਦ (ਦੀਵਾ ਮੇਰਾ ਏਕ ਨਾਮੁ ਦੁਖ ਵਿਚ ਪਾਇਆ ਤੇਲ) ਸਾਰਾ ਉੱਚਰ ਸੁਣਾਯਾ ਜਿਸਨੂੰ ਸੁਣਕੇ ਸਭ ਸੇਵਕ ਬਣ ਗਏ॥

੭੭- **ਰਾਜ ਗਿਰੀ** ਗੈਆਂ ਤੋਂ ੮ ਕੋਹ *ਏਥੇ ਸਤਗੁਰੂ ਨਾਨਕ ਸਾਹਿਬ ਜੀ ਭੀ ਗਏ ਸਨ ਤੇ ਨੌਮੇਂ ਗੁਰੂ ਕੀ ਜਗਾ ਹੈ ਮਾਈ ਰਾਜ ਕੌਰ ਨਿਰਮਲੀ ਤੇ ਪੰਡਤਾਂ ਨੇ ਬਣਵਾਕੇ ਚੰਗੀ ਰੌਣਕ ਕਰ ਦਿਖਾਈ ਏਹ ਮਾਈ ਆਪ ਪੜਦੇ ਵਿੱਚ ਰਹਿੰਦੀ ਪਾਲਕੀ ਦੀ ਅਸਵਾਰੀ ਕਰਦੀ ਪੰਜ ਸੱਤ ਮਾਈਆਂ ਸੇਵਕ ਆਦਮੀਂ ਸਾਥ ਰਹਿੰਦੇ ਸਨ ਸੰ: ੧੯੨੮ ਬਿ: ਕੋ ਮੈਂ ਆਪ ਦੇਖ ਆਇਆ ਹਾਂ ਲੰਗਰ ਅਟੁਟ ਚਲਦਾ ਹੈ॥

੭੮- **ਪਟਨਾ ਸ਼ੈਹਰ** ਹਰਿਮੰਦਰ ਸਾਹਿਬ ਏਥੇ ਪਹਿਲਾਂ ਗੁਰ ਨਾਨਕ ਸਾਹਿਬ ਸਾਲਸ ਰਾਇ ਜੌਹਰੀ ਦੇ ਨੌਕਰ ਅੱਧਰਕੇ ਅਰੋੜੇ ਨੂੰ ਏਥੋਂ ਦੀ ਸੰਗਤ ਦਾ ਮਹੰਤ ਕਰ ਗਏ ਸਨ ਓਸੇ ਦੀ ਸੰਤਾਨ ਸਿਆਮ ਦਾਸ ਤੇ ਗੁਲਾਬ ਰਾਇ ਨੇ ਨੌਮੇਂ ਗੁਰੂ

*ਏਥੇ ਰਾਜੇ ਜਰਾ ਸਿੰਧ ਦਾ ਓਹ ਕਿਲਾ ਹੈ ਜਿਸਨੂੰ ਬਜਰ ਦੇ ਕਵਾੜ ਸਨ ਤੇ ਕ੍ਰਿਸ਼ਨ ਜੀ ਨੇ ਭੀਮ ਸੈਨ ਤੋਂ ਰਾਜੇ ਨੂੰ ਮਰਵਾਕੇ ਕਿਵਾੜ ਮਥਰਾ ਵਿਚ ਬਾਂਕੇ ਬਿਹਾਰੀ ਦੇ ਮੰਦਰ ਨੂੰ ਚੜ੍ਹਾਏ ਸਨ ਏਥੋਂ ਸ਼ਹਾਬ ਦੀਨ ਬਾਦਸ਼ਾਹ ਨੇ ਲੈਜਾਕੇ ਗਜ਼ਨੀ ਦੇ ਕਿਲੇ ਨੂੰ ਲਾ ਦਿਤੇ ਸੰ: ੧੯੨੧ ਬਿ: ਨੂੰ ਜਦ ਸਰਕਾਰ ਅੰਗ੍ਰੇਜ਼ੀ ਸ਼ਾਹ ਸੁਜਾਨ ਨੂੰ ਕਾਬਲ ਦੇ ਤਖਤ ਪਰ ਬਠਾਉਣ ਗਈ ਤਾਂ ਓਹੋ ਕਿਵਾੜ ਗ਼ਜ਼ਨੀ ਤੋਂ ਲਿਆਕੇ ਕਿਲੇ ਪ੍ਰਾਗਰਾਜ ਦੇ ਲਾਲ ਪਟਾਰੇ ਵਿੱਚ ਰੱਖ ਛੱਡੇ ਹਨ, ਹਰ ਏਥੇ ਜਰਾ ਸਿੰਧ ਦੇ ਰਥ ਦੀਆਂ ਲੀਕਾਂ ਤੇ ਇਕ ਤਾਲ ਉਬਲਦੇ ਜਲ ਦਾ ਤੇ ਠੰਡੇ ਜਲ ਦਾ ਹੈ॥

ਦੀ ਚੰਗੀ ਸੇਵਾ ਕੀਤੀ ਜਿਸ ਕਰਕੇ ਗੁਰੂ ਜੀ ਨੇ ਓਨ੍ਹਾਂ ਨੂੰ ਹੀ ਏਸ ਦੇਸ ਦੇ ਮਸੰਦ ਬਨਾ ਦਿਤਾ ਏਧਰ ਓਸੇ ਸਾਲਸਰਾਇ ਦੀ ਸੰਤਾਨ ਵਿਚੋਂ ਜੈਤੋ ਸੇਠ ਦੀ ਹਵੇਲੀ ਵਿਚ ਜੋ ਆਲਮ ਗੰਜ ਬਸੋ ਦੀ ਸੀ ਮਾਤਾ ਜੀ ਨੇ ਨਿਵਾਸ ਰੱਖਯਾ ਸੇਵਕ ਚੰਗੀ ਸੇਵਾ ਕਰਦੇ ਰਹੇ ਪਰ ਓਹ ਮਕਾਨ ਛੋਟਾ ਸੀ ਏਸ ਵਾਸਤੇ ਭਾਈ ਬਸਾਖੀ ਰਾਮ ਖੱਤ੍ਰੀ ਨੇ ਆਪਨੀ ਵੱਡੀ ਹਵੇਲੀ ਗੰਗਾ ਤੀਰੇ ਅਰਦਾਸ ਕਰਾ ਦਿੱਤੀ ਫੇਰ ਓਸ ਵਿਚ ਜਾ ਰਹੇ, ਸੰਗਤ ਨੂੰ ਉਪਦੇਸ਼ ਦੇਕੇ ਨਿਹਾਲ ਕਰਦੇ ਰਹੇ ਏਥੇ ਹੀ ਸ਼ਿਵਦਤ ਨਾਮ ਪੰਡਤ ਗੁਰੂ ਜੀ ਦਾ ਪੱਕਾ ਸੇਵਕ ਬਣਿਆਂ ਤਦੋਂ ਨੂੰ ਰਾਜਾ* ਰਾਮ ਸਿੰਘ ਜੋਧਪੁਰੀਆ ਸ਼ਾਹੀ ਲਸ਼ਕਰ ਸਮੇਤ ਅਸਾਮ ਦੇਸ ਨੂੰ ਫਤੇ ਕਰਨ ਲਈ ਜਾਂਦਾ ਹੋਇਆ ਏਥੇ ਆ ਉਤਰਿਆ ਗੁਰੂ ਸਾਹਿਬ ਦੀ ਮਹਿਮਾਂ ਸੁਣਕੇ ਆਪਣੀ ਸਹਾਇਤਾ ਲਈ ਏਨਾਂ ਦੇ ਚਰਨੀ ਆ ਪਿਆ, (ਕਯੋਂਕਿ ਜੇਹੜਾ ਰਾਜਾ ਆਕੜ ਕਨਾਂ ਬਹਾਦੁਰ ਮਾਲੂਮ ਹੁੰਦਾ ਓਸ ਨੂੰ ਏਸੇ ਦੇਸ ਕਾਮਰੂਪ ਦੇ ਫਤੇ ਕਰਨ ਲਈ ਭੇਜ ਦਿੰਦੇ) ਤੇ ਕਾਮਰੂਪ ਦੇਸ ਨੂੰ ਆਪਣੇ ਸਾਥ ਲੈ ਗਿਆ ਕਯੋਂਕਿ ਓਸ ਦੇਸ ਵਿਚ ਜਾਦੂ ਮੰਤ੍ਰ ਬਹੁਤ ਸੀ ਜਿਸ ਕਰਕੇ ਓਹ ਲੋਗ, ਮੋਹਨ, ਤਾਪਨ, ਉਚਾਰਨ ਕਰ ਦਿੰਦੇ ਸਨ, ਜਿਸ ਕਰਕੇ ਓਹ ਦੇਸ ਫਤੇ ਨਹੀਂ ਹੁੰਦਾ ਸੀ ਜਿਸ ਰਾਜੇ ਨੂੰ ਬੱਧਾ ਹੋਇਆ ਬਹਾਦੁਰ ਦੇਖਦੇ ਕਪਟੀ ਬਾਦਸ਼ਾਹ ਮੁਸਲਮਾਨ ਓਸੇ ਨੂੰ ਓਸ ਦੇਸ ਦੀ ਮੁਹਿੰਮ ਪਰ ਭੇਜਕੇ ਮਰਵਾ ਦਿੰਦੇ ਸਨ, ਜੈਸੇ ਜਹਾਂਗੀਰ ਦਾ ਭੇਜਿਆ ਹੋਇਆ ਰਾਜਾ ਮਾਨ ਸਿੰਘ ਜੋਧਪੁਰੀਆ ਓਸੇ ਦੇਸ ਰਾਂਗਾ ਪਾਟੀ ਪਹਾੜੀ ਉਤੇ ਚੜਦਾ ਹੋਇਆ ਨੇਤੀ ਨਾਮ ਧੋਬਨ ਜਾਦੂਗਰਨੀ ਨੇ ਜਾਦੂ ਨਾਲ ਮਾਰ ਸੁਟਿਆ ਸੀ, ਸਮਾਧ ਓਸਦੀ ਨਸ਼ਾਨੀ ਓਥੇ ਹੀ ਹੈ। ਏਸੇ ਭਾਂਤ ਹੁਣ ਨੁਰੰਗੇ ਬਾਦਸ਼ਾਹ ਨੇ ਰਾਜੇ ਰਾਮ ਸਿੰਘ ਨੂੰ ਬਹੁਤ ਦੜਕਿਆ ਹੋਇਆ ਦੇਖਕੇ ਮਰਵਾ ਦੇਣ ਦੀ ਨੀਤ ਧਾਰ ਸ਼ਾਹੀ ਲਸ਼ਕਰ ਦੇਕੇ ਭੇਜਿਆ ਸੀ ਭਾਵੇਂ ਏਹ ਖਬਰ ਸੁਣਕੇ ਰਾਜੇ ਦੇ ਸਾਰੇ ਪ੍ਵਾਰ ਨੇ ਸ਼ੋਕ ਮਨਾਯਾ ਪਰ ਰਾਮ ਸਿੰਘ ਦੀ ਮਾਈ ਪਾਸ ਕਿਸੇ ਗੁਰੂ ਕੇ ਤਪਾਨ ਦੀ ਬੇਟੀ ਰਹਿਆ ਕਰਦੀ ਸੀ, ਜਿਸ ਤੋਂ ਰਾਣੀ ਨੇ ਗੁਰੂ ਕੀ ਮਹਿਮਾਂ ਸੁਣ ਰੱਖੀ ਸੀ, ਏਸ ਕਰਕੇ ਰਾਣੀ ਦੇ ਪ੍ਰੇਰੇ ਹੋਏ ਰਾਜੇ ਨੇ ਪੜਤਾਲ ਕਰਕੇ ਪਟਨੇ ਸ਼ੈਹਰ ਪਹੁੰਚ ਗੁਰੂ ਜੀ

---

*ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਿਚ ਬਿਸ਼ਨ ਸਿੰਘ ਨਾਮ ਲਿਖਾ ਹੈ ਜਿਸਨੂੰ ਦੇਖਕੇ ਹੋਰ ਅਨੇਕਾਂ ਪੋਥੀਆਂ ਵਿਚ ਭੀ ਏਹੋ ਨਾਮ ਲਿਖਾ ਗਿਆ ਹੈ ਪਰ ਬੰਗਾਲੇ ਦੀ ਤਵਾਰੀਖ ਵਿਚ ਰਾਮ ਸਿੰਘ ਲਿਖਾ ਹੈ ਰਾਮ ਸਿੰਘ ਤੇ ਬਿਸ਼ਨ ਸਿੰਘ ਅੰਬੇਰ ਦੇ ਰਾਜੇ ਹੋਏ ਹਨ ਜੋਧਪੁਰ ਦੇ ਨਹੀਂ॥

ਦੇ ਚੂਨ ਜਾ ਫੜੇ, ਅਤੇ ਸਾਰੀ ਕਥਾ ਬਾਦਸ਼ਾਹ ਦੇ ਕਪਟ ਦੀ ਕੈਹ ਸੁਣਾਈ ਮੌਤ ਤੋਂ ਡਰਦੇ ਹੋਏ ਭੈ ਭੀਤ ਦਸ਼ਾ ਵਿਚ ਰਾਜੇ ਨੂੰ ਦੇਖਕੇ ਗੁਰੂ ਜੀ ਦਾ ਦਿਲ ਦ੍ਰਵ ਆਇਆ, ਓਸਦੀ ਜਾਨ ਦੀ ਰਖਯਾ ਕਰਨੀ ਮਹਾਂ ਪੁੰਨਯ ਸਮਝਕੇ ਸਮੂਹ ਪ੍ਰਵਾਹ ਨੂੰ ਪਟਨੇ ਛੱਡ ਗੁਰੂ ਸਾਹਿਬ ਅਪਨੇ ਖਾਸ ਦਸ ਬਾਰਾਂ ਸਿੱਖਾਂ ਸੇਵਕਾਂ ਸਮੇਤ ਓਸਦੇ ਸਾਥ ਅਸਾਮ ਦੇਸ ਵਲ ਤੁਰ ਗਏ, ਏਧਰ ਮਾਤਾ ਗੁਜਰੀ ਜੀ ਦੇ ਭਾਈ ਕ੍ਰਿਪਾਲ ਚੰਦ ਤੇ ਬ੍ਰਿਧ ਮਾਤਾ ਨਾਨਕੀ ਜੀ ਦੇ ਹੱਥ ਵਿਚ ਕਾਰ ਵਿਹਾਰ ਰਿਹਾ, ਏਨਾਂ ਗਾਇ ਘਾਟ ਵਾਲੀ ਹਵੇਲੀ ਵਿਚ ਨਿਵਾਸ ਰੱਖਿਆ ਆਮਦਨੀ ਚੜ੍ਹਤ ਦੀ ਹੈ॥

੭੯- **ਗੁਰੂ ਕਾ ਬਾਗ** ਏਹ ਬਾਗ ਨਵਾਬ ਰਹੀਮ ਬਖਸ਼ ਦਾ ਪੈਹਲੇ ਸੁਕਾ ਪਿਆ ਸੀ, ਗੁਰੂ ਸਾਹਿਬ ਅੰਬਲੀ ਦੇ ਬ੍ਰਿਛ ਹੇਠ ਜਾ ਉਤਰੇ ਜਿੱਥੇ ਹੁਣ ਮੰਜੀ ਸਾਹਿਬ ਹੈ ਗੁਰੂ ਜੀ ਦੇ ਪ੍ਰਤਾਪ ਨਾਲ ਬਾਗ ਹਰਾ ਹੋ ਗਿਆ, ਜਿਸ ਅਜ਼ਮਤ ਪਰ ਓਸਨੇ ਗੁਰੂ ਕਾ ਸਿੱਖ ਹੋਕੇ ਬਾਗ ਗੁਰੂ ਕੇ ਨਮਿਤ ਅਰਦਾਸ ਕਰਵਾ ਦਿਤਾ ਜੋ ਹੁਣ ਗੁਰੂ ਕਾ ਬਾਗ ਹੈ, ਆਮਦਨੀ ਚੜ੍ਹਤ ਦੀ ਹੈ॥

੮੦- **ਪਿੰਡ ਬਾੜ** ਪਟਨੇ ਤੋਂ ੧੫ ਕੋਹ, ਅਸਾਮ ਨੂੰ ਜਾਂਦੇ ਹੋਏ ਏਥੇ ਠੈਹਰੇ, ਸਿੱਖੀ ਸੇਵਕੀ ਤੇ ਜਾਗੀਰ ਪਰ ਗੁਜਾਰਾ ਚੰਗਾ ਹੈ॥

੮੧- **ਮੁਗੇਰ** ਗੰਗਾ ਤੀਰੇ ਬਾੜ ਤੋਂ ੧੦ ਕੋਹ ਅਸਥਾਨ ਪੱਕਾ ਛੀ ਸੌ ਦੀ ਮਾਫ਼ੀ ਜਾਗੀਰ ਹੈ॥

੮੨- **ਭਾਗਲ ਪੁਰ** ਗੰਗਾ ਤੀਰੇ ਗੁਰਧਾਮ ਸੇਠ ਮਨੀਰਾਮ ਗੁਰ-ਸਿੱਖ ਦਾ ਬਣਵਾਇਆ ਹੋਇਆ ਹੈ, ਮਾਫ਼ੀ ਦੋ ਹਜ਼ਾਰ ਦੀ ਹੈ॥

੮੩- **ਕਹਿਲ ਗਾਉਂ** ਭਾਗਲਪੁਰੋਂ ੧੦ ਕੋਹ ਆਮਦਨੀ ਨੌਂ ਸੌ ਦੀ ਰੌਣਕ ਚੰਗੀ ਹੈ॥

੮੪- **ਕੁੰਤਲ ਨਗਰ** ਕਹਿਲ ਤੋਂ ੧੨ ਕੋਹ ਗੰਗਾ ਪਾਰ ਆਮਦਨੀ ਚਾਰ ਸੌ ਦੀ ਹੈ॥

੮੫- **ਨਲਹੱਟੀ** ਕੁੰਤਲ ਨਗਰੋਂ ੧੧ ਕੋਹ ਆਮਦਨੀ ਬਾਗ ਦੀ ਤੋਂ ਮਾਫ਼ੀ ਜ਼ਮੀਨ ਦੀ ਚੋਖੀ ਹੈ॥

੮੬- **ਮਖਸੂਦਾ ਬਾਦ** ਨਲਹੱਟੀ ਤੋਂ ੧੦ ਕੋਹ ਰੇਸ਼ਮ ਬੋਣੇ ਸਿੱਖਾਂ ਦੇ ਮਹਲੇ ਉਤ੍ਰੇ ਲਲੂਰਾਮ ਸੇਠ ਨੇ ਗੁਰਧਾਮ ਬਣਾਯਾ ਆਮਦਨੀ ਦੋ ਸੌ ਦੀ ਹੈ॥

੮੭- **ਮਾਲਦੇ** ਏਥੋਂ ਦੇ ਅੰਬ ਉਘੇ ਹਨ ਗੁਰਧਾਮ ਨੂੰ ਇਕ ਬਾਗ ਲੱਗਾ ਹੋਇਆ ਹੈ ਬੰਗਾਲੀ ਕਾਇਤ ਲੋਗ ਸੇਵਕ ਹਨ॥

੮੮- **ਰੰਗਪੁਰ** ਮਾਲਦੇ ਤੋਂ ੧੮ ਕੋਹ ਤਿੰਨ ਸੌ ਦੀ ਆਮਦਨੀ ਹੈ॥

੮੯- **ਮਨਯਾਰੀ ਘਾਟ** ਏਥੇ ਇਮੇ ਵਾਲੀ ਪੱਕੀ ਸੰਗਤ ਬਜ਼ਾਰ ਵਿੱਚ ਹੈ॥

੯੦- **ਰਾਣਾ ਘਾਟ** ਏਥੇ ਇਕ ਰਾਤ ਰਹੇ ਸੰਗਤ ਨੂੰ ਉਪਦੇਸ਼ ਦੇ ਕਰ ਨਿਹਾਲ ਕੀਤਾ॥

੯੧- **ਢਾਕਾ** ਏਥੇ ਸੰਗਤ ਨੂੰ ਸਤਯ ਮਾਰਗ ਦਾ ਉਪਦੇਸ ਦ੍ਰਿੜਾਯਾ ਪਹਿਲੇ ਏਥੇ ਗੁਰ ਨਾਨਕ ਸਹਿਬ ਜੀ ਭੀ ਰਹਿ ਆਏ ਸਨ ਧਰਮ ਸਾਲ ਨੱਥੇ ਸ਼ਾਹ ਉਦਾਸੀ ਨੇ ਬਨਵਾਈ ਹੈ ਓਸ ਦੇ ਨਾਮ ਪਰ ਮਸ਼ਹੂਰ ਹੈ ਭਾਵੇਂ ਗੁਰੂ ਗ੍ਰੰਥ ਸਾਹਿਬ ਤਾਂ ਏਸ ਦੇਸ ਵਿਚ ਅਨੇਕ ਥਾਈਂ ਹਨ ਪਰ ਪੜ੍ਹੇ ਹੋਏ ਆਦਮੀ ਘੱਟ ਹਨ ਏਸ ਕਰਕੇ ਬਾਬੇ ਦੀ ਚਰਨ ਪਾਦਕਾ ਹੀ ਸਰਬ ਥਾਂ ਪੂਜੀ ਮੰਨੀ ਜਾਂਦੀ ਹੈ॥

੯੨- ਪਾਟੇ ਜੋਗੀ ਬੈਲ ਬਨਾ ਰਖੇ ਭਾਈ ਮਰਦਾਨੇ ਨੂੰ ਮੀਢਾ ਬਨਾ ਲੀਤਾ ਸੀ ਜੋ ਗੁਰੂ ਜੀ ਨੇ ਛੁਡਾਏ॥

੯੫- **ਗੋਹਾਟੀ** ਏਥੇ ਗੁਰੂ ਸਾਹਿਬ ਨੇ ਧਰਮ ਦਾ ਪ੍ਰਚਾਰ ਕਰਕੇ ਬਹੁਤ ਲੋਗ ਸੁਧਾਰੇ ਹੁਣ ਚਰਨ ਪਾਦਕਾ ਪੂਜੀਦੀ ਹੈ॥

੯੬- **ਗੁਵਾਲ ਪਾੜਾ** ਜਿਲਾ ਕਾਮ ਰੂਪ ਏਥੇ ਸਤ ਮਾਰਗ ਦਾ ਉਪਦੇਸ਼ ਦੇ ਸੰਗਤ ਨੂੰ ਨਿਹਾਲ ਕੀਤਾ॥

੯੭- **ਦਮਦਮਾਂ ਸਾਹਿਬ** ਧੋਬੜੀ ਘਾਟ ਦਰਿਆ ਕਨਾਰੇ ਮਕਾਨ ਪੱਕਾ ਸਿਆਮ ਸਿੰਘ ਪੰਜਾਬੀ ਨੇ ਪ੍ਰਗਟ ਕੀਤਾ ਸੀ, ਮਿਟੀ ਤੇ ਕੰਕਰੀ ਦੀ ਪਹਾੜੀ ਜੇਹੀ ਬਣੀ ਹੋਈ ਹੈ ਗੁਰੂ ਸਾਹਿਬ ਨੇ ਏਥੇ ਇਕ ਮਹੀਨਾ ਠਹਿਰਕੇ ਰਾਜੇ ਪ੍ਰਨਖਾਲ ਗੌਰੀ *ਪਰ ਵਾਲੇ ਦੀ ਸੁਲਾ ਸਫਾਈ ਰਾਜੇ ਰਾਮ ਸਿੰਘ ਨਾਲ ਕਰਾਈ, ਜੱਦ ਰਾਜ਼ਾਂ ਰਾਮ ਸਿੰਘ ਲਸ਼ਕਰ ਤੈਂ ਗੁਰੂ ਸਾਹਿਬ ਸਮੇਤ ਓਸ ਦੇਸ ਵਿਚ ਪੁਜਿਆ, ਤਾਂ ਓਥੋਂ ਦੇ ਬਡੇ ਰਾਜੇ ਪ੍ਰਨਪਾਲ ਦੀ ਆਗਿਆ ਅਨੁਸਾਰ ਓਥੋਂ ਦੇ ਜੰਤ੍ਰੀ, ਮੰਤ੍ਰੀ,

ਤੰਤ੍ਰੀ, ਜਾਦੂ ਦਾ ਪ੍ਰਤਾਪ ਦਖਾਉਨ ਲਗੇ ਸੈਨਾਂ ਵਿੱਚ ਤਾਪ ਦੀ ਬੀਮਾਰੀ ਤੇ ਅਸਤ ਭੈ ਅਜੇਹਾ ਦਿਖਾਇਆ ਕਿ ਫੌਜ ਨੂੰ ਭਾਂਜ ਪੈ ਗਈ, ਬਹੁਤਿਆਂ ਨੂੰ ਦਸਤ ਲੱਗ ਗਏ ਰਾਜੇ ਰਾਮ ਸਿੰਘ ਨੇ ਭੈ ਭੀਤ ਦੀਨ ਹੋਕਰ ਗੁਰੂ ਸਾਹਿਬ ਦੇ ਚੂਨ ਆ ਫੜੇ, ਗੁਰੂ ਜੀ ਨੇ ਧੀਰਜ ਦੇਕੇ ਏਹ ਸ਼ਬਦ "ਗੁਰ ਕਾ ਸ਼ਬਦ ਰਖਵਾਰੇ। ਚੌਕੀ ਚੌਗਿਰਦ ਹਮਾਰੇ" ਲਿਖ ਨੌਬਤ ਪਰ ਕਾਗਜ਼ ਚਿਪਕਵਾ ਦਿੱਤਾ ਜਿੱਥੋਂ ਤਕ ਅਵਾਜ ਗਈ, ਸ਼ਬਦ ਦੇ ਪ੍ਰਤਾਪ ਨਾਲ ਸਭ ਦਾ ਰੋਗ ਸੋਗ ਭੈ ਦੂਰ ਹੋ ਗਿਆ ਬਲਕੇ ਓਨ੍ਹਾਂ ਦੇ ਜਾਦੂ ਓਨ੍ਹਾਂ ਨੂੰ ਹੀ ਉਲਟੇ ਪੈ ਗਏ ਸਤਿਗੁਰਾਂ ਦੀ ਏਹ ਸ਼ਕਤੀ ਦੇਖਕੇ ਅਸਾਮ ਵਾਲੇ ਦੋਨੋਂ ਰਾਜੇ ਡਰਕੇ ਸਤਿਗੁਰੂ ਦੇ ਚੂਨੀ ਆ ਲੱਗੇ ਗੁਰੂ ਸਾਹਿਬ ਨੇ ਰਾਜਾ ਰਾਮ ਸਿੰਘ ਨੂੰ ਉਹਨਾਂ ਨਾਲ ਮਿਲਾਕੇ ਸੁਲਾ, ਸਫਾਈ ਮੁਲਾਕਾਤ ਕਰਵਾ ਦਿੱਤੀ ਕੁਦ੍ਰਤ ਨਾਲ ਓਸੇ ਦਿਨ ਪਟਣੇ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਗਟ ਹੋਣ ਦੀ ਖਬਰ ਜਾ ਪੁੱਜੀ ਜਿਸਨੂੰ ਸੁਣਕੇ ਸਭਨੇ ਖੁਸ਼ੀ ਮਨਾਈ ਤੋਪਾਂ ਦੀ ਦੂਹਿਰੀ ਛਲਕ ਹੋਈ ਰਾਜਿਆਂ ਨੇ ਕੁਛ ਸੇਵਾ ਕਰਨੀ ਚਾਹੀ ਤਾਂ ਗੁਰੂ ਜੀ ਨੇ ਫ਼ਰਮਾਇਆ ਕਿ ਜਿਥੇ ਅਸੀਂ ਬੈਠੇ ਹਾਂ ਏਥੇ ਇਕ ੨ ਢਾਲ ਮਿਟੀ ਦੀ ਹਰੇਕ ਸਪਾਹੀ ਲਸ਼ਕਰੀ ਤੇ ਦੇਸੀ ਏਥੇ ਸਿੱਟ ਦੇਵੇ ਤਾਕੇ ਯਾਦਗਾਰ ਬਣੀ ਰਹੇ ਇਹ ਨਿਰਲੋਭਤਾ ਦਾ ਬਚਨ ਸੁਣਕੇ ਰਾਜੇ ਬਹੁਤ ਖੁਸ਼ੀ ਹੋਏ ਅਤੇ ਆਪ ਮਿਟੀ ਸੁਟਨ ਲਗ ਪਏ ਫੇਰ ਤਾਂ ਦੇਸ ਦੇ ਲੋਗਾਂ ਨੇ ਤੇ ਲਸ਼ਕਰੀਆਂ ਨੇ ਇਕ ਪਹਾੜੀ ਜੈਸੀ ਉਸਾਰ ਦਿਤੀ ਅਤੇ ਰਾਜੇ ਰਾਮਰਾਇ ਨੇ ਮਕਾਨ ਪੱਕਾ ਬਨਵਾ ਦਿੱਤਾ ਜੋ ਹੁਣ ਤਕ ਦਮ ਦਮਾਂ ਸਾਹਿਬ ਕਾਇਮ ਹੈ ਏਸ ਮਹਿਮ ਫਤੇ ਦੀ ਤੇ ਦਸ ਮੇਸ ਜੀ ਦੇ ਅਵਤਾਰ ਦੀ ਖੁਸ਼ੀ ਵਿੱਚ ਸਾਰੇ ਰਾਜਿਆਂ ਤੇ ਪਰਜਾ ਨੇ ਬਹੁਤ ਪੁੰਨ ਦਾਨ ਰਾਗ ਰੰਗ ਉਮੰਗ ਸੰਗ ਕੀਤੇ ਸਭਤੋਂ ਵਧਕੇ ਰਾਜੇ ਰਾਮਰਾਇ ਨੇ ਜੋ ਓਸ ਦੇਸ ਦੇ ਰਈਸਾਂ ਤੋਂ ਨਜਰਾਂ, ਤੋਫ਼ੇ ਲੀਤੇ ਥੇ ਹੀਰੇ, ਮੋਤੀ, ਪੰਨੇ, ਪੁਖਰਾਜ, ਲਸਨੀਏਂ ਜਮੁਰਦ, ਤਾਮੜੇ, ਮਾਣਕ, ਚੂਨੀਆਂ, ਲਾਲ, ਨੀਲਮ ਵਗੈਰੇ ਅਨੇਕ ਪ੍ਰਕਾਰ ਦੇ ਰਤਨ ਤੇ ਕੀਮਤੀ ਮਰਦਾਨੇਂ ਜਨਾਨੇ ਪੁਸ਼ਾਕੇ ਸ਼ਰਫ਼ੀਆਂ ਗੁਰੂ ਕੀ ਨਜ਼ਰ ਭੇਟਾ ਕੀਤੇ ਹੁਣ ਰਾਜਾ ਰਾਮ ਸਿੰਘ ਤਾਂ ਓਨ੍ਹਾਂ ਦੇਸੀ ਰਾਜਿਆਂ ਨੂੰ ਸ਼ਾਹੀ ਈਂਨ ਮਨਾ ਅਹਿਦ ਨਾਮੇਂ ਲਿਖਾ ਪੜ੍ਹਾ ਫਤੇ ਪਾ ਬੇਅੰਤ ਤੋਫੇ ਲੈਕੇ ਦਿੱਲੀ ਵੰਨੀਂ ਮੁੜ ਪਿਆ ਦੇਸ ਦੇ ਪ੍ਰੇਮੀਂ ਸਿੱਖਾਂ ਸੇਵਕਾਂ ਨੇ ਕੁਝ ਚਿਰ ਠਹਿਰਕੇ ਸਤਸੰਗ ਦਾ ਤੇ ਸੇਵਾ ਦਾ ਲਾਭ ਲੀਤਾ ਜਿਸ ਤੋਂ ਬੇਅੰਤ ਲੋਕ ਸੇਵਕ ਹੋ ਗਏ ਜਿਨ੍ਹਾਂ ਦੀ ਸੰਤਾਨ ਹੁਣ ਭੀ ਹੈ

ਪੈਹਿਲਾਂ ਏਹ ਗੁਰਦੁਆਰਾ ਸਯਾਮ ਸਿੰਘ ਪੰਜਾਬੀ ਸਿੱਖ ਨੇ ਗੁਰੂ ਜੀ ਦੇ ਦ੍ਰਸ਼ਨ ਸੁਪਨੇ ਮੇਂ ਹੋਣ ਕਰ ਸੰ: ੧੭੭੨ ਬਿ: ਨੂੰ ਪ੍ਰਗਟ ਕੀਤਾ ਜਿਸ ਤੋਂ ਛੀਵੀਂ ਪੀੜੀ ਮਹੰਤ ਬਚਿਤ੍ਰ ਸਿੰਘ ਬਾਕੀ ਓਸਦੀ ਸੰਤਾਨ ਹੋਰ ਨੌਂ ਪਿੰਡ ਛਾਪਰ ਮੁਖ ਵਗੈਰੇ ਵਿੱਚ ਵਸਦੀ ਹੈ ਪਹਿਲਾਂ ਏਥੇ ਆਮਦਨੀਂ ਬਹੁਤ ਸੀ ਕਿਉਂਕਿ ਅਸਾਮ, ਮਨੀਪੁਰ, ਬ੍ਰਹਮਾਂ ਚੀਨ, ਆਦਿਕ ਮੁਲਕਾਂ ਨੂੰ ਜਾਣ ਵਾਲੇ ਲੋਗ ਸਾਰੇ ਏਸੇ ਰਸਤੇ ਆਉਂਦੇ ਜਾਂਦੇ ਮਾਯਾ ਚੜ੍ਹਾਂਉਂਦੇ ਸਨ ਹੁਣ ਦਸ ਬਾਰਾਂ ਮੀਲ ਕਨਾਰੇ ਰੇਲ ਗੱਡੀ ਘਵਾਟੀ ਸ਼ੈਹਰ ਨੂੰ ਚਲੀ ਜਾਣੇਂ ਕਰ ਆਮਦਨੀ ਘੱਟ ਗਈ ਹੈ ਕੇਵਲ ੨੪) ਰੁਪਏ ੨੦) ਬਿਜਲੀ ਵਾੜੀ ਵਾਲੀ ਰਾਣੀਂ ੧੨) ਲਖੀਪੁਰੀਆਂ ੧੦) ਕੂਚ ਬਿਹਾਰ ੧੪) ਮਕਾਨਾਂ ਦਾ ਭਾੜਾ ੩੦੦) ਰੁਪਏ ਮਹਾਰਾਜਾ ਪਟਿਆਲਾ ਵਲੋਂ ਹੋਰ ਮਾਰਵਾੜੀ ਬਣੀਏਂ ਦਸਵੰਧ ਜੋ ਸੰਦੂਕੜੀ ਵਿੱਚ ਰੋਜ ਦਾ ਰੋਜ ਜਮਾਂ ਕਰਦੇ ਰਹਿੰਦੇ ਹਨ ਛੀਵੇਂ ਮਹੀਨੇਂ ਦੇ ਜਾਂਦੇ ਹਨ ਗੁਰੂ ਜੀ ਦੇ ਏਸ ਅਸਥਾਨ ਤੋਂ ੬੧ ਮੀਲ ਪਰੇ ਬਾਲਵਾ ਕੁੰਡ ਤੀਰਥ ਹੈ ਜਿੱਥੇ ਕੁਦਰਤੀ ਜਲ ਅਗਨੀਂ ਇਕੇ ਪਹਾੜ ਦੀ ਤ੍ਰੇੜ ਵਿੱਚੋਂ ਕੱਠੇ ਨਿਕਲਦੇ ਹਨ ਏਸ ਤੋਂ ਥੋੜੀ ਕੁ ਦੂਰ ਕਾਮਖਯਾ ਦੇਵੀ ਦਾ ਮੰਦਰ ਘਵਾਟੀ ਵਾਲੇ ਰਾਜੇ ਦੇ ਰਾਜ ਵਿੱਚ ਹੈ ਏਸ ਮੰਦ੍ਰ ਵਿੱਚ ਭਗ ਦੇ ਚਿੰਨਯ ਦੀ ਪੂਜਾ ਹੁੰਦੀ ਹੈ ਮੂਰਤਿ ਦੀ ਨਹੀਂ ਸਾਰਾ ਦੇਸ ਮੰਨਤਾ ਦੀ ਮਾਯਾ ਬਹੁਤ ਚੜ੍ਹਾਂਉਂਦਾ ਹੈ ਜੋ ੩੬੫ ਵਰਤਾਰਿਆਂ ਵਿੱਚ ਪੁਜਾਰੀ ਵੰਡ ਲੈਂਦੇ ਹਨ ਭਾਵੇਂ ਏਸ ਦੇਸ ਵਿੱਚ ਬੁੱਧ ਮਜ਼ਬ ਅਧਕ ਹੈ ਤਾਂ ਭੀ ਦੇਵੀ ਦੇਵਤਿਆਂ ਦੇ ਮੰਦਰਾ ਮੂਰਤਾਂ ਅਗੇ ਬੱਕਰੇ, ਝੋਟੇ, ਮੱਛ, ਕੱਛ, ਚਿੜੀਆਂ, ਕਬੂਤ੍ਰ ਆਦਿਕ ਬਹੁਤ ਜਾਨਵਰ ਕੁਰਬਾਨ ਕੀਤਾ ਜਾਂਦੇ ਹਨ ਬਲਕੇ ਖਾਸ ੨ ਮੌਕੇ ਪਰ ਤਾਂ ਐਤਨੇ ਜਾਨਵਰ ਮਾਰੇ ਜਾਂਦੇ ਹਨ ਕਿ ਹੌਜ਼ ਭਰ ਜਾਂਦਾ ਹੈ ਓਹ ਖੁਸ਼ੀਆਂ ਮਨਾਕੇ ਪਵਿਤ੍ਰ ਸਮਝਕੇ ਪ੍ਰਸਾਦਿ ਦੇਵਤਾ ਦਾ ਸਾਕਾਂ ਸਬੰਧੀਆਂ ਵਿੱਚ ਵੰਡਦੇ ਹਨ ॥

੯੮- **ਰੰਗ ਪੁਰ ਸ਼ਹਿਰ** ਮੁਰਗੀ ਹਟੇ ਵਾਲੇ ਗੋਬਿੰਦੋ ਬਾਬੂ ਨੇ ਜੋ ਪੰਜਾਬੀ ਬਾਹਮਣ ਓਥੇ ਜਾਕੇ ਰਾਜੇ ਦਾ ਮੁਤਬੱਨਾਂ ਹੋਕਰ ਰਾਜ ਬਨ ਰਿਹਾ ਸੀ ਗੁਰੂ ਸਾਹਿਬ ਦੀ ਚੰਗੀ ਸੇਵਾ ਕੀਤੀ ਗੁਰ ਅਸਥਾਨ ਪੱਕਾ ਗੁਰੂ ਗ੍ਰੰਥ ਸਾਹਿਬ ਦੋ ਲਿਖਤ ਦੇ ਪ੍ਰਕਾਸ਼ ਹੁੰਦੇ ਹਨ ਲੰਗਰ ਚੰਗਾ ਹੈ ॥

੯੯- **ਲਛਮੀਂ ਪੁਰ** ਜਿਲਾ ਪੂਰਨੀਆਂ, ਕਾੜਾ ਗੋਲਾ ਦੇ ਸਟੇਸ਼ਨ ਪਾਸ ਗੁਰੂ ਕਾ

ਧਾਮ ਪ੍ਰਸਿੱਧ ਹੈ* ਏਥੇ ਦਾ ਰਾਜਾ ਚੰਦ੍ਰ ਘੋਸ਼ ਗੁਰਦ੍ਵਾਰੇ ਦੀ ਚੰਗੀ ਸੇਵਾ ਕਰਦਾ ਹੈ ਅਗਰਹਿਰੀ ਬਨੀਏ ਮੋਨੇ ਸਿੱਖਾਂ ਦੇ ਪਚਾਸ ਘਰ ਹਨ ਆਏ ਗਏ ਸਿੱਖ ਸਾਧ ਦੀ ਚੰਗੀ ਸੇਵਾ ਕਰਦੇ ਹਨ॥

੧੦੦- **ਗੌਦਾ ਘਾਟ ਪਰ** ਏਸੇ ਰਸਤੇ ਬੰਗਾਲੇ ਦੇਸ ਦਾ ਸੈਲ ਕਰਦੇ ਹੋਏ ਗੁਰੂ ਜੀ ਕਲਕੱਤੇ ਜਿੱਥੇ ਹੁਣ ਬਡੀ ਸੰਗਤ ਹੈ ਆ ਠਹਿਰੇ ਓਸ ਸਮੇਂ ਏਥੇ ਰਾਜਾ ਹਜ਼ੂਰੀ ਸਿੰਘ ਖੱਤਰੀ ਬੜਾ ਮਸ਼ਹੂਰ ਆਦਮੀਂ ਈਸਵਰ ਭਗਤ ਸੀ ਜਿਸਦੇ ਨਾਉਂ ਤੇ ਬਡਾ ਬਜਾਰ ਹੁਣ ਤਾਂਈਂ ਉੱਘਾ ਹੈ ਜੋ ਕਿ ਉਸਨੇ ਆਪਣੇਂ ਘਰ ਸੰਤਾਨ ਨਾ ਹੋਣੇਂ ਕਰ ਗੁਰੂ ਅਰਪਨ ਕਰ ਦਿੱਤਾ ਸੀ ਪਰ ਪਟਨੇ ਦੇ ਪੁਜਾਰੀਆਂ ਦੀ ਬੇਸਮਝੀ ਨੇ ਖੋ ਦਿੱਤਾ ਨਹੀਂ ਤਾਂ ਅਜ ਉਹੋ ਜਾਗੀਰ ੨੦੦੦੦) ਹਜ਼ਾਰ ਰੁਪਏ ਸਾਲ ਦੀ ਆਮਦਨੀਂ ਹੁੰਦੀ ਗੁਰੂ ਸਾਹਿਬ ਜੇਹੜੀ ਪੁਸ਼ਾਕ ਪੋਥੀ ਸਮੇਤ ਹਜ਼ੂਰੀ ਸਿੰਘ ਨੂੰ ਬਖਸ਼ ਗਏ ਸਨ ਓਹ ਹੁਣ ਤਕ ਗੋਬਿੰਦਗੜ੍ਹ ਨਾਮ ਅੰਗ੍ਰੇਜ਼ੀ ਕਿਲੇ ਦੇ ਲਾਲ ਪਟਾਰੇ ਵਿੱਚ ਦੱਸੀ ਦੀ ਹੈ, ਉਥੋਂ ਸਿੱਧੇ ਪਟਨੇ ਆਕੇ ਸਾਹਿਬਜਾਦੇ ਦੇ ਦਰਸ਼ਨ ਕਰ ਬਹੁਤ ਖੁਸ਼ੀ ਮਨਾਈ ਪੁੰਨ ਦਾਨ ਪਾਠ ਕੀਤੇ ਕਰਾਏ ਪਰਵਾਰ ਨੂੰ ਓਥੇ ਹੀ ਛੱਡਕੇ ਪੰਜਾਬ ਵੰਨੀ ਚਲੇ ਆਏ ਰਾਹ ਵਿੱਚ ਛਪਰੇ, ਆਰੇ ਬਕਸਰ, ਡੁਮਗਾਉਂ ਕਾਂਸ਼ੀ, ਮਿਰਜ਼ਾਪੁਰ, ਅਜੁਧਯਾ, ਆਦਿਕ ਸ਼ੈਹਰਾਂ ਦੇ ਸੈਲ ਕਰਦੇ ਹੋਏ ਹਰਦ੍ਵਾਰ ਕਨਖਲ ਆ ਗਏ॥

੧੦੧- **ਕਨਖਲ** ਜਿਥੇ ਤੀਸਰੇ ਪਾਤਸ਼ਾਹ ਰਹੇ ਸਨ ਓਥੇ ਰਹਿਕੇ ਇਸ਼ਨਾਨ ਕਰ ਉਪਦੇਸ਼ ਦੇ ਸੰਗਤ ਨੂੰ ਨਿਹਾਲ ਕੀਤਾ॥

੧੦੨- **ਸਾਂਤਲ ਸਰ** ਕਨਖਲ ਤੋਂ ੧ ਕੋਹ ਏਥੇ ਇਕ ਮੰਗਲ ਨਾਮ ਲੁਹਾਰ ਭਗਤ ਨੇ ਸੇਵਾ ਸਤਸੰਗ ਕਰਕੇ ਪ੍ਰਮਪਦ ਪਾਯਾ ਓਹੋ ਪਿੰਡ ਮਾਫੀ ਹੁਣ ਹੈ॥

੧੦੩- **ਰਾਜਾ ਘਾਟ** ਬੂੜੀਏ ਤੋਂ ਤਿੰਨ ਕੋਹ ਬੋਹੜ ਹੇਠ ਦੋਪਹਿਰ ਠਹਿਰੇ ਸੰਗਤ ਨੂੰ ਤਾਰਿਆ ਬੋਹੜ ਹੁਣ ਤੱਕ ਹੈ॥

੧੦੪- **ਦਰਾਜ ਪੁਰ** ਜਗਾਧਰੀ ਤੋਂ ੪ ਕੋਹ ਏਥੇ ਇਕ ਰਾਤ ਰਹੇ ਇਕ ਜਿਮੀਂਦਾਰ ਨੇ ਚੰਗੀ ਸੇਵਾ ਕਰ ਸੰਤਾਨ ਮੰਗੀ ਬਚਨ ਹੋਯਾ ਇਕ ਤੋਂ ਇਕੀਸ, ਸੋ ਹੁਣ ਓਸੇ ਦੀ ਸੰਤਾਨ ਦੇ ਇਕੀ ਘਰ ਬਸਦੇ ਹਨ ਥੜੇ ਪਰ ਓਹੀ ਦੀਵਾ ਝਾੜੂ ਕਰਦੇ ਹਨ ਲੋਗਾਂ ਦੀਆਂ ਸੁੱਖਣਾ ਪੂਰੀਆਂ ਹੁੰਦੀਆਂ ਹਨ॥

੧੦੫- **ਚੰਨਣੇ ਪਿੰਡ** ਨਦੀ ਕਨਾਰੇ ਹਰਨ ਦਾ ਸ਼ਿਕਾਰ ਕੀਤਾ ਹੁਣ ਸੰਤ ਰਹਿੰਦੇ ਹਨ ਤੇ ਇਸਨੂੰ ਕੁਟੀ ਬੋਲਦੇ ਹਨ। ਆਮਦਨ ਚੜ੍ਹਤ ਦੀ ਹੈ॥

੧੦੬- **ਸੋਢਲ ਸੁਢੇਲ** ਏਥੇ ਬਣਜਾਰੇ ਸਿੱਖ ਮਿਲੇ ਓਨ੍ਹਾਂ ਪਾਸ ਖੰਡ ਭਰੀ ਹੋਈ ਸੀ ਪੁਛਣੇ ਪਰ ਓਨ੍ਹਾਂ ਜੌਂ ਭਰੇ ਹੋਏ ਦਸੇ ਤਾਂ ਬਚਨ ਹੋਯਾ ਜੌਂ ਹੀ ਹੋਣਗੇ ਜਦ ਓਹ ਜੇਪੁਰ ਆਕਰ ਵੇਚਨ ਲੱਗੇ ਤਾਂ ਜੌਂ ਹੀ ਨਿਕਲੇ ਓਨ੍ਹਾਂ ਪਛਤਾਕੇ ਗੁਰੂ ਕੇ ਚਰਨ ਆ ਫੜੇ ਬਚਨ ਕੀਤਾ ਖੰਡ ਦੇ ਭਾ ਬਿਕ ਜਾਣਗੇ ਤਾਂ ਮਘਰ ਉਤ੍ਰਦੇ ਬਰਖਾ ਪੈਣੇ ਕਰ ਕੁਦਰਤ ਨਾਲ ਪੋਹ ਚੜ੍ਹਦੇ ਬਰਖਾ ਹੋਈ ਤਾਂ ਜੌਂ ਬੀਜਨ ਲਈ ਚਾਰ ਸੇਰ ਪਕੇ ਵਿਕ ਗਏ ਆਮਦਨ ਚੜ੍ਹਤ ਦੀ ਹੈ॥

੧੦੭- **ਤੰਦੇ ਵਾਲ** ਬੀਟੇ ਪਿੰਡ ਦੇ ਨਜ਼ੀਕ ਏਥੇ ਬੋੜ੍ਹ ਦੇ ਬ੍ਰਿਛਾਂ ਹੇਠ ਉਤਰੇ ਸੇਵਾ ਕਿਸੇ ਨੇ ਕੁੱਝ ਨਾ ਕਰੀ ਬਚਨ ਹੋਯਾ ਏਹ ਲੋਗ ਭੁੱਖੜ ਹਨ ਏਹੋ ਬਰਤਾਉ ਹੁੰਦਾ ਹੈ॥

੧੦੮- **ਲਖਨੌਰ ਸਾਹਿਬ** ਏਥੇ ਭਾਈ ਜੇਠੇ ਮਸੰਦ ਨੇ ਚੰਗੀ ਸੇਵਾ ਕਰੀ ਏਥੋਂ ਅਨੰਦ ਪੁਰ ਜਾ ਬਿਰਾਜੇ ਸੰ: ੧੭੨੭ ਬਿ: ਨੂੰ 'ਫੇਰ ਵਸਾਇਆ ਫੇਰੁ ਆਇ ਸਤਿਗੁਰ ਖਾਡੂਰ' ਤੀਰਥ ਜਾਤ੍ਰਾ ਤੋਂ ਆਗਮਨ ਸੁਣਕੇ ਗੁਰੂ ਕੇ ਦ੍ਰਸ਼ਨ ਕਰਨ ਲਈ ਸਾਰੇ ਦੇਸਾਂ ਤੋਂ ਹੁਮ ਹੁਮਾਕੇ ਸੰਗਤਾਂ ਬਹੁਤ ਆਈਆਂ ਤੇ ਭੇਟਾਂ ਚੜ੍ਹਾਈਆਂ ਦਿਨੋਂ ਦਿਨ ਸਵਾਈਆਂ ਰੌਣਕਾਂ ਵਧਾਈਆਂ ਦ੍ਰਸ਼ਨ ਕਰ ਸੰਗਤ ਨੇ ਮਨੋ ਕਾਮਨਾਂ ਪਾਈ ਸਤਸੰਗ ਦਾ ਰੰਗ ਗੂੜ੍ਹਾ ਹੋ ਗਿਆ ਏਥੇ ਹੀ ਸੰ: ੧੭੩੦ ਨੂੰ ਸਾਹਿਬਜਾਦੇ ਨੂੰ ਪਟਣੇ ਤੋਂ ਬੁਲਾ ਨਵੀਨ ਲਹੌਰ ਬਸਾਕੇ ਓਥੇ ਬਿਆਹ ਕੀਤਾ ਸੰਗਤ ਨੂੰ ਧਰਮ ਅਰਥ ਕਾਮ ਮੋਖ ਦੇ ਅਧਕਾਰੀ ਬਨਾਯਾ ਏਸੇ ਸਮੇਂ ਆਲਮਗੀਰ ਬਾਦਸ਼ਾਹ ਨੇ ਸਾਰੇ ਹਿੰਦਵਾਨ ਨੂੰ ਮੁਸਲਮਾਨ ਕਰਨ ਦੀ ਪ੍ਰਤੱਗਯਾ ਪੂਰੀ ਕਰਨ ਲਈ ਹਰੇਕ ਸੂਬੇ ਨੂੰ ਤੱਦੀ ਕੀਤੀ ਗਈ ਓਸ ਵਕਤ ਦੇ ਹਾਕਮ ਜਦ ਜੋਰੋ ਜੋਰੀ ਮੁਸਲਮਾਨ ਕਰਨ ਲੱਗੇ ਤਾਂ ਨਾਮੀਂ ੨ ਪਤਵੰਤੇ ਲੋਗ ਜਗਾ ਜਗਾ ਕੱਠੇ ਹੋਕੇ ਆਪਨੇ ਧਰਮ ਦੇ ਬਚਾਉ ਦਾ ਉਪਾਉ ਸੋਚਣ ਲਗੇ ਓੜਕ ਸ੍ਰੀ ਗੁਰੂ ਨੌਵੇਂ ਪਾਤਸ਼ਾਹ ਨੂੰ ਸਾਮ੍ਰਥ ਤੇ ਰਖਯਾ ਕਰਨੇ ਜੋਗ ਸਮਝਕੇ ਅਨੰਦ ਪੁਰ ਗੁਰੂ ਜੀ ਦੇ ਪਾਸ ਆ ਕੱਠੇ ਹੋਏ ਅਤੇ ਅਤਯੰਤ ਘਿਗਯਾਕੇ ਮਨੋਰਥ ਪ੍ਰਗਟ ਕੀਤਾ ਜਿਸਨੂੰ ਸੁਣਕੇ ਸਹਿਜ ਸੁਭਾ ਗੁਰੂ ਜੀ ਨੇ ਫੁਰਮਾਯਾ ਕਿਸੇ ਸੱਚ ਧਰਮੀਂ ਪੂਰੇ ਪੁਰਖ ਦੀ ਕੁਰਬਾਨੀ ਹੋਵੇ ਤਾਂ ਹਿੰਦ ਧਰਮ

ਦਾ ਬੇੜਾ ਬਚ ਸਕਦਾ ਹੈ ਨਹੀਂ ਤਾਂ ਏਹ ਮਗਰਮੱਛ ਜਹਿਰੀ ਕਹਿਰੀ ਕਹਿਰ ਕਰਨੋਂ ਕਦ ਹਟਿਆ ਪਾਸ ਹੀ ਖੇਲਦੇ ਹੋਏ ਦਸਮੇਸ ਜੀ ਉਕਤ ਬਚਨ ਸੁਣਕੇ ਬੋਲੇ ਪਿਤਾ ਜੀ ਐਸਾ ਸਾਮ੍ਰਥ ਹਿੰਦਵਾਨ ਦਾ ਹਿਤੈਸ਼ੀ ਅਜ ਕਲ ਆਪ ਤੋਂ ਬਿਨਾਂ ਹੋਰ ਕੌਣ ਹੈ ਸਾਹਿਬਜਾਦੇ ਦਾ ਏਹ ਬਚਨ ਈਸ਼ੁਰੀ ਖਯਾਲ ਨਾਲ ਭਰਯਾ ਹੋਯਾ ਸੁਣਕੇ ਓਨ੍ਹਾਂ ਸਰਨ ਆਏ ਹੋਏ ਲੋਗਾਂ ਨੂੰ ਕਹਿ ਦਿੱਤਾ ਕਿ ਤੁਸੀਂ ਨੁਰੰਗੇ ਨੂੰ ਲਿਖ ਦਿਓ (ਜੇ ਤੂੰ ਸਾਡੇ ਗੁਰੂ ਨੂੰ ਦੀਨ ਮਨਾ ਲਏਂਗਾ ਤਾਂ ਅਸੀਂ ਆਪਤੋਂ ਆਪ ਓਨ੍ਹਾਂਦੇ ਕਹਿਣੇਂ ਕਰ ਦੀਨ ਇਸਲਾਮ ਕਬੂਲ ਕਰ ਲਵਾਂਗੇ) ਓਨ੍ਹਾਂ ਨੇ ਓਹੋ ਕੀਤਾ ਨੁਰੰਗੇ ਨੇ ਸਤਗੁਰੂ ਸਾਹਿਬ ਜੀ ਨੂੰ ਦਿੱਲੀ ਬੁਲਾਵਾ ਭੇਜਿਆ ਏਧਰੋਂ ਸਤਗੁਰੂ ਸੰਗਤ ਦੀ ਬਾਂਹ ਦਸਮੇਸ ਜੀ ਨੂੰ ਫੜਾਕੇ ਹਾੜ ਮਹੀਨੇ ਸੰ: ੧੭੩੨ ਬਿ: ਨੂੰ ਅਨੰਦ ਪੁਰੋਂ ਦਿਲੀ ਨੂੰ ਤੁਰ ਪਏ ਗੁਰੂ ਜੀ ਨਾਲ ਬਹੁਤ ਸਿੱਖ ਤੁਰੇ ਪਰ ਗੁਰੂ ਜੀ ਨੇ ਸਭ ਨੂੰ ਦਿਲਾਸਾ ਦੇਕੇ ਮੋੜ ਦਿਤਾ ਕੇਵਲ ਪੰਜ ਸਿਦਕੀ ਸਿੱਖ ਆਪਣੇਂ ਸਾਥ ਰਖੇ॥

## ਜਾਤ੍ਰਾ ਦੂਸਰੀ ਅੰਤਮ

੧੦੯- (੧) **ਕੀਰਤ ਪੁਰ** ਅਨੰਦਪੁਰੋਂ ਤੁਰਕੇ ਕੀਰਤ ਪੁਰ ਆਏ ਏਥੇ ਸੰਗਤ ਨੂੰ ਬ੍ਰਹਮ ਗਯਾਨ ਦਾ ਉਪਦੇਸ਼ ਦੇ ਨਿਹਾਲ ਕੀਤਾ ਏਥੇ ਸਤਲੁਜ ਦੀਆਂ ਦੋ ਸਾਖਾਂ ਹਨ ਤੀਜੀ ਲੋਹਡ ਨਦੀ ਮਿਲਕੇ ਗੁਰੂ ਕੀ ਤ੍ਰਿਬੇਣੀ ਹੋ ਜਾਂਦੀ ਹੈ ਜਿਮੇਂ ਗੰਗਾ ਵਿਚ ਅਸੀਂ ਤੇ ਬਰਨਾ ਦੋ ਨਦੀਆਂ ਮਿਲਕੇ ਤ੍ਰਿਬੇਣੀ ਹੁੰਦੀ ਹੈ ਓਥੇ ਫੁਲ ਮੁਰਦਿਆਂ ਦੇ ਤੇ ਮੁਰਦੇ ਪਾਏ ਜਾਂਦੇ ਹਨ ਏਸੇ ਭਾਂਤ ਗੁਰੂ ਕਾ ਹੁਕਮ ਗੁਰੂ ਕੀ ਤ੍ਰਿਬੇਣੀ ਵਿਚ ਸਿਖਾਂ ਦੇ ਫੁਲ ਭਾਵ ਅਸਤੀਆਂ ਪਾਉਣ ਦਾ ਹੈ ਕਾਂਸ਼ੀ ਵਿਚ ਏਸੇ ਭਾਂਤ ਸਤਵੇਂ ਗੁਰੂ ਦਾ ਬਚਨ ਹੈ ਕਿ ਏਥੇ ਫੁਲ ਪਾਨੇ ਪਰ ਪ੍ਰਾਣੀ ਦੀ ਮੁਕਤੀ ਹੋਵੇਗੀ ਏਸਨੂੰ ਗੁਰੂ ਕੀ ਕਾਂਸ਼ੀ ਭੀ ਕਹਿੰਦੇ ਹਨ ਏਥੇ ਬਾਬੇ ਗੁਰਦਿਤੇ ਦੇ ਦੇਹੁਰੇ ਦੀ ਮੰਨਤ ਬੀ ਬਹੁਤ ਹੁੰਦੀ ਹੈ ੧੨੯ ਪੌੜੀਆਂ ਚੜ੍ਹਕੇ ਜਾਈਦਾ ਹੈ ਪਤਾਲ ਪੁਰੀ ਸਤਲੁਜ ਕਨਾਰੇ ਹੈ॥

੧੧੦- (੨) **ਰੋਪਰ** (ਰੋਪੜ) ਕਸਬੇ ਖੇੜੇ ਮਹਿਲ ਵਿਚ ਜਿਥੇ ਰਾਮਰਾਇ ਜੀ ਦਿੱਲੀ ਨੂੰ ਜਾਂਦੇ ਹੋਏ ਉਤਰੇ ਸਨ ਓਥੇ ਸਜਨ ਰਾਮ ਸਰਣ ਨਾਮ ਖਤ੍ਰੀ ਦੇ ਘਰ ਉਤ੍ਰੇ ਪ੍ਰਸਾਦਿ ਛਕਕੇ ਕੁਰਲੀ ਇਕ ਟੋਏ ਵਿਚ ਸਿਟੀ ਇਕ ਮਾਈ ਨੇ ਗਲਾਨੀ ਕੀਤੀ ਤਾਂ ਬਚਨ ਹੋਯਾ ਤੂੰ ਬੌਲੀ ਹੈਂ ਏਥੇ ਦੀ ਮਿਟੀ ਅਨੇਕ ਰੋਗ ਕਟੇਗੀ ਸੋਈ

ਸਚ ਹੈ ਓਹ ਤਾਂ ਸਾਰੀ ਉਮਰ ਪਗਲੀ ਬਣੀ ਰਹੀ ਤੇ ਓਸ ਟੋਏ ਦੀ ਮਿਟੀ ਨਾਲ ਹੁਣ ਤਕ ਪਕਲੂਤ ਆਦਿ ਰੋਗ ਹਟਦੇ ਹਨ॥

੧੧੧-(੩) **ਮਕਾਰਾਂਪੁਰ** (ਮਕਾਰੋਂਪੁਰ) ਬਸੀ ਤੋਂ ਪੰਜ ਕੋਹ ਏਥੇ ਰਾਤ ਰਹੇ ਸੇਵਾ ਕਿਸੇ ਨੇ ਨਹੀਂ ਕੀਤੀ ਹੁਣ ਗੁਰਧਾਮ ਪੱਕਾ ਚੜ੍ਹਤ ਦੀ ਆਮਦਨੀ ਤੇ ਕੁਝ ਜ਼ਮੀਨ ਹੈ॥

੧੧੨- (੪) **ਕਬੂਲਪੁਰ** ਰਾਜ ਪੁਰੇ ਤੋਂ ੫ ਕੋਹ ਆਮਦਨੀ ਚੜ੍ਹਤ ਦੀ ਹੈ॥

੧੧੩- (੫) **ਨਨਹੇੜੀ** ਮੰਜੀ ਸਾਹਿਬ ਅੰਬਾਲੇ ਤੋਂ ਪੰਜ ਕੋਹ ਏਥੇ ਘੋਗੇ ਮਸੰਦ ਨੇ ਚੰਗੀ ਸੇਵਾ ਕੀਤੀ ਬਹੁਤ ਲੋਗ ਸਿੱਖ ਬਣੇ ਸਤ ਹਲ ਦੀ ਜਮੀਨ ਮਾਫੀ ਪਟਿਆਲੇ ਤੋਂ ਰੌਣਕ ਕੁਝ ਬੀ ਨਹੀਂ॥

੧੧੪- (੫) **ਬਹਾਦਰ ਗੜ** ਪਟਿਆਲੇ ਤੋਂ ੪ ਕੋਹ ਏਥੇ ਸੈਫ-ਅਲੀ ਖਾਂ ਸੱਯਦ ਜਾਗੀਰਦਾਰ ਗੁਰੂ ਕਾ ਪੱਕਾ ਸੇਵਕ ਸੀ ਓਸਨੇ ਗੁਰੂ ਸਾਹਿਬ ਨੂੰ ਬਹੁਤ ਦਿਨ ਠਹਿਰਾਕੇ ਚੰਗੀ ਸਤਸੰਗ ਸੇਵਾ ਕੀਤੀ ਦਿਨੇ ਤਾਂ ਓਸਦੇ ਬਾਗ ਵਿਚ ਪਾਸ਼ਾ ਖੇਡਦੇ ਰਾਤ ਨੂੰ ਘਰ ਰਹਿੰਦੇ ਏਥੋਂ ਦਾ ਕਿਲਾ ਤਲਾਬ, ਗੁਰਅਸਥਾਨ ਮਹਾਰਾਜੇ ਕਰਮ ਸਿੰਘ ਪਟਿਆਲੇ ਵਾਲੇ ਨੇ ਪੱਕੇ ਬਣਵਾਏ ਹੋਏ ਹਨ ਪਹਿਲਾਂ ਇਸਦਾ ਨਾਮ ਸੈਫਾਬਾਦ ਸੀ। ਜਾਲਮਾਂ ਲੁਟੇਰੇ ਰਾਸ਼ੇ ਪਠਾਣਾਂ ਦੇ ਹੱਲਯਾਂ ਵਿਚ ਉਜਾੜ ਹੋਣੇ ਕਰ ਏਸੇ ਕਿਲੇ ਦੇ ਅੰਦ੍ਰ ਬਸੋਂ ਹੋ ਗਈ ਜਿਸਦਾ ਨਾਉਂ ਬਹਾਦਰਗੜ ਹੈ ਆਮਦਨੀ ਜਾਗੀਰ ਤਾਂ ਏਸ ਗੁਰਧਾਮ ਦੇ ਨਾਮ ਬਹੁਤ ਹੈ ਪਰ ਪੁਜਾਰੀ ਸਤਿਸੰਗੀ ਨਾ ਹੋਣੇ ਕਰਕੇ 'ਦੀਵੇਂ ਹੇਠ ਅੰਧੇਰਾ' ਲੰਗਰ ਵਿਦਯਾ, ਸਤਿਸੰਗ ਵਗੈਰੇ ਕੋਈ ਭੀ ਰੌਣਕ ਨਹੀਂ ਹੈ॥

੧੧੫- (੬) **ਪਟਿਆਲਾ** ਮੰਜੀ ਸਾਹਿਬ, ਮੋਤੀ ਬਾਗ ਦੇ ਪਾਸ ਏਥੇ ਬਹਾਦਰਗੜ੍ਹੋਂ ਆਕੇ ਬ੍ਰਿਛ ਹੇਠ ਦੁਪਹਿਰ ਕਟੀ, ਫਤਹਪੁਰ ਦੇ ਲੋਗਾਂ ਨੇ ਜੋ ਓਦੋਂ ਏਥੇ ਬਸਦੇ ਸਨ ਚੰਗੀ ਸੇਵਾ ਕੀਤੀ ਪੈਹਲੇ ਇਹ ਗੁਰ ਸਥਾਨ ਗੁਪਤ ਰਹਿਆ ਇਕ ਵੇਰ ਜੱਦ ਮਹਾਂਰਾਜੇ ਕਰਮ ਸਿੰਘ ਸਾਹਿਬ ਨੇ ਏਥੇ ਬਾਂਸ ਤੇ ਗੜਵਾ ਟੰਗਕੇ ਤੀਰਾਂ ਤੇ ਗੋਲੀਆਂ ਦੇ ਨਸ਼ਾਨੇ ਲਗਵਾਏ ਤਾਂ ਕਿਸੇ ਤੋਂ ਨਸ਼ਾਨਾ ਨਾ ਲਗਿਆ, ਫੇਰ ਹੋਰ ਥਾਂ ਬਾਂਸ ਗਡ ਕੇ ਗੋਲੀਆਂ ਚਲਵਾਈਆਂ ਤਾਂ ਅਨੇਕ ਗੜਬੇ ਉਡਗਏ ਏਸੇ ਭਾਂਤ ਜਦ ਏਥੋਂ ਦੀ ਅਜਮਤ ਤਿੰਨ ਵੇਰ ਅਜਮਾ ਲਈ ਤਾਂ ਪਿੰਡ ਦੇ ਬੁੱਢੇ

੨ ਆਦਮੀਆਂ ਨੇ ਏਥੇ ਹਿੰਦੂਆਂ ਦੇ ਪੀਰ ਦਾ ਠਹਿਰ ਜਾਨਾ ਦਸਿਆ ਤਾਂ ਮਹਾਰਾਜੇ ਕਰਮ ਸਿੰਘ ਨੇ ਸੰ: ੧੮੯੭ ਬਿ: ਨੂੰ ਗੁਰ ਅਸਥਾਨ ਬਨਾਉਣਾ ਅਰੰਭਿਆ ਜੋ ਮਹਾਰਾਜੇ ਨਰਿੰਦ੍ਰ ਸਿੰਘ ਨੇ ਸੰ: ੧੯੦੬ ਬਿ: ਵਿਚ ਪੂਰਾ ਕੀਤਾ ਲੰਗਰ ਅਟੋਟ ਕਥਾ ਕੀਰਤਨ ਦੀ ਰੌਣਕ ਚੰਗੀ ਹੈ ਸੇਵਾਦਾਰਾਂ ਨੂੰ ਬੰਨ੍ਵੇਂ ਟਕੇ ਮਿਲਦੇ ਹਨ ਚੜ੍ਹਤ ਦੀ ਮਾਇਆ ਸਭ ਗੋਲਕ ਵਿਚ ਪੈਂਦੀ ਹੈ॥

੧੧੬- (੭) **ਗੜ੍ਹੀ ਪਿੰਡ** ਸਮਾਣੇ ਤੋਂ ੧ ਕੋਹ ਨੁਰੰਗੇ ਦੇ ਆਦਮੀ ਜਦ ਗੁਰੂ ਸਾਹਿਬ ਨੂੰ ਖੋਜ ਰਹੇ ਸਨ ਤਾਂ ਜਮਾਲ ਖਾਂ ਪਠਾਣ ਨੇ ਇਨ੍ਹਾਂ ਨੂੰ ਆਪਣੇ ਘਰ ਉਤਾਰ ਕੇ ਲੁਕਾ ਰਖਣਾ ਚਾਹਿਆ ਪਰ ਆਪ ਨਾ ਲੁਕੇ ਅਸਥਾਨ ਪੱਕਾ ੪੦੦) ਦੀ ਆਮਦਨੀ ਹੈ॥

੧੧੭- (੮) **ਕਰਹਾੜੀ** (ਕਰਹਾਲੀ) ਮੰਜੀ ਸਾਹਿਬ ਗੁਰ ਅਸਥਾਨ ਪੱਕਾ ਚਾਰ ਹਲ ਦੀ ਜਮੀਨ ਮਾਫ਼ੀ ਹੋਰ ਚੜ੍ਹਤ ਦੀ ਆਮਦਨੀ ਕਾਫੀ ਹੈ ਪਰ ਸਤਸੰਗ ਰੌਣਕ ਕੁੱਛ ਨਹੀਂ ਆਮਦਨ ਸਾਰੀ ਪੁਜਾਰੀ ਦਾ ਕੁਟੰਬ ਹੀ ਬਿਨਾ ਬਿਲੰਬ ਭੱਛਣ ਕਰ ਜਾਂਦਾ ਹੈ॥

੧੧੮- (੧੦) **ਚੀਕੇਪਿੰਡ** ਕਰਹਾੜੀ ਤੋਂ ੪ ਕੋਹ ਦੋ ਹਲ ਦੀ ਜਮੀਨ ਹੋਰ ਚੜ੍ਹਤ ਦੀ ਆਮਦਨੀ ਕਾਫੀ ਹੈ॥

੧੧੯- (੧੧) **ਬੁਧ ਪੁਰ** ਘੁੜਾਮ ਤੋਂ ੪ ਕੋਹ ਏਥੇ ਗੁਰੂ ਸਾਹਿਬ ਨੇ ਮੁਸਲਮਾਨ ਪੀਰਾਂ ਫਕੀਰਾਂ ਨੂੰ ਗਯਾਨ ਦ੍ਰਿੜਾਯਾ ਜ਼ਮੀਨ ਮਾਫੀ॥

੧੨੦- (੧੨) **ਸਯਾਣਾ** ਬੁਧ ਪੁਰੋਂ ੭ ਕੋਹ ਮੰਜੀ ਸਾਹਿਬ ਪੱਕਾ ਏਥੇ ਗੁਰ ਸਾਹਿਬ ਗੰਗੇ ਤਖਾਣ ਦੀ ਸੇਵਾ ਭਗਤੀ ਪਰ ਖੁਸ਼ ਹੋਕੇ ਇਕ ਨਗਾਰਾ ਬਖਸ਼ਿਆ ਇਹ ਆਪ ਨੂੰ ਝੰਡੇ ਬਾਢੀ ਦੀ ਸੰਤਾਨ ਦਸਦੇ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਸੀ ਜਿਸਦੀ ਕਥਾ ਜਨਮ ਸਾਖੀ ਵਿਚ ਹੈ ਇਹ ਸਾਰਾ ਪਿੰਡ ਇਨ੍ਹਾਂ ਦੀ ਮਲਕੀਅਤ ੪੦੦) ਦੀ ਮਾਫੀ ਦਾ ਹੈ ਜੋ ਅਮੀਰ ਨਵਾਬ ਅਲੀ ਖਾਂ ਇਨ੍ਹਾਂ ਨੂੰ ਦੇ ਗਿਆ ਸੀ॥

੧੨੧- (੧੩) **ਕਰਾ ਪਿੰਡ** ਪਹੋਏ ਤੋਂ ੪ ਕੋਹ ਰਾਤ ਰਹੇ ਸੰਗਤ ਨੂੰ ਜਪ ਤਪ ਕਰਨੇ ਵਿਚ ਜੋੜਿਆ ਜਮੀਨ ੨੦੦ ਘੁਮਾ ਕੁਝ ਮਾਫੀ ਦਾਮੀ ੫੦੦ ਮਨ ਕਣਕ ਪਟਿਆਲੇ ਤੋਂ ਹੈ ਪਰ ਵਿੱਦਯਾ, ਲੰਗਰ, ਸਤਸੰਗ ਦਾ ਨਾਮ ਹੀ ਨਹੀਂ

ਜਾਣਦੇ॥

੧੨੨- (੧੪) **ਬੀਬੀ ਪੁਰ** ਪਹੌਏ ਤੋਂ ੫ ਕੋਹ ਸੰਗਤ ਨੂੰ ਨਾਮ, ਦਾਨ, ਇਸ਼ਨਾਨ ਕਰਨਾ ਦ੍ਰਿੜਾਯਾ ਦੋ ਸੌ ਦੀ ਆਮਦਨੀ ਪਟਿਆਲੇ ਤੋਂ ਹੈ॥

੧੨੩- (੧੫) **ਪਹੋਆ** ਜਿਥੇ ਛੀਵੇਂ ਗੁਰੂ ਜੀ ਉਤਰੇ ਸਨ ਓਥੇ ਹੀ ਠਹਿਰੇ ਸੰਗਤ ਨੂੰ ਸੱਤਯ ਮਾਰਗ ਦਾ ਉਪਦੇਸ਼ ਦਿੱਤਾ ਦੋ ਰਸਤਾਂ ਪਟਿਆਲੇ ਤੋਂ ਹੋਰ ਮੇਲੇ ਦੀ ਚੜ੍ਹਤ ਚੰਗੀ ਹੈ ਪਰ ਨਲਾਇਕ ਪੁਜਾਰੀ ਨੇ ਬਾਮ੍ਹਣਾਂ ਨੂੰ ਸੌਂਪ ਰਖਯਾ ਹੈ ਹੁੱਕੇ ਗੁੜਕਦੇ ਹਨ॥

੧੨੪- (੧੬) **ਧਮਧਾਨ ਸਾਹਿਬ** ਦੂਜੀ ਵੇਰ ਗਏ ਏਥੋਂ ਦੀ ਅਧਕ ਕਥਾ ਬਡੇ ਧਾਮਾਂ ਵਿਚ ਵਖਰੀ ਹੈ ਜਾਗੀਰ ਲੰਗਰ ਚਲਦਾ ਹੈ॥

੧੨੫- (੧੭) **ਖਾਰਕ ਪਿੰਡ** ਧਮਧਾਨ ਤੋਂ ੧੨ ਕੋਹ ਗੁਰ ਅਸਥਾਨ ਪੱਕਾ ਆਮਦਨੀ ਜਮੀਨ ਦੀ ਤੇ ਚੜ੍ਹਤ ਦੀ ਆਏ ਗਏ ਦੀ ਸੇਵਾ ਚੰਗੀ ਹੁੰਦੀ ਹੈ ਬਿਹੰਗਮ ਨੂੰ ਦੁਧ ਬੀ ਮਿਲ ਜਾਂਦਾ ਹੈ॥

੧੨੬- (੧੮) **ਹਟਕੜ** ਖਾਰਕ ਤੋਂ ੬ ਕੋਹ ਏਥੇ ਖਾਰੇ ਖੂਹ ਦਾ ਪਾਣੀ ਮਿੱਠਾ ਕੀਤਾ ਏਥੇ ਹੀ ਚੋਰਾਂ ਨੇ ਗੁਰੂ ਕੇ ਘੋੜੇ ਚੁਰਾਏ ਸਨ ਜੋ ਅੰਧੇ ਹੋਕੇ ਫੇਰ ਮੋੜ ਗਏ ਗੁਰ ਅਸਥਾਨ ਪੱਕਾ ਹੈ॥

੧੨੭- (੧੯) **ਜੀਂਦ ਕਸਬਾ** ਹਟਕੜ ਤੋਂ ੬ ਕੋਹ ਏਥੇ ਗੁਰੂ ਸਾਹਿਬ ਨੇ ਭਗਤੀ ਭਾਵ ਦਾ ਪ੍ਰਚਾਰ ਕਰਾਯਾ ਰਾਜਾ ਜੀਂਦ ਵਲੋਂ ਅਸਥਾਨ ਪੱਕਾ ਬਣਵਾਇਆ ਗਿਆ ਹੈ ਲੰਗਰ ਬੀ ਚਲਦਾ ਹੈ॥

੧੨੮- (੨੦) **ਲਖਣ ਮਾਜਰਾ** ਮੰਜੀ ਸਾਹਿਬ ਜੀਂਦ ਤੋਂ ੧੨ ਕੋਹ ਏਥੇ ਬਹੁਤ ਲੋਗ ਸੁਧਾਰੇ ਜਮੀਨ ਤੇ ਚੜ੍ਹਤ ਦੀ ਆਮਦਨੀ ਕਾਫ਼ੀ ਹੈ॥

੧੨੯- (੨੧) **ਰੋਹਤਕ ਸ਼ਹਿਰ** ਲਖਣ ਮਾਜਰੇ ਤੋਂ ੧੦ ਕੋਹ ਆਦਮਨੀ ਚਾਰ ਸੌ ਦੀ ਮਾਫੀ ਹੈ॥

੧੩੦- (੨੨) **ਆਗਰਾ ਸ਼ਹਿਰ** ਬਾਗ ਵਿਚ ਉਤਰਕੇ ਐਉਂ ਪ੍ਰਗਟ ਹੋਏ:- ਇਕ ਬਕਰੀਆਂ ਵਾਲੇ ਨੂੰ ਸ਼ਰਫੀ ਤੇ ਦੁਸ਼ਾਲਾ ਦੇਕੇ ਮਠਿਆਈ ਖਰੀਦਨ ਲਈ ਭੇਜਿਆ ਤਾਂ ਹਲਵਾਈ ਨੇ ਉਸਦੀ ਹੈਸੀਅਤ ਇਤਨੀ ਨਾ ਦੇਖਕੇ ਕੋਤਵਾਲ

ਨੂੰ ਦੱਸ ਦਿੱਤਾ ਜੋ ਸਾਰਾ ਹਾਲ ਸੁਣਕੇ ਗੁਰੂ ਜੀ ਨੂੰ ਕਿਲੇ ਵਿਚ ਲੈ ਗਿਆ॥

੧੩੧- (੨੩) **ਦਿੱਲੀ ਸੀਸਗੰਜ** ਏਥੇ ਮੱਘਰ ਸੁਦੀ ਪੰਚਮੀ ਨੂੰ ਸੰ: ੧੭੩੨ ਬਿ: ਨੂੰ ਹਿੰਦੂ ਧਰਮ ਦੀ ਰਖਿਆ ਵਾਸਤੇ ਆਪਣਾ ਸੀਸ ਕੁਰਬਾਨ ਕੀਤਾ ਗੁਰ ਅਸਥਾਨ ਪੱਕਾ ਰੌਣਕ ਹਰ ਪ੍ਰਕਾਰ ਚੰਗੀ ਹੈ ਆਮਦਨੀ ਤਿੰਨ ਹਜ਼ਾਰ ਦੇ ਲਗ ਭਗ ਹੈ॥

੧੩੨- (੨੪) **ਰਕਾਬ ਗੰਜ** *ਰਸੀਨੇ ਦੀ ਪਹਾੜੀ ਪਾਸ ਸ਼ਹਿਰ ਤੋਂ ਤਿੰਨ ਮੀਲ ਹੈ ਏਥੇ ਇਕ ਲਬਾਣੇ ਸਿੱਖ ਨੇ ਗੁਰੂ ਜੀ ਦਾ ਧੜ ਕਿਸੇ ਹਿਕਮਤ ਨਾਲ ਆਪਣੇ ਘਰ ਪਿੰਡ ਰਕਾਬ ਗੰਜ ਵਿਚ ਲੈ ਜਾਕਰ ਪਿਛੋਂ ਕੋਤਵਾਲ ਦਾ ਆਉਣਾ ਸੁਣਕੇ ਘਰ ਸਮੇਤ ਚੰਡੀ ਦੀ ਭੇਟਾ ਕਰ ਦਿੱਤਾ ਇਹ ਗੁਰ ਅਸਥਾਨ ਮਹਾਰਾਜੇ ਕਰਮ ਸਿੰਘ ਪਟਿਆਲੇ ਨੇ ਪੱਕਾ ਬਣਵਾ ਕਰ ਜਾਗੀਰ ਇਕ ਹਜ਼ਾਰ ਸਾਲ ਦੀ ਦਾ ਪਿੰਡ ਬਡੀ ਬਡਾਲੀ ਲੰਗਰ ਵਾਸਤੇ ਦੇ ਰਖਯਾ ਹੈ ਦੂਜਾ ਪਿੰਡ ਜਿਮੀਦਾਰੇ ਦਾ ਮਲਕੀਅਤ ਦਾ ਹੈ ਬਾਕੀ ਚੜ੍ਹਤ ਹੈ॥

੧੩੩- (੨੫) **ਦੇਹਰਾ ਸਾਹਿਬ** ਅਨੰਦਪੁਰ ਏਥੇ ਨੌਮੇਂ ਗੁਰੂ ਦਾ ਸੀਸ ਸਸਕਾਰ ਹੋਯਾ ਆਮਦਨੀ ਤਿੰਨ ਸੌ ਦੀ ਹੈ॥

ਸ੍ਰਦਾਰ ਬਘੇਲ ਸਿੰਘ ਨੇ ਦਿੱਲੀ ਵਿਚ ਏਹ ਅੱਠੇ ਸੱਤੇ ਗੁਰੂ ਧਾਮ ਸੰ: ੧੮੫੬ ਬਿ: ਨੂੰ ਖਾਲਸੇ ਦਲਦਾ ਬਲਦਿਖਾ ਆਪ ਚੰਗੀ, ਕੋਤਵਾਲੀ, ਤੇ ਬਾਦਸ਼ਾਹ ਤੋਂ ਹੁਕਮ ਲਿਖਤ ਲੈਕੇ ਐਉਂ ਬਣਵਾਏ॥

੧. ਮਜਨੂੰ ਦੇ ਟਿੱਲੇ ਪਰ ਜਿੱਥੇ ਗੁਰੂ ਨਾਨਕ ਸਾਹਿਬ ਨੇ ਜਮਨਾ ਕਨਾਰੇ ਜੋ ਜਨਮ ਸਾਖੀ ਵਿਚ ਲਿਖਿਆ ਹੈ ਕਿ ਹਾਥੀ ਜੀਉਂਦਾ ਕੀਤਾ ਸੀ ਫੇਰ ਓਥੋਂ ਮੀਲ ਭਰ ਤ੍ਰਿਪੋਲੀਆਂ ਪੁਲ ਸਬਜ ਮੰਡੀ ਪਾਸ ਇਕ ਖੂਹ ਤੋਂ ਜਲ ਪਿਆਉਂਦੇ ਰਹੇ ਕੂਆ ਪਿਆਉਂਪੋਂ ਨਾਮ ਕਰਕੇ ਪ੍ਰਸਿੱਧ ਹੈ॥

੨. ਮਜਨੂੰ ਟਿਲੇ ਤੇ ਜਿੱਥੇ ਛੇਵੇਂ ਗੁਰੂ ਜੀ ਠਹਿਰੇ ਸਨ ਏਥੇ ਫੇਰ ਰਾਮਰਾਇ ਜੀ ਚਾਦ੍ਰ ਦੇ ਫਰਸ਼ ਪਰ ਬੈਠੇ ਰਹੇ ਡਿਗੇਨਾ ਓਹ ਕੂਆ ਹੁਣ ਤਾਈਂ ਹੈ ਏਥੇ ਹੀ ਤਿੰਨ ਟੰਗਾ ਬਕਰਾ ਜਿਉਂਦਾ ਕੀਤਾ ਚਰਨ ਪਾਦਕਾ ਦੀ ਪੂਜਾ ਕਰਦੇ ਹਨ॥

੩. ਅਠਮੇ ਗੁਰੂ ਜੀ ਦਾ ਬੰਗਲਾ ਜਿੱਥੇ ਓਹ ਰਾਜਾ ਜੈ ਸਿੰਘ ਦੇ ਮਹਿਲ ਵਿਚ ਜਾਕੇ ਰਹੇ ਸਨ ਓਹ ਬੜਾ ਸੁੰਦਰ ਅਸਥਾਨ ਬਨਾਯਾ, ਤਿੰਨ ਸੌ ਦੀ ਜਾਗੀਰ ਹਮੇਸ਼

ਲਈ ਇਸ ਦੇ ਨਾਉਂ ਹੈ॥

੪. ਬਾਲਾ ਜੀ ਤਲੋਕੜੀ ਪਿੰਡ ਦੇ ਬਾਰਾਂ ਪੁਲੇ ਦੇ ਪਾਸ ਹੈ ਏਥੇ ਅਠਵੇਂ ਗੁਰੂ ਸਾਹਿਬ ਨੇ ਸੀਤਲਾ ਦਾ ਬਹਾਨਾ ਬਨਾਕੇ ਦੇਹ ਛੱਡੀ ਸੀ ਸੰ: ੧੭੨੧ ਬਿ: ਨੂੰ, ਓਨਾਂ ਦੀ ਸਮਾਧ ਦਾ ਨਾਉਂ ਬਾਲਾ ਜੀ ਹੈ ਏਥੇ ਮਕਾਨ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਏਥੇ ਹੀ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰ ਕੌਰ ਜੀ ਦੀਆਂ ਯਾਦਗਾਰਾਂ ਹਨ ਏਨਾਂ ਤਿਹਾਂ ਅਸਥਾਨਾ ਨੂੰ ੮੦੦ ਅਠ ਸੌ ਦੀ ਆਮਦਨੀ ਹੈ॥

੫. ਮਟੀਆ ਮਹਿਲ ਜਾਮੇ ਮਸਜਿਦ ਦੇ ਨਜੀਕ ਸੰ: ੧੭੬੧ ਬਿ: ਨੂੰ ਭਾਈ ਮਨੀ ਸਿੰਘ ਜੀ ਤੇ ਜੁਵਾਰ ਸਿੰਘ ਰਾਮ ਸਿੰਘ ਦਿਲੀ ਵਾਲੇ ਸਿਖਾਂ ਦੀ ਸਹਾਇਤਾ ਨਾਲ ਦੋਹਾਂ ਮਾਈਆਂ ਨੂੰ ਸਰਸੇ ਨਦੀ ਵਾਲੀ ਅਫੜਾ ਦਫੜੀ ਵਿਚੋਂ ਦੋ ਟਹਿਲਣਾਂ ਸਮੇਤ ਮਰਦਾਨੇ ਪੁਸ਼ਾਕੇ ਪਹਿਨਾਕੇ ਦਿੱਲੀ ਲੈ ਜ਼ਾਕਰ ਜੁਵਾਹਰ ਸਿੰਘ ਦੇ ਘਰ ਰਖੇ ਸਨ ਜਦ ਦਸਮੇਸ਼ ਜੀ ਬਹਾਦਰ ਸ਼ਾਹ ਦੇ ਤਖਤ ਤੇ ਬੈਠਣ ਸਮੇਂ ਗਏ ਤਾਂ ਮਾਈਆਂ ਨੂੰ ਦ੍ਰਸ਼ਨ ਕਰਨ ਲਈ ਦੋ ਤਲਵਾਰਾਂ ਦੋ ਕ੍ਰਿਪਾਨਾਂ ਡੇਢ ੨ ਫੁਟ ਦੀਆਂ ਦੋ ਕਟਾਰਾਂ ਦੇ ਆਏ ਸਨ ਓਹ ਸ਼ਸ਼ਤ੍ਰ ਅਤੇ ਮਾਈਆਂ ਦੇ ਪੀੜ੍ਹੇ ਹੁਣ ਪੂਜੀਦੇ ਹਨ ਜਾਗੀਰ ਹਿਸੇ ਮੂਜਜ ਸੇਵਕ ਨੂੰ ਮਿਲਦੀ ਹੈ॥

੬. ਦਮਦਮਾ ਸਾਹਿਬ ਦਸਮੇਸ ਜੀ ਹਿਮਾਯੂੰ ਦੇ ਮਕਬਰੇ ਕੋਲ ਠਹਿਰੇ ਬਹਾਦਰ ਸ਼ਾਹ ਨੇ ਹਾਥੀ ਅਤੇ ਹਰਨਾਂ ਦੇ ਭੇੜ ਦਖਾਏ ਗੁਰੂ ਜੀ ਨੇ ਇਕ ਕੱਟੇ ਨੂੰ ਥਾਪੀ ਦੇਕੇ ਹਾਥੀ ਨੂੰ ਐਸੀ ਟਕਰ ਲਗਵਾਈ ਓਹ ਚੀਕਾਂ ਮਾਰਕੇ ਭਜ ਗਿਆ, ਜੋ ਅਕਬਰ ਬਾਦਸ਼ਾਹ ਨੇ ਅਪਨੇ ਦਿਵਾਨ ਹਾਕਮ ਰਾਇ ਦਵਾਰਾ ਗੁਰੂ ਜੀ ਨਾਲ ਕੀਤਾ ਸੀ ਜਦ ਓਸ ਤੋਂ ਓਹ ਟਾਲਮਟਾਲਾ ਕਰਨ ਲਗਾ ਤਾਂ ਗੁਰੂ ਜੀ ਬੋਲੇ ਅਸੀਂ ਆਪਣਾ ਇਹ ਕੰਮ ਆਪਣੇ ਇੱਕ ਬੰਦੇ ਤੋਂ ਕਰਵਾ ਲਵਾਂਗੇ ਤੂੰ ਖੁਸ਼ੀ ਰਹੁ ਸ਼ਰਮਿੰਦਾ ਨਾ ਹੋ ਕੁਝ ਨੇਕੀ ਕਮਾ ਓਹ ਕੰਮ ਗੁਰੂ ਜੀ ਨੇ ਫੇਰ ਸੂਬੇ ਸਰਹਿੰਦ ਨੂੰ ਸਜਾ ਦੇਣਾ ਆਦਿਕ ਬੰਦੇ ਬਹਾਦ੍ਰ ਤੋਂ ਕਰਵਾ ਲੀਤਾ ਜੋ ਕਿ ਸ਼ਮਸ਼ੇਰ ਖਾਲਸੇ ਵਿੱਚ ਵਿਸਤਾਰ ਪੂਰਬਕ ਦਰਜ ਹੈ॥*

੭. ਮੋਤੀਆ ਬਾਗ, ਏਥੇ ਪਹਿਲੇ ਜਦ ਗੁਰੂ ਜੀ ਆਕੇ ਠਹਿਰੇ ਮੋਤੀ ਨਾਮੇ ਪਿੰਡ ਵਸਦਾ ਸੀ ਗੁਰ ਅਸਥਾਨ ਪੱਕਾ ਕੇਵਲ ੨੫ ਰੁਪੈ ਪਟਿਆਲੇ ਤੋਂ ਮਿਲਦੇ ਹਨ॥

੮. ਦੋਹਾਂ ਮਾਈਆਂ ਦੇ ਪੀੜ੍ਹੇ ਸਾਹਿਬ ਤੁਰਕ ਮਾਨ ਦਰਵਾਜੇ ਤੋਂ ਬਾਹਰ ਕਸਾਈ ਵਾੜੇ ਵੱਲ ਹਨ ਗੁਰ ਅਸਥਾਨ ਪੱਕਾ ੨੦੦ ਦੀ ਆਮਦਨੀ ਇੰਤਜ਼ਾਮ ਸੰਗਤ ਦਾ ਹੈ॥

੯. ਸੀਸਗੰਜ ਚਾਂਦਨੀ ਚੌਕ ਵਿੱਚ ਕੋਤਵਾਲੀ ਪਾਸ ਏਥੇ ਨੌਮੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਭਾਰਤ ਭੂਮੀ ਦੇ ਧਰਮ ਦੀ ਰਖਿਆ ਵਾਸਤੇ ਜ਼ਾਲਮ ਮੁਸਲਮਾਨ ਬਾਦਸ਼ਾਹਾਂ ਦੀ ਜੜ੍ਹ ਪੁਟਣ ਵਾਸਤੇ ਮਘਰ ਸੁਦੀ ਪੰਚਮੀ ਸੰ: ੧੭੩੨ ਬਿ: ਨੂੰ ਆਪਣਾ ਸੀਸ ਕੁਰਬਾਨ ਕੀਤਾ ਸੀ, ਜਿਸ ਕਰਕੇ ਇਸ ਗੁਰ ਅਸਥਾਨ ਦਾ ਨਾਂਉਂ ਸੀਸ ਗੰਜ ਹੋਯਾ, ਜਗਤ ਵਿਚ ਹਾ! ਹਾ! ਕਾਰ ਮਚ ਗਿਆ ਸੀ ਯਥਾ (ਤੇਗ ਬਹਾਦਰ ਕੇ ਚਲਤ ਭਯੋ ਜਗਤ ਮੈਂ ਸੋਕ। ਹੈ ਹੈ ਹੈ ਸਭ ਜਗ ਕਰੈ ਜੈ ਜੈ ਜੈ ਸੁਰ ਲੋਕ) ਗੁਰੂ ਸਾਹਿਬ ਦਾ ਸੀਸ ਤਾਂ ਅਨੰਦ ਪੁਰ ਸਾਹਿਬ ਪੁੱਜ ਗਿਆ ਜਿਥੇ ਦਸਮੇਸ ਜੀ ਨੇ ਦਾਹ ਕਰਕੇ ਦੇਹੁਰਾ ਬਣਵਾ ਦਿਤਾ ਤੇ ਦੇਹ ਨੂੰ ਲੱਖੀ ਨਾਮ ਲਵਾਣੇ ਸਿੱਖ ਨੇ ਆਪਣੇ ਪਿੰਡ ਰਕਾਬ ਗੰਜ ਲਿਜਾ ਘਰ ਸਮੇਤ ਚੰਡੀ ਦੀ ਭੇਟਾ ਕਰ ਦਿੱਤਾ ਜਿਥੇ ਹੁਣ ਰਕਾਬ ਗੰਜ ਧਾਮ ਹੈ। ਇਹ ਨੌ ਗੁਰ ਦਵਾਰੇ ਸਰਦਾਰ ਬਘੇਲ ਸਿੰਘ ਨੇ ਸੰ: ੧੮੫੬ ਬਿ: ਨੂੰ ਜਦ ਖਾਲਸੇ ਦਾ ਦੱਲ ਲੈ ਜਾਕੇ ਦਿੱਲੀ ਲੁਟਵਾਈ ਤੇ ਬਾਦਸ਼ਾਹ ਤੋਂ ਸ਼ਹਿਰ ਦੀ ਕੋਤਵਾਲੀ ਤੇ ਚੂੰਗੀ ਦੀ ਸੰਨਦ ਆਪਣੇ ਨਾਉਂ ਲੈਕੇ ਬਰਸ ਰੋਜ ਸਬਜ਼ ਮੰਡੀ ਵਿਚ ਆਪਣਾ ਡੇਰਾ ਲਾਈ ਰਖਿਆ ਓਦੋਂ ਏਥੇ ਮਸੀਤ ਬਣੀ ਹੋਈ ਸੀ ਜਿਸਦਾ ਇੱਕ ਕੋਣਾ ਗਿਰਵਾਕੇ ਮੰਜੀ ਸਾਹਿਬ ਤੇ ਤੰਦੀ੍ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵਾਸਤੇ ਬਣਵਾਏ ਸਨ ਜਿਸ ਹਵੇਲੀ ਵਿਚ ਨੌਮੇ ਗੁਰੂ ਨਜ਼ਰ ਬੰਦ ਰਹੇ ਸਨ ਓਹ ਪੁਜਾਰੀ ਸਿੰਘ ਦੇ ਬਸਣ ਲਈ ਇਕ ਪਿੰਡ ਦੁਸਾਝਾਂ ਚਾਰ ਸੌ ਪਚੀ ਰੁਪੈ ਦੀ ਆਮਦਨੀ ਦਾ ਆਪ, ਤੇ ਇੱਕ ਪਿੰਡ ਪਿਪੱਲੀ ਦੋ ਹਜ਼ਾਰ ਦਾ ਤਿੰਨ ਸੌ ਬਿਘੇ ਮਾਫੀ ਛਲੌਂਦੀ ਤੋਂ ੬੦ ਬਿਘੇ ਦਾ ਬਾਗ ਅਰਦਾਸ ਕਰਾਏ ਪੰਜ ਸੌ ਪਚੀ ਦੀ ਜਾਗੀਰ ਜੀਂਦ ਤੋਂ ਇਕ ਸੌ ਪੱਚੀ ਨਾਭੇ ਤੋਂ ਇਕ ਹਜ਼ਾਰ ਪਟਯਾਲੇ ਤੋਂ ਇਹ ਆਮਦਨ ਸਭ ਦੀ ਸਾਝੀ ਤੇ ਚੜ੍ਹਤ ਆਪੋ ਆਪਣੀ ਠਹਿਰਾਕੇ ਗੁਰ-ਧਾਮ ਵਸਦੇ ਕੀਤੇ ਦੋ ਪਿੰਡ ਹਿੰਦੂ ਪੁਰ, ਤੇ ਬਡਾਲੀ ਬਾਦਸ਼ਾਹ ਪਾਸੋਂ ਬੀ ਦਵਾਏ ਸਨ ਪਹਿਲਾਂ ਸੀਸ ਗੰਜ ਦਾ ਸੇਵਕ ਇਕ ਉਦਾਸੀ ਸੰਤ ਸੀ ਜਿਸਦੀ ਸੇਵਾ ਇਕ ਝਜਰ ਬੋਗੀ ਦੀ ਮਾਈ ਬ੍ਰਾਹਮਣੀ ਕਰਦੀ ਹੁੰਦੀ ਜਿਸਦੇ ਰਤਨ ਸਿੰਘ ਆਦਿਕ ਚਾਰ ਪੁਤ੍ਰ ਸਨ ਉਦਾਸੀ ਸੰਤ

ਮਰਨ ਸਮੇਂ ਗੁਰ ਧਾਮ ਦੀ ਸੇਵਾ ਇਨ੍ਹਾਂ ਨੂੰ ਹੀ ਸੌਂਪ ਗਿਆ ਸੰ: ੧੯੧੪ ਬਿ: ਨੂੰ ਜਦ ਪੂਰਬੀਆਂ ਦੀ ਫੌਜ ਸਰਕਾਰ ਅੰਗ੍ਰੇਜ਼ੀ ਨਾਲ ਬਿਗੜਕੇ ਦਿੱਲੀ ਵਿਚ ਆਕੀ ਹੋ ਚਾਰ ਮਹੀਨੇ ਲੜੀ ਤਾਂ ਸਿੰਘਾਂ ਦੀਆਂ ਫੌਜਾਂ ਫੂਲ ਕੇ ਰਾਜਿਆਂ ਨੇ ਤੱਨ ਮੱਨ ਧੱਨ ਦੀ ਮਦਤ ਦੇਕੇ ਅੰਗ੍ਰੇਜ਼ਾਂ ਨੂੰ ਫਤੇ ਦਿਵਾਈ ਤਦੋਂ ਵਾਇਸਰਾਇ ਨੇ ਫੂਲ ਕੇ ਰਾਜਿਆਂ ਨੂੰ ਹੁਕਮ ਦਿਤਾ ਕਿ ਤੁਸੀ ਬਾਦਸ਼ਾਹੀ ਮਕਾਨਾਂ ਵਿਚੋਂ ਇਕ ੨ ਮਕਾਨ ਲੈ ਲਓ ਮਹਾਰਾਜਾ ਪਟਿਆਲਾ ਨੇ ਜੀਨਤ ਮਹਲ, ਮਹਾਰਾਜਾ ਨਾਭਾ ਨੇ......................ਸਰੂਪ ਸਿੰਘ ਮਹਾਰਾਜਾ ਜੀਂਦ ਨੇ ਗੁਰਦਵਾਰੇ ਸਾਹਿਬ ਦੇ ਨਾਲ ਲਗਦੀ ਮਸੀਤ ਗਿਰਵਾ ਗੁਰਦਵਾਰਾ ਖੁਲਾ ਬਣਵਾ ਦਿੱਤਾ ਮੁਸਲਮਾਨਾਂ ਨੇ ਮੁਕਦਮਾ ਕਰ ਡਿਗਰੀ ਲੈਕੇ ਰਾਤੋ ਰਾਤ ਗੁਰਦਵਾਰਾ ਢਾਕੇ ਮਸੀਤ ਬਣਵਾ ਦਿੱਤੀ ਏਸੇ ਪ੍ਰਕਾਰ ਤਿੰਨ ਵੇਰ ਬਣਿਆ ਤੇ ਢਹਿਆ ਓੜਕ ਰਾਜਾ ਸਾਹਿਬ ਬਹਾਦਰ ਰਘੁਬੀਰ ਸਿੰਘ ਜੀਂਦ ਪਤੀ ਨੇ ਗੱਦੀ ਬੈਠਦੇ ਹੀ ਵਲਾਇਤ ਪਾਰਲੀਮੈਂਟ ਵਿੱਚ ਅਪੀਲ ਕਰਕੇ ਫਤੇ ਪਾਈ ਗੁਰਦਵਾਰਾ ਬਣਵਾਕੇ ਇਕ ਹਜ਼ਾਰ ਰੁਪੈ ਦੀ ਜਾਗੀਰ ਸਾਰੇ ਗੁਰਧਾਮਾਂ ਦੇ ਵਾਸਤੇ ਕਾਇਮ ਕਰ ਦਿਤੀ ਜੋ ਹੁਣ ਤਾਈਂ ਹੈ ॥

# ਦਸਵੀਂ ਪਾਤਸ਼ਾਹੀ ਜੀ ਦੇ ਅਸਥਾਨ

੧- **ਪਟਨਾ ਸ਼ਹਿਰ** ਹਰਿ-ਮੰਦ੍ਰ ਗੰਗਾ ਤੀਰੇ, ਪਹਿਲਾਂ ਏਥੇ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਰਹਿ ਗਏ ਸੇ ਫੇਰ ਗੁਰੂ ਤੇਗ ਬਹਾਦ੍ਰ ਸਾਹਿਬ ਜੀ ਤੀਰਥ ਜਾਤ੍ਰਾ ਨੂੰ ਜਾਂਦੇ ਹੋਏ ਰਹੇ ਏਥੇ ਹੀ ਦਸਮੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੋਹ ਸੁਦੀ ਸਤਵੀਂ ਸੰ: ੧੭੨੩ ਬਿ: ਨੂੰ ਹੋਯਾ ਏਨਾਂ ਦੀ ਬਾਲ ਲੀਲਾ ਤੇ ਅਜਮਤਾਂ ਅਜਮਾਕੇ ਲੋਗ ਹੈਰਾਨ ਤੇ ਬਿਸਮਾਦ ਹੋ ਰਹੇ ਮਨਭਾਵੇਂ ਜੈਤ ਸੇਠ ਜੇਹੇ ਤਾਂ ਪਹਿਲੇ ਹੀ ਨੌਮੇਂ ਗੁਰੂ ਜੀ ਦੇ ਸਿਦਕੀ ਸਿੱਖ ਬਣ ਚੁਕੇ ਸਨ ਪਰ ਸ਼ਿਵਦੱਤ ਪੰਡਤ ਜੋ ਰੋਜ ਗੰਗਾ ਤੀਰੇ ਪੂਜਾ ਪਾਠ ਕਰਨਾ ਹੁੰਦਾ ਆਉਂਦਾ ਤੇ ਏਨਾਂ ਨੂੰ ਓਥੇ ਭੁਜੰਗੀਆਂ ਵਿੱਚ ਖੇਡਦੇ ਹੋਇਆਂ ਨੂੰ ਦੇਖਦਾ ਰਹਿੰਦਾ ਜੇਹੀ ਭਾਵਨਾਂ ਧਾਰਦਾ ਓਹੋ ਜੇਹੀ ਪੂਰੀ ਹੁੰਦੀ ਰਹਿੰਦੀ ਜਿਸਤੋਂ ਪੱਕਾ ਸੇਵਕ ਬਣ ਗਿਆ ਬਲਕੇ ਕਦੇ ਕਦੇ ਜਦ ਗੁਰੂ ਜੀ ਆਪਨੇ ਹਾਨੀਆਂ ਮੁੰਡਿਆਂ ਨੂੰ ਕਾਨਿਆਂ ਦੇ ਸ਼ਸਤ੍ਰ ਫੜਾ ਫੌਜੀ ਕਾਰ ਕਰਾਉਂਦੇ ਅਤੇ ਅਨਾਮ ਵੰਡਦੇ ਉਹ ਦੇਖ ਦੇਖ ਆਪਨੂੰ ਵਡਭਾਗੀ ਮੰਨਦਾ ਸੀ ਜਿਸਤੋਂ ਹੋਰ ਭੀ ਸਾਰੇ ਨਰਨਾਰੀ ਏਨ੍ਹਾਂ ਨੂੰ ਐਨ ਈਸ੍ਵਰੀ ਸ਼ਕਤਿ ਦੇ ਧਨੀ ਸਮਝਦੇ। ਅਦਬ ਰਖਣ ਲੱਗ ਪਏ ਏਥੇ ਅਧਰਕੇ ਦੀ ਸੰਤਾਨ ਵਿਚੋਂ ਸਯਾਮ ਦਾਸ ਤੇ ਗੁਲਾਬ ਰਾਇ ਮਸੰਦ ਸਨ ਜਿੰਨ੍ਹਾਂ ਨੂੰ ਨੌਮੇਂ ਗੁਰੂ ਮਸੰਦੀ ਦੀ ਦਸਤਾਰ ਦੇ ਆਏ ਸਨ ਓਨਾਂ ਦੀ ਸੰਤਾਨ ਵਿਚੋਂ ਚੜ੍ਹਤ ਸਿੰਘ ਸੇਵਾ ਸਿੰਘ ਆਦਿਕ ਗਰੰਥੀ ਹੋਏ ਸਲਾਨਾ ਆਮਦਨੀ ਦਸ ਹਜ਼ਾਰ ਤੋਂ ਘਟ ਨਹੀਂ ਬੇ ਸੰਜਮੀ ਦੇ ਕਾਰਨ ਪ੍ਰਸ਼ਾਦਿ ਦਸਾਂ ਸਿੰਘਾਂ ਨੂੰ ਬੀ ਨਹੀਂ ਮਿਲਦਾ ਕੇਵਲ ਦੋ ਰੁਪਏ ਰੋਜ ਦਾ ਸਦਾ ਬ੍ਰਤ ਜੋ ਪਟਿਆਲੇ ਵਲੋਂ ਹੈ ਹੋਰ ਸਭ ਮਹੰਤ ਪੁਜਾਰੀ ਘਾਊ ਘੱਪ ਬੇਕਾਰੀ ਹਨ ਰੌਣਕ ਕੁਝ ਨਹੀਂ॥

੨- **ਪਟਨਾ ਮੈਣੀ ਸੰਗਤ** *ਏਥੇ ਰਾਜੇ ਫਤੇ ਚੰਦ ਦਾ ਘਰ ਸੀ ਓਹ ਦੰਪਤੀ ਸਮੇਤ ਸੰਤਾਨ ਹੋਣ ਦੀ ਵਾਸ਼ਨਾ ਰਖਕੇ ਦ੍ਰਸ਼ਨ ਅਭਲਾਖੀ ਐਸੇ ਦ੍ਰਿੜ ਵਿਸਵਾਸ ਹੋਏ, ਜਿਸ ਤੋਂ ਇਕ ਦਿਨ ਗੁਰੂ ਸਾਹਿਬ ਪ੍ਰੇਮ ਦੇ ਖਿਚੇ ਹੋਏ ਬਾਲਕਾਂ ਨਾਲ ਖੇਲਦੇ ਹੋਏ ਉਨਾਂ ਦੇ ਘਰ ਜਾ ਪੁਜੇ, ਰਾਜਾ ਰਾਣੀ ਦੋਮੇਂ ਚ੍ਰਨੀ ਆ ਪਏ ਓਹਨਾ ਨੇ ਕੁਛ ਛਕਾਉਣ ਲਈ ਮਿਠਾਈ ਮੰਗਾਉਣੀ ਚਾਹੀ ਤਾਂ ਆਪ ਨੇ ਫੁਰਮਾਯਾ ਮਿਠਾਈ ਨਾਂ ਮਗਾਓ ਤੁਹਾਡੀ ਟੈਲਨ ਤੁਵਾਡੇ ਲਈ ਜੋੜੇ ਚਣੇ ਤੇ ਪੂਰੀਆਂ ਤਿਆਰ ਕਰ ਰਹੀ ਹੈ ਓਹੋ ਛਕਾਓ ਰਾਣੀ ਰਾਜਾ ਏਸ ਅੰਤ੍ਰਜਾਮਤਾ ਨੂੰ ਦੇਖਕੇ

ਹੈਰਾਨ ਹੋ ਗਏ ਓਹਨਾਂ ਨੇ ਚਨੇ ਤਲੇ ਹੋਏ ਤੇ ਦੁੱਧ ਵਿਚ ਪਕੀ ਹੋਈ ਪੂਰੀ ਛਕਾਈ ਬਚਨ ਹੋਯਾ ਤੁਸੀ ਹੋਰ ਪੁਤ੍ਰ ਨਾਂ ਮੰਗੋ, ਮੈਨੂੰ ਹੀ ਅਪਨਾ ਪੁਤ੍ਰ ਸਮਝੋ ਏਸੇ ਭਾਂਤ ਚਨੇ ਪੂਰੀ ਬਣੇ ਹੋਏ ਰੋਜ ਸਵੇਰੇ ਹੀ ਤਿਆਰ ਕਰਕੇ ਮੈਨੂੰ ਯਾਦ ਕੀਤਾ ਕਰੋ, ਮੁੰਡਿਆਂ ਕੁੜੀਆਂ ਹਮੇਸ਼ ਤੁਹਾਨੂੰ ਦ੍ਰਸ਼ਨ ਹੋਇਆ ਕਰਨਗੇ, ਏਸੇ ਹੁਕਮ ਅਨੁਸਾਰ ਓਸੇ ਦਿਨ ਤੋਂ ਹੁਣ ਤਕ ਹਮੇਸ਼ ਓਹੇ ਚਨੇ ਪੂਰੀ ਭੋਗ ਲਗਵਾਇਆ ਜਾਂਦਾ ਹੈ ਰੌਣਕ ਬਹੁਤ ਚੰਗੀ, ਲਿਖਾ ਹੈ ਕਿ ਓਨਾਂ ਦਾ ਐਸਾ ਪ੍ਰੇਮ ਵਧਿਆ ਜਿਸਤੋਂ ਗੁਰੂ ਸਾਹਿਬ ਹਮੇਸ਼ ਸੰਝ ਸਮੇਂ ਓਨਾਂ ਦੇ ਮਹਿਲਾਂ ਵਿਚ ਖੇਡਦੇ ਰਹਿੰਦੇ, ਏਨਾਂ ਦੇ ਆਇਆ ਤੋਂ ਹਰਿ ਮੰਦਰ ਸਾਹਿਬ ਵਿਚ ਰਹਿਰਾਸ ਪੜੀ ਜਾਂਦੀ ਏਸੇ ਵਾਸਤੇ ਓਥੇ ਹੁਣ ਬੀ ਬਡੀ ਰਾਤ ਗਈ ਤੋਂ ਰਹਿਰਾਸ ਪੜੀ ਜਾਂਦੀ ਹੈ ਬਲਕੇ ਗੁਰੂ ਕੇ ਬਾਗ ਵਿਚ ਜੋ ਓਦੋਂ ਮਹਿਲ ਦੇ ਅੰਦਰ ਸੀ, ਓਦੋਂ ਦਾ ਇਕ ਕਰੌਂਦੇ ਦਾ ਬਿਰਛ ਹੈ ਜੋ ਹਮੇਸ਼ ਬਾਰਾਂ ਮਹੀਨੇ ਫਲਦਾ ਹੈ ਜਿਸਦਾ ਫਲ ਪਰਸ਼ਾਦ ਮਾਤ੍ਰ ਸਿੱਖ ਲਿਆਉਦੇ ਹਨ ਜਦ ਪਟਨੇ ਤੋਂ ਦਸਮੇਸ਼ ਜੀ ਤੁਰਨ ਲਗੇ ਤਾਂ ਰਾਣੀ ਨੇ ਰੋਕ ਕੇ ਕਹਿਆ ਦ੍ਰਸ਼ਨ ਕਿਕੂੰ ਹੋਊ ਬਚਨ ਹੋਯਾ ਚਣੇ ਪੂਰੀ ਤਲਕੇ ਰੋਜ਼ ਬਾਲਕਾਂ ਨੂੰ ਵੰਡਿਆ ਕਰੋ ਓਨਾਂ ਵਿਚ ਦ੍ਰਸ਼ਨ ਹੋਯਾ ਕਰੂ ਸੋ ਹੁੰਦਾ ਰਹਿਆ ਭੋਗ ਤਾਂ ਹੁਣ ਭੀ ਹਮੇਸ਼ ਲਗਦਾ ਹੈ ਨਿਰਮਲੇ ਸੰਤਾਂ ਨੇ ਓਹ ਬਾਗ ਭੀ ਅਬਾਦ ਕਰ ਲਿਆ ਜੋ ਓਦੋਂ ਨਵਾਬ ਰਹੀਮਬਖਸ਼ ਅਰਦਾਸ ਕਰਾ ਗਿਆ ਸੀ ਹੋਰ ਸਿੱਖੀ ਸੇਵਕੀ ਦੀ ਆਮਦਨੀ ਪਰ ਲੰਗਰ ਚਲਦਾ ਹੈ, ਦੋ ਸ੍ਰੀ ਗੁਰੂ ਗ੍ਰੰਥ ਦਸਖਤੀ, ਇਕ ਕਟਾਰ, ਚੂਨਾਂ ਦੇ ਮੌਜ਼ੇ, ਇਕ ਤਲਵਾਰ, ਤੇ ਕਰੌਂਦੇ ਦਾ ਬ੍ਰਿਛ ਏਹ ਚੀਜ਼ਾਂ ਗੁਰੂ ਸਾਹਿਬ ਦੀਆਂ ਬਖਸ਼ੀਆਂ ਹੋਈਆਂ ਦ੍ਰਸਨ ਕਰਨੇ ਯੋਗ ਹੁਣ ਓਥੇ ਹਨ, ਸੰ: ੧੯੨੭ ਬਿ: ਨੂੰ ਮੈਂ ਆਪ ਓਥੇ ਰਹਿਕੇ ਦੇਖ ਆਇਆ ਹਾਂ ॥

੩- **ਸੰਗਤ ਹਾਂਡੀ ਵਾਲੀ** ਪਟਣੇ, ਏਥੇ ਇਕ ਪ੍ਰੇਮਣ ਮਾਈ ਮਿੱਟੀ ਦੀ ਹਾਂਡੀ ਵਿਚ ਖਿਚੜੀ ਰਿੰਨ੍ਹਕੇ ਗੁਰੂ ਜੀ ਨੂੰ ਛਕਾਯਾ ਕਰਦੀ ਸੀ ਓਸ ਹਾਂਡੀ ਦੇ ਦ੍ਰਸ਼ਨ ਹੁੰਦੇ ਹਨ ॥

੪- **ਸੰਗਤ ਗਾਇ ਘਾਟ** ਏਹ ਘਾਟ ਖਰਾਬ ਦੇਖਕੇ ਗੁਰੂ ਸਾਹਿਬ ਜੀ ਨੇ ਦੋਬਾਰਾ ਬਣਵਾਯਾ ਸੀ ॥

੫- **ਬਾਗ ਗੁਰੂ ਕਾ** ਜੋ ਨਵਾਬ ਕਰੀਮ ਬਖਸ਼ ਤੇ ਰਹੀਮ ਬਖਸ਼ ਨੇ ਅਰਦਾਸ

ਕਰਯਾ ਸੀ ਕਦੇ ਕਦੇ ਏਥੇ ਇਮਲੀ ਬ੍ਰਿਛ ਹੇਠ ਬੈਠਕੇ ਸੰਗਤ ਨੂੰ ਸਾਰੀ ਦੁਨੀਆਂ ਈਸ੍ਵਰ ਦਾ ਬਾਗ ਅਤੇ ਅਕਾਲ ਨੂੰ ਮਾਲੀ ਰੂਪ ਵਰਨਨ ਕਰ ਸੁਣਾਕੇ ਨਿਹਾਲ ਕੀਤਾ ਕਰਦੇ ਸਨ ਪੰਜ ਬਰਸ ਦਸਮੇਸ ਜੀ ਨੇ ਪਟਨੇ ਸ਼ੈਹਰ ਵਿੱਚ ਬਾਲ ਲੀਲਾ ਦਿਖਾਕੇ ਓਥੋਂ ਦੇ ਨਿਵਾਸੀ ਇਸਤ੍ਰੀ ਪੁਰਖ ਸਭ ਦੇ ਮਨ ਐਸੇ ਪ੍ਰੇਮ ਪ੍ਰਸੰਨ ਕੀਤੇ ਜਦ ਏਹ ਨੌਮੇਂ ਗੁਰੂ ਦੇ ਬੁਲਾਏ ਹੋਏ ਅਨੰਦ ਪੁਰ ਵੰਨੀ ਆਉਣ ਲੱਗੇ ਤਾਂ ਇਨ੍ਹਾਂ ਦੇ ਬਿਓਗ ਨੂੰ ਨਾ ਸਹਾਰਦੇ ਹੋਏ ਸਬ ਸਾਥ ਹੀ ਚਲਣੇ ਨੂੰ ਐਉ ਤਿਆਰ ਹੋ ਖੜੋਤੇ ਜਿਕੂੰ ਕ੍ਰਿਸ਼ਨ ਜੀ ਦੇ ਸਾਥ ਬ੍ਰਿਜ ਬਾਸੀਆਂ ਦਾ ਦੁਵਾਰਕਾ ਜਾਣ ਲਈ ਬਿਹਬਲ ਤਿਆਰ ਹੋ ਜਾਣਾ ਭਾਗਵਤ ਮੇਂ ਲਿਖਾ ਹੈ ਕੁਛ ਤਾਂ ਵਡੀ ਮਾਤਾ ਨਾਨਕੀ ਜੀ ਨੇ ਤੇ ਮਾਤਾ ਗੁਜਰੀ ਜੀ ਨੇ ਸਮਝਾਦੇ ਬਾਕੀ ਦੇ ਸਬਨਾਂ ਨੂੰ ਗੁਰੂ ਜੀ ਨੇ ਆਪਣੀ ਈਸ੍ਵਰੀ ਸ਼ਕਤੀ ਨਾਲ ਐਉਂ ਮੋੜ ਦਿਤਾ ਜੀਕੂੰ ਰਾਮ ਚੰਦ੍ਰ ਮਹਾਰਾਜ ਨੇ ਬਨਵਾਸ ਸਮੇਂ ਅਜੁਧਯਾ ਵਾਸੀਆਂ ਨੂੰ ਗਿਆਨ ਦ੍ਰਿੜਾਕੇ ਮੋੜਿਆ ਸੀ ਬਾਕੀ ਦੇ ਅਧਕ ਪ੍ਰੇਮੀਆਂ ਵਿੱਚੋਂ ਜੋ ਜਮੀਨ ਨੂੰ ਪੈਰਾਂ ਦੇ ਅੰਗੂਠਿਆਂ ਨਾਲ ਖੁਰਚਦੇ ਤੇ ਨੇਤ੍ਰਾਂ ਤੋਂ ਜਲ ਬਹਾਉਂਦੇ ਹੋਏ ਲੱਕ ਬੰਨ੍ਹੀ ਖੜੇ ਸਨ ਉਨ੍ਹਾਂ ਵਿੱਚੋਂ (੧) ਰਾਜੇ ਫਤੇ ਚੰਦ ਨੂੰ ਓਸਦੀ ਰਾਣੀ ਸਮੇਤ ਅਪਣੇਂ ਚਰਨਾਂ ਦੇ ਮੌਜੇ ਭਾਵ ਜੋੜੇ, ਇਕ ਕਟਾਰ, ਇਕ ਤਲਵਾਰ ਬਖਸ਼ਕੇ ਬਚਨ ਕੀਤਾ ਜਦ ਤੁਸੀਂ ਪੂਰੀਆਂ ਚਣੇਂ ਬਾਲਕਾਂ ਨੂੰ ਵੰਡਯਾ ਕਰੋਗੇ ਤਦੋਂ ਓਨ੍ਹਾਂ ਮੁੰਡਿਆਂ ਦੀ ਮੰਡਲੀ ਵਿੱਚੋਂ ਤੁਸਾਂ ਨੂੰ ਦ੍ਰਸ਼ਨ ਹੋਯਾ ਕਰੇਗਾ, (੨) ਪੰਡਤ ਸ਼ਿਵਦੱਤ ਨੂੰ ਮਾਨਸੀ ਪੂਜਾ ਵਿੱਚ (੩) ਰਲੇ ਸੇਠ ਨੂੰ ਇਸ਼ਨਾਨ ਸਮੇਂ ਜਪ ਸਾਹਿਬ ਦਾ ਪਾਠ ਕਰਦੇ ਨੂੰ (੪) ਜਗਤ ਸੇਠ ਨੂੰ ਅਭਯਾਗਤਾਂ ਦੀ ਪੰਗਤ ਵਿੱਚ ਭੋਜਨ ਕਰਾਉਣ ਵੇਲੇ (੫) ਮਾਧੋ ਦਾਸ ਸ਼ਾਹੂਕਾਰ ਨੂੰ ਗੁਰਬਾਣੀ ਦੀ ਪੋਥੀ ਦੇ ਦ੍ਰਸ਼ਨ ਸਮੇਂ (੬) ਰਹੀਮ ਬਖਸ਼ ਤੇ ਕਰੀਮ ਬਖਸ਼ ਨੂੰ ਫਜਰ ਦੀ ਨਮਾਜ ਪੜ੍ਹਦਿਆਂ ਨੂੰ ਦ੍ਰਸ਼ਨ ਹੋਯਾ ਕਰੇਗਾ ਬਾਕੀ ਦੀ ਹੋਰ ਸਾਰੀ ਸੰਗਤ ਨੂੰ ਕਥਾ ਕੀਰਤਨ ਵੇਲੇ ਸਤਸੰਗ ਵਿੱਚ ਦ੍ਰਸ਼ਨ ਹੋਯਾ ਕਰੇਗਾ ਏਹ ਬਚਨ ਤੇ ਧੀਰਜ ਦੇਕੇ ਪਟਣੇਂ ਸਾਹਿਬ ਤੋਂ ਅਨੰਦ ਪੁਰ ਵੰਨੀ ਤੁਰ ਪਏ ਲੋਗ ਅਨੇਕ ਭਾਂਤ ਦੀ ਨਜਰ ਭੇਟਾ ਗੁਰੂ ਸਾਹਿਬ ਦੀ ਮਹਿਮਾਂ ਵਰਨਨ ਕਰਦੇ ਹੋਏ ਆਪੋ ਆਪਣੇਂ ਘਰ ਗਏ (੭) ਹੀਰਾਨੰਦ ਜੋਤਸ਼ੀ ਨੂੰ ਜੋਤ ਜਗਾਉਣ ਸਮੇਂ (੮) ਰਾਜੇ ਹਰਜਸ ਨੂੰ ਸਮਸ਼ੀਰ ਗਾਤ੍ਰੇ ਪਾਉਣ ਸਮੇਂ (੯) ਰਾਮ ਸੇਠ ਨੂੰ ਸੁਖਮਨੀ ਸਾਹਿਬ ਜੀ ਦੇ ਪਾਠ ਸਮੇਂ ਦ੍ਰਸ਼ਨ ਦੇਣਾ ਦਸਿਆ ਹੋਰ ਸਭ ਨੂੰ ਕਹਿਆ ਕਿ ਹਰ ਮੰਦ੍ਰ ਅੰਦ੍ਰ

ਆਸਾ ਦੀ ਵਾਰ ਸਮੇਂ ਅਸੀਂ ਭੰਗੂੜਾ ਸਾਹਿਬ ਛੂਟਦੇ ਹੁੰਦੇ ਹਾਂ ਖੁਲੇ ਦ੍ਰਸ਼ਨ ਕੀਆ ਕਰੋ ਏਸੇ ਭਾਂਤ ਸਭ ਦੀ ਭਾਵਨਾਂ ਪੂਰੀ ਕਰਕੇ ਜਾਂ ਅਸਵਾਰ ਹੋਣ ਲਗੇ ਤਾਂ ਜਗਤ ਸੇਠ ਨੇ ਬੇਨਤੀ ਕੀਤੀ ਮਹਾਰਾਜ ਜੇ ਹੁਕਮ ਹੋਵੇਂ ਤੋਂ ਪ੍ਰਵਾਨ ਕਰੋ ਤਾਂ ਮੈਂ ਆਪਣੇਂ ਗੁਮਾਸ਼ਤਿਆਂ ਨੂੰ ਜੋ ਰਸਤੇ ਦੇ ਹਰੇਕ ਸ਼ਹਿਰ ਵਿੱਚ ਹਨ ਚਿੱਠੀਆਂ ਭੇਜ ਦੇਵਾਂ ਓਹ ਸੇਵਾ ਵਿੱਚ ਹਾਜਰ ਹੁੰਦੇ ਰਹਿਣ ਏਸ ਪਰ ਬਚਨ ਹੋਯਾ ਸਾਡੀ ਸੇਵਾ ਲਈ ਓਸ ਸੇਠ ਨੇ ਜਿਸਦੀ ਆਗਿਆ ਨੂੰ ਕੋਈ ਸ਼ਹਿਨ ਸ਼ਾਹ ਭੀ ਨਹੀਂ ਮੋੜ ਸਕਦਾ ਅੱਗੇ ਹੀ ਚਿੱਠੀ ਭੇਜ ਰੱਖੀ ਹੈ॥

੬- **ਕਾਂਸ਼ੀ ਜੀ** ਸੰਗਤ ਪੱਕੀ ਮੰਜੀ ਸਾਹਿਬ ਪਟਨੇਂ ਸ਼ੈਹਰ ਤੋਂ ਆਕੇ ਏਥੇ ਠਠੇਰੀ ਬਜਾਰ ਵਿੱਚ ਜਿਥੇ ਨੌਮੇਂ ਗੁਰੂ ਸਾਹਿਬ ਜੀ ਰਹਿ ਆਏ ਸੇ ਉਤ੍ਰੇ ਸੰਗਤ ਨੇ ਬਹੁਤ ਸੇਵਾ ਕੀਤੀ ਦ੍ਰਸ਼ਨੀ ਪੂਜਾ ਹੁੰਦੀ ਦੇਖਕੇ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਤੁਸੀਂ ਛਤ੍ਰੀ ਹੋਕੇ ਪੂਜਾ ਕਿਉਂ ਲੈਂਦੇ ਹੋ ਬਚਨ ਹੋਯਾ ਛਤ੍ਰੀ ਵਰਣ ਆਦਿ ਤੋਂ ਹੀ ਪੂਜਨ ਯੋਗ ਰਿਹਾ ਹੈ ਬ੍ਰਾਹਮਣ ਵਰਣ ਪੂਜਨ ਯੋਗ ਨਹੀਂ ਤਾਂ ਹੀਂ ਤੁਸਾਡੇ ਬਡੇ ਬ੍ਰਮਾਂ ਦੀ ਪੂਜਾ ਕਿਸੇ ਮੰਤ੍ਰ ਵਿੱਚ ਨਹੀਂ ਲਿਖ ਗਏ ਵਿਸ਼ਨੂੰ ਸ਼ਿਵ ਰਾਮ ਕ੍ਰਿਸ਼ਨਾਦਿਕ ਛਤ੍ਰੀ ਹਰੇਕ ਦੇਸ਼ ਵਿੱਚ ਪੂਜੇ ਜਾਂਦੇ ਹਨ ਪਿਤਾ ਦੇ ਅਸਾਸੇ ਦਾ ਵਾਰਸ ਪੁਤ੍ਰ ਹੀ ਹੁੰਦਾ ਹੈ ਯਥਾ (ਆਤਮਾਂ ਵੈ ਜਾਇਤੇ ਪੁਤ੍ਰਾ!) ਇਸ ਲੀਏ ਚੌਹਾਂ ਵਰਨਾਂ ਤੋਂ ਪੂਜਾ ਕਰਾਉਣੀ ਸਾਡਾ ਹੀ ਧਰਮ ਹੈ ਤੁਹਾਡਾ ਨਹੀਂ ਏਹੋ ਜੇਹੇ ਸ੍ਵਾਲ ਜਵਾਬ ਸੁਣਕੇ ਬਾਹਮਣ ਤਾਂ ਨਿਰੁਤਰ ਹੋ ਬੈਠਾ ਗੁਰੂ ਸਾਹਿਬ ਜੀ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕਰਦੇ ਰਹੇ, ਏਹ ਗੁਰਦ੍ਵਾਰਾ ਮਹਾਂਰਾਜੇ ਨਰਿੰਦ੍ਰ ਸਿੰਘ ਪਟਿਆਲੇ ਵਾਲੇ ਨੇ ਸੰ: ੧੯੧੩ ਬਿ: ਨੂੰ ਬਣਵਾਕੇ ਦੋ ਰੁਪੈ ਰੋਜ ਦਾ ਲੰਗਰ ਬਿਹੰਗਮਾਂ ਲਈ ਲਾ ਰਖਯਾ ਹੈ, ਜੋ ਭੱਲੇ ਖਤ੍ਰੀ ਆਪ ਹੀ ਛਕ ਛਡਦੇ ਹਨ॥

੭- **ਮਿਰਜਾਪੁਰ** ਕਾਸੀ ਤੋਂ ੩ ਕੋਹ, ਜਿਥੇ ਨੌਮੇਂ ਗੁਰੂ ਭੀ ਰਹਿ ਆਏ ਸਨ ਓਥੇ ਹੀ ਰਹੇ, ਆਮਦਨ ਚੜ੍ਹਤ ਦੀ ਹੈ॥

੮- ***ਅਜੁਧਯਾ** ਵਸ਼ਿਸਟ ਬ੍ਰਹਮ ਕੁੰਡ ਪਾਸ ਆਮਦਨੀ ਚੜ੍ਹਤ ਦੀ ਹੈ॥

---

* ਐਥੇ ਗੁਰੂ ਸਾਹਿਬ ਨੇ ਇਮਲੀ ਦੇ ਬ੍ਰਿਛ ਹੇਠਾਂ ਬੈਠ ਕੇ ਬਾਂਦਰਾਂ ਨੂੰ ਰਿਓੜੀਆਂ ਤੇ ਛੋਲੇ ਪਾਏ ਸੇ ਜਬ ਤਕ ਗੁਰੂ ਜੀ ਨੇ ਹੁਕਮ ਨਾ ਕੀਤਾ ਕਿਸੇ ਨੇ ਨਾਂ ਖਾਏ॥

੯- **ਲਖਨਊ** ਸਬਜ਼ ਮੰਡੀ ਭਗਤ ਭਗਵਾਨ ਦੀ ਸੰਗਤ ਵਿਚ ਉਤ੍ਰੇ, ਸੰਗਤ ਨੇ ਚੰਗੀ ਸੇਵਾ ਕੀਤੀ ਜਿਸ ਪਰ ਖੁਸ਼ੀ ਹੋਕੇ ਸਤਿਗੁਰਾਂ ਨੇ ਇਕ ਤਲਵਾਰ ਬਖਸ਼ੀ, ਜੋ ਹੁਣ ਤਕ ਓਨਾਂ ਪਾਸ ਹੈ, ਆਮਦਨੀ ਪੰਜ ਸੌ ਦੀ ਨਵਾਬ ਵਲੋਂ ਜੋ ਹੁਨ ਰਿਆਸੱਤ ਤੁਲ ਹੈ ॥

੧੦- **ਦੂਜੀ ਸੰਗਤ ਗੁਰਨਰੈਣ ਵਾਲੀ** ਏਥੋਂ ਦੇ ਮਹੰਤ ਬਾਵੇ ਹਜਾਰੇ ਨੇ ਚੰਗੀ ਸੇਵਾ ਕੀਤੀ, ਜਿਸਤੋਂ ਖੁਸ਼ੀ ਹੋਕੇ ਗੁਰੂ ਜੀ ਨੇ ਓਸਨੂੰ ਰਾਜ ਜੋਗ ਭੋਗਣ ਦਾ ਵਰ ਦਿਤਾ, ਓਥੋਂ ਦੇ ਨਵਾਬ ਦਾ ਬੇਟਾ ਕੋਈ ਨਹੀਂ ਸੀ, ਬਾਵੇ ਹਜਾਰੇ ਦੇ ਬਚਨ ਨਾਲ ਲੜਕਾ ਵਾਜਦਅਲੀ ਪੈਦਾ ਹੋਇਆ, ਜਿਸ ਨੇ ਤਿੰਨ ਹਜ਼ਾਰ ਦੀ ਜਾਗੀਰ ਬਾਵੇ ਹਜਾਰੇ ਨੂੰ ਅਰਦਾਸ ਕਰਾਈ, ਜਿਸ ਵਿਚੋਂ ਹੁਣ ਇਕ ੧੩੫੦੦੦ ਲਖ ਪੈਂਤੀ ਹਜ਼ਾਰ ਦੀ ਹੈ ਪਰ ਬਿਕਾਰਾਂ ਵਿਚ ਖਰਚ ਹੁੰਦੀ ਹੈ, ਏਥੇ ਪੰਜ ਸੰਗਤਾਂ ਹੋਰ ਭੀ ਹਨ ॥

੧੧- **ਮਥਰਾ** ਗੁਰ ਅਸਥਾਨ ਮਲ ਅਖਾੜੇ ਪਾਸ, ਬਿੰਦ੍ਰਾਬਨ ਤੇ ਗੋਕਲ ਦਾ ਸੈਰ ਕੀਤਾ ਦੂਜਾ ਅਸਥਾਨ ਚੋਬਿਆਂ ਦੇ ਹੁਕਮ ਕਰਨੇ ਪਰ ਸਭ ਬਾਂਦਰਾਂ ਨੇ ਛੌਲੇ ਤੇ ਰਿਓੜੀਆਂ ਖਾਈਆਂ ਏਹ ਅਜਮਤ ਦੇਖਕੇ ਨਵਾਬ ਨੇ ਬਾਗ ਨਜ਼ਰ ਕੀਤਾ ਜਿਸਦਾ ਨਾਉਂ ਨਜ਼ਰ ਬਾਗ ਪੈ ਗਿਆ ਜੋ ਹੁਨ ਨਜ਼ਰ ਬਾਗ ਦੇ ਨਾਉਂ ਤੇ ਮਸ਼ਹੂਰ ਹੈ ॥ ਪਚਾਸ ਰੁਪੈ ਸਾਲਾਨਾ ਲਗੇ ਹੋਏ ਹਨ, ਹੋਰ ਆਮਦਨ ਚੜ੍ਹਤ ਦੀ ਹੈ ॥

੧੨- **ਹਰਿਦੁਵਾਰ ਕਨਖਲ** ਮੰਜੀ ਸਾਹਿਬ ਜਿਥੇ ਤੀਸਰੇ ਗੁਰੂ ਸਾਹਿਬ ਰਹੇ ਸੇ ਓਥੇ ਹੀ ਰਹੇ ਸੰਗਤ ਨੂੰ ਨਾਮ, ਦਾਨ, ਤੇ ਇਸ਼ਨਾਨ ਕਰਨ ਦਾ ਉਪਦੇਸ਼ ਦ੍ਰਿੜਾਯਾ ਆਮਦਨ ਚੜ੍ਹਤ ਦੀ ਹੈ ॥

੧੩- **ਈਸੋਪੁਰ** ਮੰਜੀ ਸਾਹਿਬ *ਦਾਮਲੇ ਤੋਂ ਦੋ ਕੋਹ ਆਮਦਨ ਚੜ੍ਹਤ ॥

੧੪- **ਸੂਰਜ ਕੁੰਡ** ਬੂੜੀਏ ਤੋਂ ਦੋ ਕੋਹ ਆਮਦਨ ਚੜ੍ਹਤ ॥

੧੫- **ਰਾਜ ਘਾਟ** ਬੂੜੀਏ ਤੋਂ ਪੰਜ ਕੋਹ ਏਥੇ ਬਹੁਤ ਸਿਖਾਂ ਨੇ ਗੁਰਮੰਤ੍ਰ ਲਏ ਆਮਦਨ ਚੜ੍ਹਤ ਦੀ ਹੈ ॥

੧੬- **ਦਰਾਜ ਪੁਰ** ਜਗਾਧਰੀ ਦੇ ਟੇਸ਼ਨੋਂ ਅੱਧ ਮੀਲ, ਥੇਹ ਉਥੇ ਪਿਪਲ ਹੇਠ ਉਤਰੇ,

ਆਮਦਨ ਚੜ੍ਹਤ ਦੀ ਹੈ॥

੧੭- **ਚੰਨਣੇ ਪਾਸ** ਮਸ਼ਹੂਰ ਕੁਟੀਆ, ਆਮਦਨ ਚੜ੍ਹਤ॥

੧੮- **ਤੇਦੇਵਾਲ** ਮੰਜੀ ਸਾਹਿਬ ਰੇਲ ਦੀ ਸੜਕੋਂ ਉਤ੍ਰ ਵਲ, ਬੋਹੜ ਦੇ ਹੇਠ ਰਾਤ ਕਟੀ, ਨਿਰਭੈਤਾ ਦਖਾਈ, ਕਿਉਂਕਿ ਏਸ ਬੋਹੜ ਤੇ ਲੋਕ ਭੂਤਾਂ ਦਾ ਬਾਸ ਦਸਦੇ ਸਨ, ਆਮਦਨ ਚੜ੍ਹਤ ਦੀ ਹੈ॥

੧੯- **ਥੜਾ ਸਾਹਿਬ** ਬੀਟੇ ਪਿੰਡੋਂ ਦਖਣ ਵਲ ਟੇਸ਼ਨ ਪਾਸ ਪਿਪਲ ਤਲੇ ਉਤ੍ਰੇ ਆਮਦਨ ਚੜ੍ਹਤ॥

੨੦- **ਮੰਜੀ ਸਾਹਿਬ** ਮੌੜ੍ਹੇ ਪਿੰਡ ਅੰਬਾਲੇ ਤੋਂ ਚਾਰ ਕੋਹ, ਆਮਦਨ ਚੜ੍ਹਤ ਦੀ ਹੈ॥

੨੧- **ਲਖਨੌਰ ਸਾਹਿਬ** ਅੰਬਾਲੇ ਤੋਂ ੬ ਕੋਹ, ਸੰ: ੧੭੨੯ ਬਿ: ਨੂੰ ਅਸੂ ਮਹੀਨੇ ਭਾਈ ਜੇਠੇ ਮਸੰਦ ਦੇ ਘਰ ਨੌਮੇ ਗੁਰੂ ਦੇ ਹੁਕਮ ਅਨੁਸਾਰ ਠਹਿਰੇ ਏਥੇ ਹੀ ਰਸਕੇ ਦੇ ਪੀਰਾਂ ਵਿਚੋਂ ਕੁਹੜਾਮ ਵਾਲੇ ਸਯੱਦ ਭੀਖ ਨਾਮ ਪੀਰ ਨੇ ਪ੍ਰੀਖਯਾ ਲਈਂ ਦੋ ਘੜੀਆਂ ਬਰਤਨ ਮਿਠਾਈ ਦੇ ਅਗੇ ਰਖਕੇ ਹਿੰਦੂ ਮੁਸਲਮਾਨ ਦੋਵੇਂ ਦੀਨ ਕਲਪਕੇ ਦਿਲੋਂ ਏਹ ਠਹਿਰਾਇਆ, ਕਿ ਗੁਰੂ ਜੀ ਕਿਸਨੂੰ ਕਬੂਲ ਕਰਦੇ ਹਨ, ਗੁਰੂ ਸਾਹਿਬ ਨੇ ਦੋਹਾਂ ਦੇ ਵਿਚਕਾਰ ਤੀਜੀ ਹੋਰ ਰਖਕੇ ਏਹ ਜਤਲਾਯਾ ਕਿ ਅਸੀਂ ਤੀਜਾ ਰਚਾਂਗੇ ਜੋ ਸਚ ਕਰ ਦਿਖਾਯਾ ਭੀਖ ਦੇ ਕਹਿਣੇ ਪਰ ਫੇਰ ਆਰਫਦੀਨ ਫਕੀਰ ਧੀਰ ਅਜਮਤੀ ਅਜਮਾਉਣ ਆਇਆ, ਮਹਾਰਾਜ ਖੁਦੋ ਖੂੰਡੀ ਖੇਡ ਰਹੇ ਸਨ, ਖੇਨੂ ਖੂਹੇ ਵਿਚ ਗਿਰ ਗਿਆ ਐਤਨੀ ਬਾਂਹ ਬਧਾਈ ਖਿਦੋ ਬਾਹਰ ਕਢ ਲਈ ਪੀਰ ਨੂੰ ਏਹ ਕਲਾ ਨਜਰ ਆਈ ਭਾਵ ਏਹ ਦਿਖਾਯਾ ਹਮ ਅਪਣੇ ਸਿਖਾਂ ਨੂੰ ਏਸ ਭਾਂਤ ਅਡੋਲ ਚੁਰਾਸੀ ਵਿਚੋਂ ਕਢ ਲਵਾਂਗੇ ਤੀਜੀ ਅਜਮਤ ਏਹ ਕਿ ਏਥੇ ਪਾਣੀ ਖਾਰਾ ਤੇ ਥੋੜਾ ਸੀ ਮਾਤਾ ਜੀ ਨੇ ਇਕ ਜਗਾ ਪੁਟਵਾਈ ਮਿਠੇ ਅਤੁਟ ਪਾਣੀ ਦਾ ਕੂਆ ਪੱਕਾ ਨਿਕਲ ਆਯਾ, ਜੋ ਕਿਸੇ ਸਮੇਂ ਦਾ ਦਬਿਆ ਪਿਆ ਸੀ ਸੋ ਹੁਣ ਤਕ ਹੈ, ਠਰੂਏ ਮਾਜਰੀ ਵਾਲੇ ਸ੍ਰ: ਸੁਖਾ ਸਿੰਘ, ਜਗਤ ਸਿੰਘ ਆਦਿਕ ਨੇ ਕੋਟ ਕਛੂਏ ਦੀ ਸਰਾਇ ਦੇ ਮਲਬੇ ਨਾਲ ਸੰ: ੧੮੨੬ ਬਿ: ਨੂੰ ਏਹ ਗੁਰਧਾਮ ਪੱਕਾ ਬਨਵਾਯਾ ਅੰਦ੍ਰ ਦਾ ਮੰਦ੍ਰ ਅਣੋਖ ਸਿੰਘ ਧੀਰੇ ਤੇ ਬਾਘ ਸਿੰਘ ਗਿਲਜੇ ਨੇ ਸੰ: ੧੮੨੪ ਬਿ: ਨੂੰ ਬਨਵਾਯਾ ਸੱਤ ਸੌ ਦੀ ਮਾਫ਼ੀ ਪਟਿਆਲੇ ਤੋਂ ਹੋਰ ਜ਼ਮੀਨ ਚੜ੍ਹਤ ਦੀ ਆਮਦਨੀ ਬਹੁਤ ਹੈ॥

੨੨- **ਰਾਣੇ ਮਾਜਰਾ** ਮੰਜੀ ਸਾਹਿਬ ਲਖਨੌਰ ਤੋਂ ੧੦ ਕੋਹ ਸ਼ਿਕਾਰ ਖੇਡਦੇ ਹੋਏ ਏਥੇ ਆਏ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਜਮੀਨ ੧੦੦ ਬਿਘੇ ਹੈ॥

੨੩- **ਸੂਲਰ** ਲਖਨੌਰੋਂ ੬ ਕੋਹ ਏਥੇ ਭੀ ਸੈਰ ਸ਼ਿਕਾਰ ਸਮੇਂ ਆਏ ਸਨ ਜ਼ਮੀਨ ੫੦ ਬਿਘੇ ਪਰ ਸਿੱਖ ਦੀ ਗੁਜ਼ਰ ਹੈ॥

੨੪- **ਮਰਦੋਂ** ਮੰਜੀ ਸਾਹਿਬ ਗੁਰ ਅਸਥਾਨ ਪੱਕਾ ਚਾਰ ਹਲ ਦੀ ਜਮੀਨ ਮਾਫ਼ੀ ਰੌਣਕ ਕੁੱਝ ਨਹੀਂ॥

੨੫- **ਭਾਣੋ ਖੇੜੀ** ਮਰਦੋਂ ਤੋਂ ਦੋ ਕੋਹ ਮੰਜੀ ਸਾਹਿਬ ਏਥੇ ਜੀਉਂਦਾ ਤਿਤ੍ਰ ਬਾਜ ਨੂੰ ਖਵਾਇਆ ਜਦ ਸਿੱਖਾਂ ਨੇ ਏਤਨਾ ਕਸ਼ਟ ਦੇਣ ਦਾ ਕਾਰਨ ਪੁੱਛਿਆ ਤਾਂ ਦਸਯਾ ਏਸਨੇ ਪਿਛਲੇ ਜਨਮ ਗੁਰੂ ਦੀ ਜਮਾਨਤ ਪਰ ਕਰਜਾ ਏਸ ਬਾਜ ਸ਼ਾਹੂਕਾਰ ਤੋਂ, ਲੈਕੇ ਫੇਰ ਦਿੱਤਾ ਨਾ, ਓਹ ਬਦਲਾ ਏਸਨੂੰ ਦਿਵਾਕੇ ਜੂਨ ਤੋਂ ਛੁਡਾਯਾ ਹੈ ੩੦ ਬਿਘੇ ਜ਼ਮੀਨ ਪਰ ਸਿੱਖ ਦਾ ਗੁਜ਼ਾਰਾ ਹੈ॥

੨੬- **ਨਨਹੇੜੀ** ਮੰਜੀ ਸਾਹਿਬ ਅੰਬਾਲੇ ਤੋਂ ੪ ਕੋਹ ਏਥੋਂ ਦੇ ਘੋਗੇ ਨਾਮ ਮਸੰਦ ਮਸ਼ਹੂਰ ਆਦਮੀ ਨੇ ਅੰਬਾਲੇ ਅਰਜ ਕੀਤੀ ਨਨਹੇੜੀ ਦ੍ਰਸ਼ਨ ਦਿਓ ਪ੍ਰਸਾਦਿ ਤਿਆਰ ਹੈ ਛਕੋ ਸੰਗਤ ਨੂੰ ਛਕਾਓ ਜਦ ਸਤਗੁਰੂ ਜੀ ਨਨਹੇੜੀ ਆਏ ਤਾਂ ਓਥੋਂ ਦੇ ਜੱਟਾਂ ਨੇ ਏਹ ਤਾਨਾ ਦਿਤਾ ਤੁਸਾਡੇ ਘਰ ਦੀ ਗੋਲੀ ਨੂੰ ਤਾਂ ਘੋਗਾ ਕਢਕੇ ਲੈ ਆਯਾ ਹੋਯਾ ਹੈ ਤੁਸੀ ਏਸਦੇ ਘਰ ਰੋਟੀਆਂ ਖਾਣ ਆਏ ਹੋ ਗੁਰੂ ਜੀ ਬੋਲੇ ਕਿਉਂ ਵੇ ਘੋਗੇ ਦੁਸ਼ਟ ਤੂੰ ਤਾਂ ਫੁੱਟੀ ਕੌਡੀ ਭੀ ਨਾ ਰਿਹਾ ਤੇਰਾ ਘਰ ਕਦੇ ਨਾ ਬਸੇਗਾ ਓਥੋਂ ਹੀ ਮੁੜ ਕੇ ਨਸੀਬਲੀ ਪ੍ਰਸਾਦਿ ਛਕਿਆ ਜੋ ਸੰਤ ਨੇ ਤਿਯਾਰ ਕੀਤਾ ਸੀ ਵਰ ਦਿੱਤਾ ਸਦਾ ਅਬਾਦ ਰਹੋਗੇ ਹੁਣ ਤਕ ਰੌਣਕ ਪਰ ਹਨ ਨਨਹੇੜੀ ਗੁਰਧਾਮ ਪੱਕਾ ਮਹਾਰਾਜੇ ਕਰਮ ਸਿੰਘ ਪਟਿਆਲੇ ਵਾਲੇ ਨੇ ਬਨਵਾਕੇ ਅਠ ਹਲ ਦੀ ਮਾਫ਼ੀ ਦੇ ਰਖੀ ਹੈ ਪਰ *ਕਚੈਹਰੀ ਘਰ ਪਾਸ ਮੰਜੀ ਹੈ ਏਥੋਂ ਦੇ ਲੋਗਾਂ ਨੇ ਸ਼ਿਕਾਰ ਮਾਰਨਾ ਦੋਸ਼ ਅਰੋਪਕੇ ਆਖਯਾ ਜੀਵ ਘਾਤੀ ਗੁਰੂ ਕਿਸਨੂੰ ਤਾਰੇਗਾ ਏਹ ਸੁਣਕੇ ਬਚਨ ਕੀਤਾ- "ਅਜ ਸ਼ੈਹਰ ਅੰਬਾਲਾ ਡਿੱਠਾ, ਅੰਦ੍ਰੋਂ ਖਾਰਾਂ ਬਾਹਰੋਂ ਮਿੱਠਾ, ਨਾ ਕੂਏ ਪਾਣੀ, ਨਾ ਨਦੀ ਨਾਲਾ। ਵਾਹਿਗੁਰੂ ਹੀ ਕਰੇ ਸੁਖਾਲਾ" ੨੨ ਵਿਘੇ ਜ਼ਮੀਨ ਹੋਰ ਸੇਵਾ ਕਲਾਲ ਸਿਖ ਚੰਗੀ ਕਰਦੇ ਹਨ॥

੨੭- **ਨਸੀਬਲੀ** ਮੰਜੀ ਸਾਹਿਬ ਅੰਬਾਲੇ ਤੋਂ ਤਿੰਨ ਕੋਹ ਏਥੋਂ ਦੇ ਨਿਵਾਸੀ ਸੰਤ ਨੇ ਲੋਹ ਚੜ੍ਹਾ ਰਖੀ ਸੀ ਗੁਰੂ ਸਾਹਿਬ ਸਮੇਤ ਸਾਰੀ ਸੰਗਤ ਨੇ ਪ੍ਰਸ਼ਾਦਿ ਛਕਿਆ ਤੇ ਹੋਰ ਸੇਵਾ ਓਥੋਂ ਦੇ ਚੌਧਰੀਆਂ ਨੇ ਬਹੁਤ ਚੰਗੀ ਕੀਤੀ ਜਿਸਤੋਂ ਖੁਸ਼ੀ ਹੋਕੇ ਗੁਰੂ ਜੀ ਨੇ ਏਸ ਪਿੰਡ ਦਾ ਨਾਮ (ਲੋਹਸੀਬਲੀ ਕਾਇਮ ਕਰ ਦਿਤਾ) ਮਕਾਨ ਪੱਕਾ ਦੋ ਹਲ ਦੀ ਮਾਫੀ ਰੌਣਕ ਲੰਗਰ ਦੀ ਤੇ ਸਤਸੰਗ ਦੀ ਚੰਗੀ ਹੈ ਬਲਕੇ ਓਥੋਂ ਵਾਲੇ ਮਹੰਤ ਦੇ ਹੀ ਵੱਸ ਵਿੱਚ ਮਾਣਕ ਪੁਰ ਤੇ ਚਮਾਰੂ ਪਿੰਡ ਏਹ ਗੁਰਦ੍ਵਾਰੇ ਹੋਣੇ ਕਰ ਰੌਣਕ ਪਰ ਹਨ ॥

੨੮- **ਕਬੂਲਪੁਰ** ਇਕ ਹਲ ਦੀ ਮਾਫ਼ੀ ਹੋਰ ਪਟਯਾਲੇ ਤੋਂ ਪੂਜਾ ਹੈ ॥

੨੯- **ਰਪਾਲ ਪੁਰ** ਬ੍ਰਿੱਛ ਤਲੇ ਪੱਕਾ ਥੜਾ ਹੈ ਸਾਧ ਸੇਵਾ ਕਰਦੇ ਹਨ ॥

੩੦- **ਖੁਥਾ ਖੇੜੀ** ਪਿੰਡੋਂ ਮੀਲ ਭਰ ਡਾਬ ਕਨਾਰੇ ਗੁਰਧਾਮ ਪੱਕਾ ਦਸ ਘੁਮਾਂ ਮਾਫੀ ॥

੩੧- **ਅਨੰਦ ਪੁਰ** ਲਖਨੌਰ ਤੋਂ ਚੱਲਕੇ ਅਨੇਕ ਜਗਾਂ ਠਹਿਰਦੇ ਹੋਏ ਏਥੇ ਆ ਬਿਰਾਜੇ ॥

੩੨- **ਬਸੰਤ ਗੜ੍ਹ** ਮੰਜੀ ਸਾਹਿਬ ਏਥੇ ਬਸੰਤੀ ਪੁਸ਼ਾਕ ਪਹਿਨਕੇ ਬਯਾਹੁਣ ਚੜ੍ਹੇ ਥੇ ਹੋਲਗੜ੍ਹ, ਲੋਹਗੜ੍ਹ ਏਹ ਸਭ ਜਾਗੀਰਦਾਰ ਅਸਥਾਨ ਹਨ ॥

੩੩- **ਗੁਰੂ ਕੀ ਲਹੌਰ** ਅਨੰਦ ਪੁਰੋਂ ਸੱਤ ਕੋਹ ੧੫ ਜੇਠ ਸੰ: ੧੭੩੦ ਬਿ: ਨੂੰ ਦਸਮੇ ਪਾਤਸ਼ਾਹ ਦਾ ਅਨੰਦ ਬਿਵਾਹ ਪਹਿਲਾ ਏਥੇ ਹੀ ਹੋਯਾ ਏਥੇ ਹੀ ਕਰਪਾ ਬਾਉਲੀ ਹੈ ਜਿਸਦਾ ਮਿਠਾ ਪਾਣੀ ਦਸਮੇਸ ਜੀ ਨੇ ਬ੍ਰਛਾ ਮਾਰਕੇ ਕਢਯਾ ਸੀ ਦੂਜੀ ਕਟੋਰਾ ਬਾਉਲੀ ਹੈ ਜਿਥੋਂ ਘੋੜ ਦੇ ਸੁੰਮ ਮਾਰਨੇ ਕਰ ਖਾਰਾ ਜਲ ਨਿਕਲਿਆ ਸੀ ਏਹ ਤਿੰਨੇ ਅਸਥਾਨ ਗੁਰੂ ਕੇ ਅਬਾਦ ਹਨ ॥

੩੪- **ਅਕਾਲ ਬੁੰਗਾ** ਅਨੰਦ ਪੁਰ ਏਥੇ ਬੈਠ ਕਰ ਨੌਮੇ ਗੁਰੂ ਦਾ ਦੇਹੁਰਾ ਬਣਵਾਕੇ ਜਗਯ ਕਰਾਯਾ ਸੀ ॥

੩੫- **ਅਨੰਦ ਗੜ੍ਹ** ਏਹ ਅਟੁਟ ਕਿਲਾ ਬਣਵਾਕੇ ਸੰ: ੧੭੩੨ ਨੂੰ ਗਦੀ ਬੈਠ ਰਾਜ ਕਾਜ ਦੇ ਸਮਾਜ ਜਮਾਂ ਕਰਾਏ ਏਹ ਸਿਕਾ ਚਲਾਯਾ ਯਥਾ (ਸਿਕਹਿ ਜਦ ਹਰ ਦੋ ਆਲਮ ਫਜ਼ਲ ਸੱਚੇ ਪਾਤਸ਼ਾਹ ਅਸਤ। ਗੋਬਿੰਦ ਸਿੰਘ ਖੁਦ ਸ਼ਹਿਨਸ਼ਾਹ ਤੇਰਾ ਨਾਨਕ ਵਾਹਿ ਬਸਤ) ਇਕ ਹਜ਼ਾਰ ਦੀ ਜਾਗੀਰ ਹੈ ॥

੩੬- **ਹੋਲਗੜ੍ਹ** ਏਥੇ ਹੋਲਾ ਖੇਡਯਾ ਕਰਦੇ ॥

੩੭- **ਲੋਹਗੜ੍ਹ** ਕਿਲਾ ਬਣਵਾਕੇ ਹਰ ਪ੍ਰਕਾਰ ਦੇ ਜੰਗੀ ਸਮਾਨ ਇਕਤ੍ਰ ਕੀਤੇ ਤੋਪਾਂ ਢਲਵਾਈਆਂ ਸ਼ਸਤ੍ਰ ਬਣਵਾਏ ॥

੩੮- **ਹਵੇਲੀ ਸਾਹਿਬ** ਏਥੇ ਚਾਰੇ ਸਾਹਿਬਜਾਦੇ ਜਨਮੇ ॥

੩੯- **ਕੀਰਤਪੁਰ** ਅਨੰਦ ਪੁਰੋਂ ੫ ਕੋਹ ਆਮਦਨੀ ਚੰਗੀ ॥

੪੦- **ਘਨੌਲਾ** ਕੀਰਤਪੁਰੋਂ ੬ ਕੋਹ ਏਥੇ ਠਹਿਰ ਕੇ ਜਲ ਛਕਿਆ ਸਿੱਖਾਂ ਨਾਲ ਪਠਾਣਾਂ ਦੀ ਥੋੜੀ ਜੇਹੀ ਲੜਾਈ ਹੋਈ ਕਈ ਸਿੱਖ ਸ਼ਹੀਦ ਹੋਏ ਹੁਣ ਮਕਾਨ ਪੱਕਾ ਆਮਦਨੀ ਦੋ ਸੌ ਦੀ ਹੈ ॥

੪੧- **ਰੋਪੜ** ਸ਼ਹਿਰ ਵਿੱਚ ਦੇਵੀ ਦਾਸ ਪੰਡਤ ਦੇ ਘਰ ਉਤ੍ਰੇ ਸੀ ਜਦ ਕੁਰਖੇਤਰ ਤੋਂ ਆਏ ਸਨ ਓਸੇ ਦੀ ਸੰਤਾਨ ਵਿਚੋਂ ਹੁਣ ਪੰਡਤ ਰਾਜਾ ਰਾਮ ਹੈ ਓਹ ਚਵਚਾ ਓਥੇ ਹੈ ਜਿਸ ਵਿੱਚ ਗੁਰੂ ਜੀ ਦੇ ਇਸ਼ਨਾਨ ਦਾ ਜਲ ਪਿਆ ਸੀ ਬਲਕਿ ਬਾਲਕਾਂ ਦੇ ਪਕਲੂਤ ਦੀ ਬਿਮਾਰੀ ਪਰ ਓਥੋਂ ਦਾ ਚਿਕੜ ਲਾਯਾ ਜਾਂਦਾ ਹੈ ॥

੪੨- **ਭੱਠਾ ਸਾਹਿਬ** ਸ਼ਹਿਰ ਰੋਪੜ ਤੋਂ ਬਾਹਰ ਏਥੇ ਇੱਕ ਭੱਠਾ ਇਟਾਂ ਦਾ ਭਖ ਰਿਹਾ ਸੀ ਪਾਸ ਮੁੰਡੇ ਖੇਡ ਰਹੇ ਸਨ ਗੁਰੂ ਜੀ ਨੇ ਪੁਛਿਆ ਕੋਈ ਠਹਿਰਨ ਦਾ ਥਾਂ ਦਸੋ ਇਕ ਮੁੰਡੇ ਨੇ ਭੱਠੇ ਵੰਨੀਂ ਹਥ ਕਰਕੇ ਆਖਿਯਾ ਏਸ ਭੱਠੇ ਪਰ ਬੈਠ ਜਾਉ ਗੁਰੂ ਜੀ ਝੱਟ ਘੋੜੇ ਸਮੇਤ ਭੱਠੇ ਉੱਤੇ ਚੜ੍ਹ ਗਏ ਭੱਠਾ ਠੰਡਾ ਸੀਤ ਹੋ ਗਿਆ ਓਥੇ ਇਕ ਬਲਵੰਤ ਖਾਂ ਪਠਾਣ ਨਿਹੰਗ ਖਾਂ ਦੇ ਕੋਟਲੇ ਦਾ ਰਈਸ ਦੇਖ ਰਿਹਾ ਸੀ ਓਸਨੇ ਚੂਨ ਆ ਫੜੇ ਅਤੇ ਘਰ ਲੈ ਗਿਆ ਅਪਨੀ ਮਾਈ ਨੂੰ ਆਖਯਾ ਇਨ੍ਹਾਂ ਨੂੰ ਲੁਕਾ ਲਓ ਤਦੋਂ ਨੂੰ ਸ਼ਾਹੀ ਲਸ਼ਕਰ ਬੀ ਆ ਪਹੁੰਚਾ ਬਾਦਸ਼ਾਹੀ ਫੌਜਦਾਰ ਨੂੰ ਮੁਖ਼ਬਰ ਦੇਵੀ ਦਿਤੇ ਬਾਮ੍ਹਣਨੇ ਆਖਯਾ ਗੁਰੂ ਏਨ੍ਹਾਂ ਦੇ ਅੰਦ੍ਰ ਹੈ ਬਲਵੰਤ ਖਾਂ ਬੋਲਿਆ ਅਸੀਂ ਓਸ ਦੀਨ ਦੇ ਵੈਰੀ ਨੂੰ ਫੜਕੇ ਕਤਲ ਕਰਕੇ ਇਨਾਮ ਨਾ ਲਈਏ ਜੇ ਸਾਡੇ ਹੱਥ ਆਵੇ ਹਾਕਮ ਨੇ ਏਹ ਗਲ ਸੁਣਕੇ ਫੇਰ ਬੀ ਮੁਖ਼ਬਰ ਦੇ ਇਸ਼ਾਰੇ ਨਾਲ ਤਲਾਸ਼ੀ ਲੈਣੀ ਚਾਹੀ ਬਲਵੰਤ ਖਾਂ ਨੇ ਆਪਣੀ ਭੈਣ ਦੇ ਪਲੰਘ ਪਰ ਗੁਰੂ ਜੀ ਨੂੰ ਬੈਠਾਕੇ ਪਾਸ ਭੈਣ ਬਿਟਾ ਰਖੀ ਸੀ ਭੈਣ ਭਣਵਈਆ ਪਏ ਦਸੇ ਦੂਜੇ ਚੁਬਾਰੇ ਵਿੱਚ ਜਵਾਈ ਤੇ ਬੇਟੀ ਬਾਕੀ ਦੇ

ਦਲਾਨਾਂ ਵਿੱਚ ਹੋਰ ਅਪਨਾ ਕੁਟੰਬ ਦਿਖਾਇਆ ਜਿਸਤੋਂ ਹਾਕਮ ਤਾਂ ਬਾਹਰ ਤਲਾਸ਼ੀ ਲੈਕੇ ਨਿਕਲ ਗਿਆ ਗੁਰੂ ਜੀ ਨੇ ਜਾਣਾ ਚਾਹਿਆ ਪਰ ਬਲਵੰਤ ਖਾਂ ਨੇ ਜਾਣ ਨਾ ਦਿਤੇ ਤਦੋਂ ਨੂੰ ਸਵੇਰ ਹੋ ਗਈ ਇਕ ਟੋਲਾ ਸਿਖ ਅਸਵਾਰਾਂ ਦਾ ਆ ਪੁਜਿਆ ਗੁਰੂ ਜੀ ਤਾਂ ਓਨ੍ਹਾਂ ਸਮੇਤ ਓਥੋਂ ਨਿਕਲਕੇ ਚਮਕੌਰ ਵੰਨੀ ਤੁਰ ਗਏ ਬਲਵੰਤ ਖਾਂ ਦੀ ਭੈਣ ਸਾਰੀ ਉਮਰ ਕੁਆਰੀ ਬੈਠੀ ਰਹੀ ਹੋਰ ਕਥਾ ਏਥੋਂ ਦੀ ਤੇ ਓਨ੍ਹਾਂ ਦੇ ਖਾਨਦਾਨ ਦੀ ਚੌਥੇ ਹਿਸੇ ਵਿੱਚ ਲਿਖੀ ਹੈ ਹੁਣ ਇਹ ਭੱਠਾ ਸਾਹਿਬ ਭਾਈ ਜੀਉਣ ਸਿੰਘ ਪਰ ਉਪਕਾਰੀ ਨੇ ਪੱਕਾ ਮਜ਼ਬੂਤ ਬਣਵਾ ਦਿਤਾ ਹੈ ॥

੪੩- **ਕੋਟਲਾ ਨਿਹੰਗ ਖਾਂ ਦਾ** ਰੋਪੜ ਦੇ ਨੇੜੇ ਹੀ ਹੈ ਇਕ ਗੁਰਦ੍ਵਾਰਾ ਅੰਦ੍ਰ ਦੂਜਾ ਬਾਹਰ ਏਥੋਂ ਦੇ ਪਠਾਨ ਨਿਹੰਗ ਖਾਂ ਦੇ ਪੋਤ੍ਰੇ ਬਲਵੰਤ ਖਾਂ ਨੇ ਗੁਰੂ ਜੀ ਦੀ ਚੰਗੀ ਸੇਵਾ ਕੀਤੀ ਜਿਸਤੋਂ ਖੁਸ਼ ਹੋਕੇ ਇਕ ਕਟਾਰ, ਇਕ ਢਾਲ ਇਹ ਓਸਨੂੰ ਬਖਸ਼ੇ ਬਾਹਰ ਦੇ ਗੁਰਦ੍ਵਾਰੇ ਨਾਲ ਕੁਝ ਜਮੀਨ ਹੈ ਦੂਜਾ ਓਨ੍ਹਾਂ ਦੇ ਅੰਦ੍ਰ ਗੜ੍ਹੀ ਵਿਚ ਹੈ ਸੁਖਣਾ ਸੁਖਦੇ ਹਨ ਜਿਸ ਦਿਨ ਕੜਾਹ ਪ੍ਰਸ਼ਾਦ ਕਰਨਾ ਹੋਵੇ ਓਸ ਦਿਨ ਕੱਛ ਪਹਿਨ ਲੈਂਦੇ ਹਨ ਹੁੱਕਾ ਨਹੀਂ ਪੀਂਦੇ ॥

੪੪- **ਨਾਭਾ ਪਿੰਡ** ਬਨੂੜ ਤੋਂ ੬ ਕੋਹ ਆਮਦਨੀ ਜਮੀਨ ਦੀ ਦੋ ਸੌ ਰੁਪਯਾ ਮਕਾਨ ਪੱਕਾ ਸਿੱਖ ਵਣਜਾਰੇ ਤੇ ਕੰਬੋਹ ਹਨ, ਏਥੇ ਪਾਉਂਟੇ ਤੋਂ ਆਉਂਦੇ ਹੋਏ ਠਹਿਰੇ ਸਨ ॥

੪੫- **ਢਕੌਲੀ** ਨਾਭੇ ਤੋਂ ੩ ਕੋਹ ਏਥੇ ਗੁਰੂ ਜੀ ਦੀ ਬਾਉਲੀ ਹੈ ਆਮਦਨੀ ਜਮੀਨ ਦੀ ਪੰਜ ਸੌ ਹੈ ਬਾਬੇ ਗੁਰਦਿਤੇ ਦੀ ਜਗਾ ਬੀ ਏਥੇ ਹੈ ॥

੪੬- **ਟੋਡਾ** ਨਾਭੇ ਤੋਂ ਪੰਜ ਕੋਹ ਮੰਜੀ ਸਾਹਿਬ ਪੱਕਾ ਪਰਬਤ ਦੇ ਤਲੇ ਹੈ ਦੋ ਹਲ ਦੀ ਜਮੀਨ ਹੈ ॥

੪੭- **ਮਾਣਕ ਟਬਰਾ** ਰਾਣੀਂ ਦੇ ਰਾਇ ਪੁਰੋਂ ਦੋ ਕੋਹ ਰਾਮ ਗੜ੍ਹ ਦੇ ਰਾਜ ਵਿੱਚ ਹੈ ਚਾਰ ਸੌ ਦੀ ਆਮਦਨੀ ਹੈ ॥

੪੮- **ਟੋਕਾ ਸਾਹਿਬ** ਮੰਜੀ ਸਾਹਿਬ ਦੋ ਸੌ ਬਿਘੇ ਜਮੀਨ ਸੌ ਰੁੱਪਯਾ ਪਟਿਆਲੇ ਤੋਂ ਹੈ ॥

੪੯- **ਬੁਰਵਾਲ ਪਿੰਡ** ਭੂਮ ਸਰ ਤਾਲ ਦੇ ਕਿਨਾਰੇ ਰਾਤ ਕੱਟੀ ਵਰ ਹੋਯਾ ਜੋ ਏਸ

ਤਾਲ ਵਿੱਚ ਤੇਈਯੇ ਤਾਪ ਵਾਲਾ ਨ੍ਹਾਏਗਾ ਤਾਂ ਤਾਪ ਦੂਰ ਹੋ ਜਾਏਗਾ॥

੫੦- **ਰਾਣੀ ਦਾ ਰਾਇ ਪੁਰ** ਏਥੇ ਗੁਰੂ ਜੀ ਨੇ ਰਾਣੀ ਦੇ ਪੁਤ੍ਰ ਨੂੰ ਢਾਲ ਤੇ ਤਲਵਾਰ ਬਖਸ਼ੀ ਏਥੇ ਦੋ ਗੁਰਦ੍ਵਾਰੇ ਹਨ ਇੱਕ ਅੰਦ੍ਰ ਤੇ ਇੱਕ ਬਾਹਰ ੨੦੦) ਦੀ ਆਮਦਨੀ ਰਾਣੀ ਨੇ ੨੨੫) ਰੁਪਏ ਸਮੇਤ ਇਕ ਘੋੜਾ ਹੋਰ ਅਨੇਕ ਤੋਫ਼ੇ ਗੁਰੂ ਜੀ ਦੇ ਪੇਸ਼ ਕੀਤੇ॥

੫੧- **ਨਾਹਨ ਸ਼ੈਹਰ** ਟਬਰੇ ਤੋਂ ੧੬ ਕੋਹ ਰਾਜੇ ਨੇ ਚੰਗੀ ਸੇਵਾ ਕਰੀ ਏਥੇ ਰਾਜਾ ਮੇਦਨੀ ਪ੍ਰਕਾਸ਼ ਗੁਰੂ ਜੀ ਨੂੰ ਅਪਨੀ ਸਹਾਇਤਾ ਲਈ ਲੈ ਗਿਆ ਸੀ, ਆਮਦਨੀ ਕੇਵਲ ੧੫) ਰੁਪਏ ਰਾਜਾ ਵਲੋਂ ਸਲਾਨਾ ਹੈ ਹੋਰ ਸੰਗਤ ਸੇਵਾ ਕਰਦੀ ਹੈ॥

੫੨- **ਪਾਉਂਟਾ ਸਾਹਿਬ** ਨਾਹਨ ਤੋਂ ੨੦ ਕੋਹ ਪੂਰਬ ਦਿਸ਼ਾ ਏਥੇ ਫਤੇ ਸ਼ਾਹ ਦੀ ਹੱਦ ਤੇ ਬਾਰਾਂ ਦਿਨ ਮੇਂ ਕਿਲਾ ਤਿਆਰ ਕਰਾ ਨਗਰ ਬਸਾ ਪਾਉਂਟਾ ਨਾਮ ਰੱਖਯਾ ਕਈ ਕਹਿੰਦੇ ਹਨ ਕਿ ਗੁਰੂ ਜੀ ਨੇ ਚੂਨ ਦਾ ਪਾਉਂਟ ਉਤਾਰਕੇ ਰਖਯਾ ਤਾਂ ਪਾਉਂਟਾ ਨਾਮ ਹੋਯਾ ਰਾਜਾ ਫਤੇ ਸ਼ਾਹ ਤੇ ਮੇਦਨੀ ਪ੍ਰਕਾਸ਼ ਦਾ ਮੇਲ ਕਰਾਕੇ ਵਰੋਧ ਹਟਾਯਾ ਸਢੌਰੇ ਵਾਲੇ ਬੁੱਧੂ ਸ਼ਾਹ ਦੀ ਮੁਲਾਕਾਤ ਹੋਈ ਜਿਸਨੇ ਪੰਜ ਸੌ ਪਠਾਣ ਗੁਰੂ ਸਾਹਿਬ ਪਾਸ ਨੌਕ੍ਰ ਰਖਾਯਾ ਜੋ ਬੇਈਮਾਨ ਹੋ ਕਰ ਭੰਗਾਣੀ ਦੇ ਜੰਗ ਸਮੇਂ ਪਹਾੜੀ ਰਾਜਿਆਂ ਨਾਲ ਜਾ ਮਿਲੇ ਏਹ ਗਲ ਸੁਣਕੇ ਬੁੱਧੂ ਸ਼ਾਹ ਚਾਰੇ ਪੁਤ੍ਰ ਲੈਕੇ ਗੁਰੂ ਸਾਹਿਬ ਦੀ ਜੰਗ ਵਿਚ ਕੁੰਮਕ ਪਰ ਚਾਰ ਸੌ ਆਦਮੀ ਲੈਕੇ ਆਯਾ ਦੋ ਪੁਤ੍ਰ ਮਾਰੇ ਗਏ ਏਸੇ ਕਰਕੇ ਗੁਰੂ ਸਾਹਿਬ ਨੇ ਅੱਧੀ ਦਸਤਾਰ, ਕੰਘਾ, ਤੇ ਹੁਕਮ ਨਾਮਾ ਓਸਨੂੰ ਬਖਸ਼ਯਾ ਜੋ ਹੁਣ ਤਾਈਂ ਓਸਦੀ ਸੰਤਾਨ ਪਾਸ ਹੈ ਸਿਖਾ ਨੂੰ ਦਖਾ ਦਖਾ ਆਪਣੀ ਉਪਜੀਵਕਾ ਕਰਦੀ ਹੈ ਇਕ ਸੌ ਪੱਚੀ ਰੁਪਏ ਪਟਿਆਲੇ ਤੋਂ ਇੱਕੀ ਨਾਭੇ ਤੋਂ ਦਸ ਬਰੌਲੀ ਤੋਂ ਤੇ ਇੱਕੀ ਛਛਰੌਲੀ ਤੋਂ ਮਿਲਦੇ ਹਨ ਨਾਹਨ ਸੇ ੧੦੦ ਬਿਘੇ ਮਾਫੀ ਦੋ ਸੌ ਦਾਮੀ॥

੫੩- **ਦੇਹਰਾ ਰਾਮਰਾਇ** ਏਥੇ ਮਾਈ ਪੰਜਾਬ ਕੌਰ ਰਾਮਰਾਇ ਦੀ ਸਵਾਣੀ (ਜਿਸਨੂੰ ਮਸੰਦਾਂ ਨੇ ਦੁਖੀ ਕਰ ਰਖਯਾ ਸੀ) ਦੇ ਸਦੇ ਹੋਏ ਸਹਾਇਤਾ ਵਾਸਤੇ ਗਏ ਮਸੰਦ ਹਿਸਾਬ ਬਦਲੇ ਸਾੜੇ ਇੰਤਜਾਮ ਕੀਤਾ ਆਮਦਨੀ ਬੀਸ ਹਜ਼ਾਰ ਦੀ ਰੌਣਕ ਬਹੁਤ ਹੈ॥

੫੪- **ਕਪਾਲ ਮੋਚਨ** ਰਿਆਸਤ ਛਛਰੌਲੀ ਤੋਂ ਪੰਜ ਕੋਹ ਕਤਕ ਦੀ ਪੂਨਯਾਂ ਨੂੰ ਏਥੇ ਗਏ ਦਰਸ਼ਨ ਲਈ ਸੰਗਤ ਬਹੁਤ ਇਕਤ੍ਰ ਹੋਈ ਜਿਨ੍ਹਾਂ ਨੂੰ ਓਨ੍ਹਾਂ ਪਗਾਂ ਦੇ ਸਿਰੋਪਾਉ ਦੇਣ ਲਈ ਜਦ ਹੋਰ ਕਿਤੋਂ ਮੁਲ ਨੂੰ ਨਾ ਮਿਲੀਆਂ ਤਾਂ ਹੁਕਮ ਦਿੱਤਾ ਤੀਰਥ ਨਜੀਕ ਝਾੜੇ ਫਿਰਨ ਵਾਲਿਆਂ ਦੀਆਂ ਪਗਾਂ ਉਤਾਰ ਲੌ ਤੀਰਥ ਦੀ ਬੇਅਦਬੀ ਕਰਦੇ ਹਨ ਸਿਖਾਂ ਨੇ ੮੦੦ ਪਗਾ ਉਤਾਰ ਲਈਆਂ ਰੰਗਾਕੇ ਸਿਰੋਪਾਉ ਦਿਤੇ ਮਹਾਤਮ ਏਹ ਲਿਖਾ ਹੈ ਸ਼ਿਵਜੀ ਦੀ ਕਪਾਲੀ ਏਸੇ ਤੀਰਥ ਵਿਚ ਇਸ਼ਨਾਨ ਕਰਨੇ ਕਰ ਝੜੀ ਕਹਿੰਦੇ ਹਨ ਇਸ ਕਰਕੇ ਕਪਾਲ ਮੋਚਨ ਨਾਮ ਪਿਆ ਜਾਗੀਰ ਸੱਤ ਸੌ ਦੀ ਹੈ॥

੫੫- **ਭੰਗਾਣੀ ਮੰਜੀ ਸਾਹਿਬ** ਪਾਉਂਟੇ ਤੋਂ ੭ ਕੋਹ ਪੂਰਬ ਜਮਨਾਂ ਤੀਰੇ ਏਥੇ ਸੰ: ੧੭੪੨ ਬਿ: ਨੂੰ ਪਹਾੜੀ ਰਾਜਿਆਂ ਨਾਲ ਬੜਾ ਭਾਰੀ ਜੰਗ ਕਰ ਫਤੇ ਪਾਈ ਏਸ ਜੰਗ ਦਾ ਵਰਨਨ ਆਪ ਗੁਰੂ ਸਾਹਿਬ ਜੀ ਨੇ ਬਚਿੱਤ੍ਰ ਨਾਟਕ ਵਿਚ ਕੀਤਾ ਹੈ ਏਥੋਂ ਪਾਉਂਟੇ ਆਕੇ ਅਨੰਦਪੁਰ ਸਾਹਿਬ ਪੁੱਜੇ ਜਮੀਨ ਦੀ ਆਮਦਨੀ ਸੌ ਬਿਘੇ ਹੈ ਹੋਰ ਚੜ੍ਹਤ ਕੁਝ ਨਹੀਂ ਸਢੌਰੇ, ਝੰਡਾ, ਬੂੜੀਏ, ਲਾਹੜ ਏਨੀ ਥਾਈਂ ਝੰਡੇ ਝੂਲਦੇ ਹਨ॥

੫੬- **ਟੋਕਾ ਸਾਹਿਬ** ਮੰਜੀ ਪੱਕੀ ਜ਼ਮੀਨ ਦਾਮੀ ੧੦੦ ਵਿਘੇ ੮੫) ਰੁਪਏ ਪਟਿਆਲੇ ਤੋਂ ਹਨ॥

੫੭- **ਟੋਟਾ ਪਿੰਡ** ਨਾਹਨ ਤੋਂ ੭ ਕੋਹ ਏਥੇ ਗੁੱਜਰਾਂ ਨੇ ਗੁਰੂ ਕੇ ਊਠ ਚੁਰਾ ਲਏ ਸੇ ਜੋ ਇਕ ਲਾਹੇ ਪਿੰਡ ਵਾਲੇ ਫਕੀਰ ਨੇ ਦੱਸੇ ਤਾਂ ਬਚਨ ਹੋਯਾ ਟੋਟੇ ਨੂੰ ਟੋਟਾ ਤੇ ਫਕੀਰਾਂ ਨੂੰ ਲਾਹਾ ਏਥੇ ੮੫ ਰੁਪਏ ਸਾਲਾਨਾ ਪਟਿਆਲੇ ਤੋਂ ਸੌ ਵਿਘੇ ਜਮੀਨ ਦਾਮੀ ਮੰਜੀ ਸਾਹਿਬ ਪੱਕਾ ਹੈ॥

੫੮- **ਖਿਦਰਾ ਬਾਦ** ਅਨੰਦ ਪੁਰ ਨੂੰ ਜਾਂਦੇ ਹੋਏ ਏਥੇ ਠਹਿਰੇ ਤਖਾਣ ਸਿੱਖਾਂ ਨੇ ਸੇਵਾ ਕੀਤੀ ਫੇਰ ਏਥੇ ਜੁਝਾਰ ਸਿੰਘ ਜੀ ਵੀ ਰਹੇ ਜਿਨ੍ਹਾਂ ਦਾ ਸ਼ਹੀਦ ਗੰਜ ਏਥੇ ਹੀ ਪੂਜੀਦਾ ਹੈ ਜਮੀਨ ਤੇ ਪੂਜਾ ਦੀ ਆਮਦਨੀ ਇਕ ਹਜ਼ਾਰ ਦੇ ਲਗ ਭਗ ਹੈ॥

੫੯- **ਅਨੰਦਪੁਰ** ਨੌਮੇਂ ਪਾਤਸ਼ਾਹ ਦੇ ਬਸਾਏ ਹੋਏ ਮਾਖੋਵਾਲ ਨਗਰ ਪਾਸ ਅਨੰਦ ਪੁਰ ਦਸਮ ਗੁਰੂ ਨੇ ਬਸਾਯਾ॥

੬੦- **ਬਲ੍ਹਰੀ ਪਿੰਡ** ਭੀਮ ਚੰਦ ਰਾਜੇ ਦੀ ਸਹਾਇਤਾ ਨੂੰ ਜਾਂਦੇ ਹੋਏ ਏਥੇ ਠਹਿਰੇ

ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ॥

੯੧- **ਨਦੌਣ ਸ਼ੈਹਰ** ਮੰਜੀ ਸਾਹਿਬ ਏਥੇ ਅਲਫਖਾਂ ਪਰ ਫਤੇ ਪਾਈ ੧੦੦) ਆਮਦਨੀ ਰਾਜਾ ਬਲਾਸਪੁਰ ਤੋਂ ਏਥੇ ਪਿੱਪਲ ਅਣਗਿਣਤ ਹਨ॥

੯੨- **ਆਲ ਸੂਨ** ਭੀਮ ਚੰਦ ਨੂੰ ਫਤੇ ਦਿਵਾ ਮੁੜਦੇ ਹੋਏ ਜਦ ਗੁਰੂ ਜੀ ਏਸ ਪਿੰਡ ਆ ਉੱਤਰੇ ਤਾਂ ਲੋਗਾਂ ਨੇ ਮਸਖਰੀ ਕੀਤੀ ਜਿਸ ਪਰ ਸਿੰਘਾ ਨੇ ਕ੍ਰੋਪ ਹੋ ਓਨ੍ਹਾਂ ਦੇ ਘਰ ਲੁੱਟ ਲੀਤੇ ਏਥੋਂ ਅਨੰਦ ਪੁਰ ਸਾਹਿਬ ਆ ਬਿਰਾਜੇ॥

੯੩- **ਜਿਦਵਡੀ ਪਿੰਡ** ਮੰਜੀ ਸਾਹਿਬ ਗੁਰ ਅਸਥਾਨ ਪੱਕਾ ਅਨੰਦ ਪੁਰ ਪੰਜ ਕੋਹ ਪਛੋਂ ਵਲ ਪੰਜਾਹ ਬਿਘੇ ਮਾਫੀ॥

੯੪- **ਭਲਾਣ ਪਿੰਡ** ਜਿਦਵੜੀ ਤੋਂ ਦੋ ਕੋਹ ਏਥੇ ਅਲਫਖਾਂ ਨੂੰ ਬਿਨਾਂ ਜੰਗ ਭਜਾਯਾ ੧੦੦ ਰੁਪਏ ਆਮਦਨੀ ਹੈ॥

੯੫- **ਨੈਣਾਂ ਦੇਵੀ** ਅਨੰਦ ਪੁਰੋਂ ਸਤ ਕੋਹ ਚੜ੍ਹਾਈ ਪਰ ਸੰ: ੧੭੫੫ ਬਿ: ਨੂੰ ਮਹਾਮਾਰੀ ਕਹਿਤ ਤੇ ਤੁਰਕਾਂ ਦੇ ਪ੍ਰਹਾਰਨ ਲਈ ਏਥੇ ਸਾਲ ਭਰ ਹਵਨ ਕਰਾਇਆ ਜਿਸਤੋਂ ਲੋਗਾਂ ਨੂੰ ਦ੍ਰਿੜ ਵਿਸ਼ਵਾਸ਼ ਹੋ ਗਿਆ ਕਿ ਗੁਰੂ ਜੀ ਨੇ ਏਥੇ ਦੇਵੀ ਦਾ ਅਰਾਧਨ ਕੀਤਾ ਹੈ॥

੯੬- **ਅਨੰਦ ਪੁਰ ਕੇਸਗੜ੍ਹ** ਸੰਗਤ ਨੂੰ ਬੀਰ ਰਸਦਾ ਉਪਦੇਸ਼ ਦੇਕੇ ਖੰਡੇ ਦਾ ਅੰਮ੍ਰਿਤ ਛਕਾਯਾ ਸਿੱਖੀ ਪਰ ਸਿੱਖੀ ਦਾ ਪੇਓਂਦ ਚੜ੍ਹਾਯਾ ਏਥੇ ਹੀ ਸਾਹਿਬ ਜਾਦਿਆਂ ਦਾ ਮੰਜੀ ਸਾਹਿਬ ਪੱਕਾ ਹੈ ਜੋ ੧੧੦੦੦ ਗਿਯਾਰਾਂ ਹਜ਼ਾਰ ਨਾਲ ਮਹਾਰਾਜਾ ਨਰਿੰਦ੍ਰ ਸਿੰਘ ਪਟਿਆਲਾ ਨੇ ਬਣਾਯਾ ਸੀ ਆਮਦਨੀ ਅਣਗਿਣਤ ਹੈ॥

੯੭- **ਨਿਰਮੋਹ ਗੜ੍ਹ** ਮੰਜੀ ਸਾਹਿਬ ਕੀਰਤ ਪੁਰੋਂ ਡੇਢ ਕੋਸ ਏਥੇ ਸਿੱਖਾਂ ਨੂੰ ਨਿਰਮੋਹ ਰਾਜੇ ਦੀ ਕਥਾ ਸੁਣਾਈ ਤੇ ਪਹਾੜੀ ਰਾਜਿਯਾਂ ਨਾਲ ਜੰਗ ਹੋਯਾ ਸਿੰਘਾਂ ਨੂੰ ਸ਼ਿਕਾਰ ਖੇਲਨਾਂ ਸਿਖਾਕੇ ਸ਼ਸ਼ਤ੍ਰ ਵਿਦਯਾ ਵਿੱਚ ਪ੍ਰਬੀਨ ਕੀਤਾ॥

੯੮- **ਬਿਸਾਲੀ ਪਿੰਡ** ਅਨੰਦ ਪੁਰੋਂ ੯ ਕੋਹ ਏਥੋਂ ਦੇ ਰਾਜੇ ਹਰੀ ਸਿੰਘ ਨੇ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਅਪਨੇ ਪਿੰਡ ਲੈ ਜਾ ਕਰ ਬਹੁਤ ਸੇਵਾ ਕੀਤੀ ਗੁਰੂ ਜੀ ਨੇ ਓਸਨੂੰ ੧ ਨਗਾਰਾ ਬਖਸ਼ਿਆ ਜਿਸ ਚੌਂਕੀ ਪਰ ਕਕੜ ਦੇ ਬ੍ਰਿਛ ਹੇਠ ਗੁਰੂ ਜੀ

ਬੈਠਿਆ ਕਰਦੇ ਸਨ ਓਥੇ ਹੁਣ ਚਾਰੇ ਚੀਜਾਂ ੧ ਚੌਂਕੀ ੨ ਗਦਾ ੩ ਪਊਵੇ ੪ ਬ੍ਰਿਛ ਮੰਨੇ ਪੂਜੇ ਜਾਂਦੇ ਹਨ ਇਸ ਰਾਜੇ ਦੀ ਸੰਤਾਨ ਵਿਚੋਂ ਹੁਣ ਜਗਦੀਸ਼ ਸਿੰਘ ਰੋਪੜ ਦਾ ਠਾਣੇਦਾਰ ਹੈ ਏਸੇ ਸਾਲ ਸੰ: ੧੭੫੭ ਬਿ: ਨੂੰ ਮਾਈ ਸਾਹਿਬ ਦੇਵਾਂ ਜੀ ਦੇ ਪਿਤਾ ਨੇ ਆਪਣੀ ਸਪੁਤ੍ਰੀ ਦਾ ਡੋਲਾ ਗੁਰੂ ਜੀ ਨੂੰ ਅਰਪਨ ਕੀਤਾ ਬਚਨ ਹੋਯਾ ਅਸੀਂ ਤਾਂ ਬ੍ਰਹਮ ਚਰਯ ਧਾਰ ਲੀਤਾ ਹੈ ਗ੍ਰਹਿਸਤ ਤਯਾਗ ਕਰ ਦਿਤਾ ਹੈ ਤਾਂ ਮਾਈ ਜੀ ਦੇ ਪਿਤਾ ਨੇ ਸਨਿੰਮਰ ਹੋਕੇ ਬੇਨਤੀ ਕੀਤੀ ਕਿ ਏਹ ਬੀ ਹਜ਼ੂਰ ਦੀ ਟਹਿਲ ਕਰੇਗੀ ਹੁਣ ਮੈਂ ਤਾਂ ਮੋੜਕੇ ਹੋਰ ਜਗ੍ਹਾਂ ਦੇਣੀਂ ਨਹੀਂ ਇਸ ਲਈ ਓਸ ਮਾਈ ਜੀ ਦੀ ਝੋਲੀ ਖਾਲਸਾ ਪੰਥ ਪਾਯਾ॥

੬੯- **ਭੰਬੋਰ ਪਿੰਡ** ਅਨੰਦ ਪੁਰੋਂ ੧੨ ਕੋਹ ਬਸਾਲੀ ਤੋਂ ਆਉਂਦਿਆਂ ਹੋਯਾ ਨੂੰ ਏਥੋਂ ਦੇ ਰਾਜਾ ਨੇ ਬੜੇ ਪ੍ਰੇਮ ਨਾਲ ਠਹਿਰਾਕੇ ਸੇਵਾ ਕੀਤੀ ਗੁਰੂ ਜੀ ਨੇ ਏਥੇ ਹੀ ਕ੍ਰਿਸ਼ਨ ਅਵਤਾਰ ਦੀ ਕਥਾ ਪੂਰੀ ਕੀਤੀ*

੭੦- **ਗੁਰਪਲਾਹ** ਅਨੰਦ ਪੁਰੋਂ ੧੨ ਕੋਹ ਏਥੋਂ ਦੇ ਸਿੱਖਾਂ ਨੂੰ ਨਗਾਰਾ ਬਜਾਕੇ ਲੰਗਰ ਦੇਣ ਦੀ ਆਗਿਆ ਕੀਤੀ ਇਕ ਨਗਾਰਾ ਤੇ ਪੰਜ ਤੀਰ ਬਖਸ਼ੇ ਆਮਦਨੀ ੨੫੨) ਰੁਪਏ ਦੀ ਹੈ॥

੭੧- **ਕਲਮੋਟਾ** ਪਲਾਹ ਤੋਂ ਤਿੰਨ ਕੋਹ ਏਸ ਪਿੰਡ ਦੇ ਲੋਗਾਂ ਨੇ ਦੜਪ ਦੀ ਸੰਗਤ ਨੂੰ ਲੁੱਟ ਲਿਆ ਸੀ ਜਿਸ ਕਰਕੇ ਸਿੰਘਾਂ ਨੇ ਹੱਲਾ ਕਰਕੇ ਪਿੰਡ ਨੂੰ ਹੀ ਜਾ ਲੁੱਟਿਆ ਜਮੀਨ ਦੀ ਆਮਦਨ ੧੦੦ ਰੁਪਏ ਹੈ॥

੭੨- **ਰਵਾਲਸਰ ਤੀਰਥ** ਮੰਡੀ ਤੋਂ ਪੰਜ ਕੋਹ ਏਥੇ ਸਭ ਰਾਜੇ ਮੇਲੇ ਪਰ ਆਏ ਹੋਏ ਗੁਰੂ ਜੀ ਨੂੰ ਮਿਲੇ ਧੂਪ ਦੀਪ ਦੀ ਸੇਵਾ ਚੰਗੀ ਕਰਦੇ ਹਨ ਏਥੇ ਹੀ ਰਵਾਲ ਸਰ ਤੀਰਥ ਵਿੱਚ ਸਤ ਟਿਲੇ ਪਥਰ ਤਰਦੇ ਹਨ॥

੭੩- **ਮੰਡੀ ਜਿਲਾ ਕਾਂਗੜਾ** ਏਥੇ ਗੁਰੂ ਸਾਹਿਬ ਤਾਂ ਬਯਾਸ ਤੀਰ ਠਹਿਰੇ ਤੇ ਮਾਈਆਂ ਅੰਦ੍ਰ ਰਹੀਆਂ ਤਾਂਹੀ ਓਥੋਂ ਦੇ ਰਾਜੇ ਸੁਧਰ ਸੈਨ ਨੇ ਦੋ ਗੁਰ ਅਸਥਾਨ ਬਣਾ ਰੱਖੇ ਹਨ ਉਸਦੇ ਬਹੁਤ ਸੇਵਾ ਕਰਨੇ ਪਰ ਗੁਰੂ ਸਾਹਿਬ ਨੇ ਖੁਸ਼ ਹੋ ਵਰ ਦਿਤਾ (ਜੋ ਮੰਡੀ ਕੋ ਲੂਟੇਂਗੇ, ਉਨਕੋ ਫੜ ਜਮਗਨ ਕੂਟੇਂਗੇ, ਅਸਮਾਨੀਂ ਗੋਲੇ ਛੂਟੇਂਗੇ) ਏਹੋ ਬਚਨ ਸੁਣਕੇ ਮਹਾਰਾਜੇ ਰਣਜੀਤ ਸਿੰਘ ਦੀ ਫੌਜ ਨੇ ਮੰਡੀ ਨਹੀਂ ਲੁੱਟੀ॥

੭੪- **ਕੋਠਾ ਸਾਹਿਬ** ਧੌਲੀ ਧਾਰ ਪਰ ਮੰਡੀ ਤੋਂ ੧੧ ਕੋਹ ਉਪਰ ਗੁਰੂ ਜੀ ਏਕਾ ਏਕੀ ਰਾਜੇ ਨਾਲ ਸੈਲ ਕਰਨ ਵਾਸਤੇ ਗਏ ਏਥੇ ਸਿਕੰਦ੍ਰੇ ਦੀ ਸਭ ਤੋਂ ਉਚੀ ਧਾਰ ਉਤੇ ਕੋਠਾ ਬਣਵਾ ਆਏ ਜੋ ਹੁਣ ਤੱਕ ਹੈ ਪਹਾੜੀ ਲੋਗ ਪੂਜਾ ਕਰਦੇ ਹਨ॥

੭੫- **ਕਮਲਾਹ ਗੜ੍ਹ ਦਾ ਕਿਲਾ** ਏਸ ਕਿਲੇ ਨੂੰ ਦੇਖਕੇ ਬਹੁਤ ਖੁਸ਼ੀ ਹੋਏ ਤਾਂ ਰਾਜੇ ਨੇ ਆਖਿਯਾ ਏਹ ਕਿਲਾ ਅਤੁਟ ਹੈ ਬਚਨ ਹੋਯਾ ਸਿੰਘ ਤੋੜਨਗੇ ਤੇ ਭਜਨ ਕਰਨ ਦੇ ਯੋਗ ਅਸਥਾਨ ਹੈ ਸੋਈ ਸੱਚ ਹੋਯਾ ਮਹਾਰਾਜੇ ਰਣਜੀਤ ਸਿੰਘ ਦੀ ਸਿੰਘੀ ਫ਼ੌਜ ਨੇ ਜੰਗ ਫਤੇ ਕਰ ਲੀਤਾ ਮਹਾਰਾਜੇ ਨੇ ਸਰਦਾਰ ਲੈਹਣਾ ਸਿੰਘ ਮਜੀਠੀਏ ਨੂੰ ਬਖਸ਼ ਦਿਤਾ ਓਸਨੇ ਇਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਲ੍ਹ ਕਰ ਗ੍ਰੰਥੀਆਂ ਦੇ ਗੁਜਾਰੇ ਵਾਸਤੇ ਆਪਣੀ ਜਾਗੀਰ ਵਿੱਚੋਂ ਲਹੌਰ ਟੁੱਟੀ ਤੋਂ ਮਗਰੋਂ ੧੫੦੦੦ ਦੀ ਜਗੀਰ ਹਮੇਸ਼ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਲਗਾਕੇ ਲਾਟ ਸਾਹਿਬ ਤੋਂ ਮਨਜ਼ੂਰ ਕਰਾ ਗਿਆ ਸੋ ਗੁਰ ਬਚਨ ਅਨੁਸਾਰ ਭਜਨ ਬੀ ਚੰਗਾ ਹੋ ਰਿਹਾ ਹੈ ਹੁਣ ਤੱਕ ਗ੍ਰੰਥੀਆਂ ਨੂੰ ਨੌਕਰੀ ਮਿਲਦੀ ਹੈ ਓਸਦੇ ਪਾਠ ਕਰਨ ਦੀ ਨਿਗਰਾਨੀ ਕਮੇਟੀ ਰੱਖਦੀ ਹੈ ਗੁਰੂ ਕੀ ਬਖਸ਼ਸ਼ ਇਕ ਤਲਵਾਰ ਤੇ ਇਕ ਖੰਡਾ ਓਥੇ ਹਨ॥

੭੬- **ਚੰਬੇ ਸ਼ੈਹਰ** ਏਥੇ ਜਿਸ ਸਿਲਾ ਉਤੇ ਬੈਠੇ ਥੇ ਓਹ ਹੁਣ ਤੱਕ ਪੂਜਨੀਕ ਹੈ॥

੭੭- **ਜਵਾਲਾ ਮੁਖੀ** ਏਥੇ ਗੁਰੂ ਸਾਹਿਬ ਦੇਵੀ ਦੇ ਮੰਦ੍ਰ ਤੋਂ ਉਪਰ ਗੋਰਖ ਟਿਬੀ ਤੋਂ ਪਰੇ ਉਤ੍ਰੇ ਥੇ ਏਨ੍ਹਾਂ ਦੇ ਚਵਰ ਢੁਰਦੇ ਤੇ ਨਗਾਰਾ ਘੁਰਦੇ ਨੂੰ ਦੇਖ ਸੁਣ ਸੰਨਯਾਸੀ ਮੱਠਧਾਰੀ ਫਕੀਰ ਨਾ ਸਹਾਰਕੇ ਘਬਰਾ ਉਠੇ ਔਰ ਕਹਿ ਭੇਜਯਾ ਨਗਾਰਾ ਬਜਾਨੋ ਚੌਰ ਢੁਰਾਨੋਂ ਬੰਦ ਕਰੋ ਨਹੀਂ ਤਾਂ ਜੰਗ ਹੋ ਜਾਏਗਾ ਸਿੰਘਾਂ ਨੇ ਨਾ ਬੰਦ ਕੀਤਾ ਓਨ੍ਹਾਂ ਲੜਾਈ ਕੀਤੀ ਹਾਰਕੇ ਦੌੜ ਗਏ ਸਿੰਘਾਂ ਨੇ ਉਨ੍ਹਾਂ ਦੇ ਮਕਾਨ ਲੁਟ ਲੀਤੇ ਹੁਣ ਓਹ ਗੁਰ ਅਸਥਾਨ ਉਜਾੜ ਪਿਆ ਹੈ ਭਾਵੇਂ ਰਿਆਸਤ ਪਟਿਆਲੇ ਵੱਲੋਂ ਚਾਰ ਰਸਤਾਂ ਪੱਕੀਆਂ ਇਸ ਅਸਥਾਨ ਦੇ ਨਾਮ ਪੰਡਤ ਤਾਰਾ ਸਿੰਘ ਜੀ ਹਮੇਸ਼ ਵਾਸਤੇ ਕਾਇਮ ਕਰਾ ਗਏ ਹਨ ਪਰ ਓਨ੍ਹਾਂ ਦੇ ਜਾਂ ਨਸ਼ੀਨ ਚੇਲੇ ਖੁਦ ਹੀ ਪਟਿਆਲੇ ਬੈਠੇ ਖਾ ਛਡਦੇ ਹਨ ਓਥੇ ਦੀਵਾ ਝਾੜੂ ਭੀ ਕਦੇ ਨਹੀਂ ਹੋਯਾ ਏਥੋਂ ਦੀ ਅਧਕ ਕਥਾ ਨਿਰਮਲ ਪ੍ਰਦੀਪਕਾ ਵਿੱਚ ਹੈ ਓਥੋਂ ਫਤੇ ਪਾ ਗੁਰੂ ਜੀ ਅਨੰਦਪੁਰ ਆ ਬਿਰਾਜੇ ਓਨ੍ਹਾਂ ਦੀ ਸਵਾਣੀ ਮਾਤਾ ਜੀਤੋ ਜੀ ਦਾ ਚਲਾਣਾਂ ਹੋਯਾ ਸਮਾਧ ਅਗੰਮ ਪੁਰੇ ਵਿੱਚ ਹੈ॥

੭੮- **ਰੋਪੜ** *ਏਥੇ ਕੁਰਛੇਤ੍ਰ ਤੋਂ ਆਉਂਦੇ ਹੋਏ ਇਕ ਮਾਈ ਦੇ ਮਕਾਨ ਪਰ ਠਹਿਰੇ ਸੰਗਤ ਨੂੰ ਬ੍ਰਹਮ ਮਾਰਗ ਦਾ ਉਪਦੇਸ਼ ਦੇ ਨਿਹਾਲ ਕੀਤਾ ਜਿੱਥੇ ਚਰਨ ਧੋਤੇ ਕੁਰਲੀ ਕੀਤੀ ਸੀ ਓਸ ਜਗ੍ਹਾ ਦੀ ਮਿੱਟੀ ਹੁਣ ਤੱਕ ਆਮ ਲੋਗ ਲੂਤ ਦੀ ਬਿਮਾਰੀ ਪਰ ਲਗਾਕੇ ਰਾਜੀ ਹੁੰਦੇ ਹਨ॥

੭੯- **ਕੋਟਲਾ ਨਿਹੰਗ ਖਾਂ** ਏਥੇ ਦੋ ਗੁਰ ਅਸਥਾਨ ਹਨ ਜਿਨ੍ਹਾਂ ਦਾ ਵਰਨਨ ਨੋਟ ਵਿਚ ਆ ਚੁਕਿਆ ਹੈ॥

੮੦- **ਸੰਘੋਲੂ** (ਸੰਘੋਲ) ਖਮਾਣੋ ਪਾਸ ਬਲੋਣਾ ਸਿੰਘ ਗੁਰਜਰਾਣਵਾਂ ਪਿੰਡ ਤੇ ਸ਼ਾਹੀ ਸੜਕ ਦੇ ਵਿਚਕਾਰ ਹਰ ਵੇਲੇ ਏਹ ਅਵਾਜ਼ 'ਹਰ ਕਾ ਬਿਲੋਵਨਾ ਬਿਲੋਵਹ ਮੇਰੇ ਭਾਈ। ਸਹਜ ਬਿਲੋਵਹ ਜੈਸੇ ਤੰਤੇਨਾ ਜਾਈ' ਸੁਣਦਾ ਹੁੰਦਾ, ਅਹੁ ਬਰਕਤ ਵਾਲੀ ਥਾਂ ਜਾਚ ਕੇ ਦੀਵਾ ਬਾਲ ਜਾਇਆ ਕਰਦਾ ਸੀ।੩੦੦) ਬਿਘੇ ਮਾਫੀ ਆਮਦਨੀ ਜਮੀਨ ਦੀ ਹੈ॥

੮੧- **ਕਰਾ ਪਿੰਡ** ਮੰਜੀ ਸਾਹਿਬ ਪਹੋਏ ਤੋਂ ੪ ਕੋਹ ਏਥੇ ਹੀ ਪਹਿਲੀ ਛੀਵੀਂ ਤੇ ਨੌਮੀ ਪਾਤਸ਼ਾਹੀ ਭੀ ਉਤਰ ਗਏ ਸਨ ਪੰਜ ਹਲ ਦੀ ਜ਼ਮੀਨ ਮਾਫੀ ਹੋਰ ਪੰਜ ਸੈ ਮਣ ਕਣਕ ਸਲਾਨਾ ਪਟਿਆਲੇ ਤੋਂ ਹੈ ਪਰ ਲੰਗਰ ਵਿਦਯਾ ਤੇ ਸਤਸੰਗਤ ਦਾ ਪ੍ਰਚਾਰ ਨਹੀਂ ਸੇਵਕ ਅਨਪੜ ਹੈ॥

੮੨- **ਸਿਆਣਾ ਪਿੰਡ** ਕਰੇ ਤੋਂ ੩ ਕੋਹ ਏਥੇ ਪੀਰ ਸ਼ੇਖ ਸੱਯਦੀ ਘੜਾਮ ਤੋਂ ਆਕੇ ਮਿਲਿਆ॥

੮੩- **ਪਹੋਆ ਤਰੀਥ ਗੁਰ** ਅਸਥਾਨ ਪੱਕਾ ਇਕ ਰਸਦ ਰੋਜ ਦੀ ਤੇ ਸੱਠ ਰੁਪਏ ਸਲਾਨਾ ਪਟਯਾਲੇ ਤੋਂ ਹਨ ਹੋਰ ਚੜ੍ਹਤ ਹੈ॥

੮੪- **ਜੋਤੀਸਰ ਤੀਰਥ** ਥਾਨੇਸਰੋਂ ੩ ਕੋਹ ਗੁਰ ਅਸਥਾਨ ਪੱਕਾ ਹੈ॥

੮੫- **ਥੇਹਰ** *ਏਥੇ ਜੋਗੀ ਰਾਮਨਾਥ ਸੀਤਲ ਪੁਰੀ ਗੁਸਾਈਂ ਤੇ ਸੱਯਦ ਸੁਭਾਨ ਅਲੀ ਨਾਲ ਗਯਾਨ ਗੋਸ਼ਟ ਹੋਈ ਕਰਨ ਰਾਜਾ ਜੋ ਸਵਾ ਮਣ ਸੋਨਾ ਰੋਜ ਦਾਨ ਕਰਦਾ ਸੀ ਉਸਦਾ ਥੇਹ ਭੀ ਏਥੇ ਹੈ ਜਿਸਦੀ ਕਥਾ ਸੁਣ ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਕਿਹਾ ਕਿ ਏਹੋ ਜੇਹੇ ਬਹਾਦਰ ਬਣੋ ਆਮਦਨੀ ਚੋਖੀ ਹੈ॥

੮੬- **ਥਾਨੇਸਰ** ਥਾਨੇਸਰ ਬੜੇ ਤੀਰਥ ਪਾਸ ਉਤ੍ਰੇ ਸੰਗਤ ਨੂੰ ਉਪਦੇਸ਼ ਦੇ ਨਿਹਾਲ

ਕੀਤਾ ਮਾਈਆਂ ਮਨੀ ਰਾਮ ਬ੍ਰਹਮਣ ਦੇ ਘਰ ਰਹੀਆਂ ਜਿਸ ਪਾਸ ਸੰ: ੧੭੪੬ ਬਿ: ਦਾ ਹੁਕਮ ਨਾਮਾ ਹੈ ॥

੮੭- (੧) **ਦਮਦਮਾ ਸਾਹਿਬ** ਪਿੰਡ ਚਮਕੌਰ ਸਾਹਿਬ ਤੋਂ ਬਾਹਰ ਗੋਪੀਚੰਦ ਚੌਧਰੀ ਦੇ ਬਾਗ ਵਿਚ ਜਾਕੇ ਦਮ ਲਿਆ ਉਥੇ ਉਤਰੇ ਗੁਰ ਅਸਥਾਨ ਪੱਕਾ ਬਡੇ ਦਰਬਾਰ ਸਾਹਿਬ ਦੀ ਚਾਰ ਹਜ਼ਾਰ ਦੀ ਜਾਗੀਰ ਵਿਚੋਂ ਹਿੱਸਾ ਮਿਲਦਾ ਹੈ ॥

੮੮- —੨) **ਦਰਬਾਰ ਸਾਹਿਬ ਬਡਾ** ਗੁਰਧਾਮ ਪੱਕਾ ਏਥੇ ਓਹ *ਗੜ੍ਹੀ ਹੈ ਜਿਥੇ ਸ਼ਾਹੀ ਫੌਜ ਨਾਲ ਜੰਗ ਹੋਯਾ ਸਿੰਘ ਪੁਰੀਏ ਸ੍ਰਦਾਰਾਂ ਨੇ ਚਾਰ ਹਜ਼ਾਰ ਦਾ ਰਾਏਪੁਰ ਪਿੰਡ ਦੇ ਰਖਿਆ ਹੈ ਏਸੇ ਥਾਂ ਸੰਗਤ ਸਿੰਘ ਨੂੰ ਅਪਨੇ ਆਸਣ ਪਰ ਬਠਾਕੇ ਗੁਰਯਾਈ ਬਖਸ਼ੀ, ਜੋ ਲੜ ਕੇ ਸ਼ਹੀਦ ਹੋ ਗਿਆ ਨਿਹੰਗ ਸੇਵਕ ॥

੮੯- (੩) **ਸ਼ਹੀਦ ਗੰਜ** ਏਥੇ ਬਡੇ ਸਾਹਿਬ ਜਾਦੇ ਸਾਮ੍ਹਣੇ ਮੱਥੇ ਲੜਕੇ ੧੭ ਮਘਰ ਸੰ: ੧੭੬੧ ਬਿ: ਨੂੰ ਸ਼ਹੀਦ ਹੋਏ ਮੰਜੀ ਸਾਹਿਬ ਪੱਕਾ ਹਿਸਾ ਜਾਗੀਰ ਵਿਚੋਂ ਭੀ ਹੈ ਬਾਕੀ ਰਿਆਸਤ ਪਟਿਆਲੇ ਨਾਭੇ ਤੇ ਜੀਂਦ ਤੋਂ ਗੁਜਾਰਾ ਮਿਲਦਾ ਹੈ ॥

੯੦- (੪) **ਬੁਰਜ ਜੀਉਣ ਸਿੰਘ** ਜੀਉਣ ਸਿੰਘ ਮਜ਼ਬੀ ਜੋ ਸਾਰੀ ਰਾਤ ਨਗਾਰਾ ਬਜਾਉਂਦਾ ਤੇ ਬੰਦੂਕ ਚਲਾਉਂਦਾ ਰਿਹਾ ਅੰਤ ਨੂੰ ਅਨੇਕ ਦੁਸਮਨਾਂ ਨੂੰ ਮਾਰਕੇ ਸ਼ਹੀਦ ਹੋਯਾ ਮਕਾਨ ਪੱਕਾ, ਮਜ਼ਬੀ ਸਿੰਘ ਜਾਗੀਰ ਵਿਚੋਂ ਹਿਸਾ ਲੈਂਦੇ ਹਨ ਬਾਕੀ ਹੋਰ ਪਿੰਡਾਂ ਵਿਚੋਂ ਆਮਦਨੀ ਹੈ ॥

੯੧- **ਬਹਿਲੋਲ ਪੁਰ** ਸੁਖ ਰਾਮ ਮਸੰਦ ਦੇ ਘਰ ਠਹਿਰੇ ਏਥੇ ਇਕ ਬੜੇ ਪੁਰਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗ ਮਾਲਾ ਤੋਂ ਬਿਨਾਂ ਹਨ ॥

੯੨- **ਝਾੜ ਸਾਹਿਬ** ਏਥੇ ਝਾੜ ਸੰਘਣੇ ਸੇ ਇਕ ਦਿਨ ਰਹੇ ਬੇਰ ਛੱਕੇ ਸੌ ਬਿਘੇ ਜਮੀਨ ਮਾਫੀ ਚੰਗੀ ਸੇਵਾ ਕਰਦੇ ਹਨ ਤੇ ਆਏ ਗਏ ਨੂੰ ਰੋਟੀ ਭੀ ਦਿੰਦੇ ਹਨ ॥

੯੩- **ਜੰਡਸਰ** ਏਥੋਂ ਰੋਹੀ ਬੀਆਬਾਨ ਵਿੱਚ ਜੰਡ ਤਲੇ ਠਹਿਰੇ ਇਕ ਊਠ ਚਾਰਨ ਵਾਲੇ ਨੇ ਚੰਗੀ ਸੇਵਾ ਕਰੀ ਅਸਥਾਨ ਪੱਕਾ ਸਿੰਘ ਪੁਰੀਏ ਸ੍ਰਦਾਰਾਂ ਨੇ ਇੱਕ ਹਜ਼ਾਰ ਘੁਮਾਂ ਜਮੀਨ ਮਾਫੀ ਦੇ ਰੱਖੀ ਹੈ ॥

੯੪- **ਪੁਆਤ ਪਿੰਡ** ਝਾੜ ਸਾਹਿਬ ਪਿੰਡ ਤੋਂ ਦਸ ਕੋਹ ਹੈ ॥

੯੫- **ਮਾਛੀਵਾੜਾ** ਪੁਆਤ ਤੋਂ ੪ ਕੋਹ ਏਥੇ ਥੱਕੇ ਹੋਏ ਗਏ ਟਿੰਡ ਖੋਲ੍ਹਕੇ ਜਲ ਪੀਤਾ

ਸੱਯਦ ਗਾਮੇਂ ਸ਼ਾਹ ਦੇ ਬਾਗ਼ ਵਿੱਚ ਗੁਰੂ ਸਾਹਿਬ ਠਹਿਰੇ ਹਸਨ ਅਲੀ ਸੱਯਦ ਬਾਗ਼ ਵਿਚ ਆਯਾ ਤਾਂ ਗੁਰੂ ਸਾਹਿਬ ਜੀ ਨੂੰ ਪਛਾਣਕੇ ਗੱਡ ਵਿਚ ਬਿਠਾ ਘਰ ਲੈ ਗਯਾ ਗੁਰੂ ਜੀ ਨੇ ਆਪਣੀ ਅਮਾਨਤ ਮੰਗੀ 'ਗਾਹੂਸ਼ਾਹ ਮਾਹੂਸ਼ਾਹ' ਬੁਢੇ ਸੱਯਦਾਂ ਨੇ ਕਿਹਾ ਪਤਾ ਦਿਓ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਸ਼ਾਹ ਕਾਲੀ ਪੁਸ਼ਾਕ ਤੀਲਾਂ ਦੇ ਪਟਾਰ ਵਿੱਚ ਅਜਮੇਰ ਤੋਂ ਆਈ ਹੋਈ ਪਈ ਹੈ ਓਹ ਸਾਡੀ ਅਮਾਨਤ ਹੈ ਏਹ ਸੁਣ ਓਹ ਤਾਂ ਕੁਰਬਾਨ ਹੋ ਗਏ ਤੇ ਪੁਸ਼ਾਰ ਕੱਢ ਅੱਗੇ ਧਰ ਦਿਤੀ ਤਦੋਂ ਨੂੰ ਧਰਮ ਸਿੰਘ ਤੇ ਦਯਾ ਸਿੰਘ ਭੇਸ ਬਦਲੇ ਹੋਏ ਆ ਮਿਲੇ ਮਾਨ ਸਿੰਘ ਤਾਂ ਪਹਿਲੇ ਹੀ ਆਗਿਆ ਸੀ ਸੱਯਦਾਂ ਨੇ ਗੁਲਾਬੇ ਖੱਤ੍ਰੀ ਦੇ ਘਰ ਜੋ ਗੁਰੂ ਸਾਹਿਬ ਦਾ ਸੇਵਕ ਸੀ ਗੁਰੂ ਸਾਹਿਬ ਉਤਾਰੇ ਓਹ ਚਬਾਰਾ ਗੁਰਦ੍ਵਾਰਾ ਹੈ ਦੂਜਾ ਚਰਨ ਕਵਲ ਨਗਰੋਂ ਬਾਹਰ ਬਾਗ ਵਿਚ ਹੈ ਏਹ ਖਬਰ ਸੁਣਕੇ ਗਨੀ ਖਾਂ ਨਬੀ ਖਾਂ ਦੋਵੇਂ ਭਾਈ ਸੁਦਾਗਰ ਜੋ ਗੁਰੂ ਜੀ ਪਾਸ ਕਈ ਵਾਰੀ ਘੋੜੇ ਬੇਚ ਆਏ ਥੇ ਆ ਮਿਲੇ ਜੋ ਫੇਰ ਪੂਰੇ ਸੇਵਕ ਬਣ ਰਹੇ ਗੁਰ ਅਸਥਾਨ ਦੋ ਹਨ ੧-ਚਰਨ ਕਵਲ ਬਾਹਰ ੨-ਨਗਰੀ ਵਿਚ ਚਬਾਰੇ ਵਾਲਾ ਆਮਦਨੀ ਦੋ ਸੌ ਦੀ ਹੈ ॥

੯੬- **ਲਲ ਪਿੰਡ** ਮਾਛੀ ਵਾੜੇ ਤੋਂ ਪੰਜ ਕੋਹ ਗੁਰੂਸਰ ਤੀਰਥ ਹੈ "ਗੁਰ ਅਸਥਾਨ ਪੱਕਾ ਆਮਦਨੀ ਚੋਖੀ ਹੈ" ਏਥੇ ਤੁਰਕਾਂਨੀ ਫੌਜ ਦੇ ਰੋਕਨੇ ਕਰ ਗ਼ਨੀ ਖਾਂ ਤੇ ਨਬੀ ਖਾਂ ਨੇ ਆਖਯਾ ਏਹ ਉੱਚ ਦੇ ਪੀਰ ਮੱਕੇ ਸਰੀਫ਼ ਤੋਂ ਹੱਜ ਕਰਕੇ ਆਏ ਹਨ "ਤਾਂ ਓਨ ਕਹਿਆ ਚੰਗਾ ਸਗੋਂ ਖਾਣਾ ਖਾਕੇ ਜਾਣ" ਤਾਂ ਏਨ੍ਹਾਂ ਕਹਿਆ ਪੀਰ ਰੋਜੇ ਵਿੱਚ ਕਸੀਦੇ ਗੋਸੀਏ ਦਾ ਵਿਰਦ ਕਰਦਾ ਹੈ "ਓਨ ਕਹਿਆ ਮਰੀਦ ਖਾ ਜਾਣ ਤਾਂ ਸਿੱਖਾਂ ਨੇ ਗੁਰੂ ਜੀ ਦੇ ਇਸ਼ਾਰੇ ਨਾਲ ਖਾਣਾ ਖਾਣਾ ਮੰਨ ਲਿਆ ਜਾਕੇ ਛਕ ਭੀ ਆਏ ਤੇ ਕੁਝ ਲੈ ਆਏ" ॥

੯੭- **ਕਟਾਣੀ** ਮੰਜੀ ਸਾਹਿਬ ਲਲ ਤੋਂ ਤਿੰਨ ਕੋਹ ਏਥੇ ਕਨੇਚ, ਵਾਲੇ ਫੱਤੇ ਨਾਮ ਮਸੰਦ ਤੋਂ ਘੋੜੀ ਮੰਗਾਈ। ਓਨ ਆਖਿਆ ਹੈ ਨਹੀਂ। ਬਚਨ ਹੋਯਾ ਨਹੀਂ ਹੋਵੇਗੀ। ਸੋ ਦੂਜੇ ਦਿਨ ਮਰ ਗਈ। ਏਥੇ ਪੈਂਚਾਂ ਤੋਂ ਦੁੱਧ ਮੰਗਾਯਾ ਦਾਨੇਂ ਪੈਂਚ ਨੇ ਜਵਾਬ ਦਿਤਾ, ਫੇਰ ਬਚਨ ਹੋਯਾ- (ਦਾਨਾ ਨਾ ਰਹੇ ਖਾਨਾ) ਹੁਨ ਓਨ੍ਹਾਂ ਦੇ ਘੋੜੇ ਹੀ [illegible] ਹਨ। [illegible] ਗਰੀਬ ਜੱਟ ਦੁੱਧ ਲੈ ਆਇਆ ਪੁੱਛਿਆ ਤੇਰਾ ਨਾਮ ਕੀ ਹੈ। ਓਨ ਆਖਿਆ ਨਾਮ ਤਾਂ ਤਾਰਾ ਹੈ "ਪਰ ਹਾਂ ਗਰੀਬ ਬਹੁਤ ਹਲਕਾ।" ਬਚਨ ਹੋਯਾ। ਤੇਰਾ ਪ੍ਰਵਾਰ ਭਾਰਾ ਹੋਵੇਗਾ। ਹੁਣ ਓਸਦੀ ਅੰਸ ਦੇ

੯ ਪਿੰਡ ਹਨ ॥

੯੮- **ਆਲਮ ਗੀਰ ਪਿੰਡ** ਲੁਧਿਆਣੇਂ ਤੋਂ ਸੱਤ ਕੋਹ ਏਥੇ ਕੈਬੋਵਾਲੀਆ ਨਗਾਹਾ ਸਿੰਘ ਘੋੜੇ ਬੇਚਨ ਜਾਂਦਾ ਹੋਯਾ ਮਿਲਿਆ, ਅਤੇ ਇਕ ਗੁਟ ਘੋੜਾ ਗੁਰੂ ਜੀ ਨੇ ਓਸ ਸਿੱਖ ਨੂੰ ਸਿੱਖੀ ਬਖਸ਼ੀ ਤੇ ਆਪ ਪਲੰਘ ਛੱਡ ਘੋੜੇ ਪਰ ਅਸਵਾਰ ਹੋਕੇ ਚਲਣ ਲੱਗੇ ॥

੯੯- **ਜੋਧ ਪਿੰਡ** (ਜੋਧਾਂ) ਆਲਮ ਗੀਰ ਤੋਂ ੪ ਕੋਹ। ਏਥੇ ਨਹਿਰ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ੧੦੦) ਆਮਦਨੀ ਹੈ ॥

੧੦੦ **ਮੋਹੀ ਪਿੰਡ** ਜੋਧ ਤੋਂ ੪ ਕੋਹ ਮੰਜੀ ਸਾਹਿਬ ਏਥੇ ਗੁਰੂ ਜੀ ਨੇਂ ਲੁਹਾਰ ਤੋਂ ਆਪਣੇਂ ਹੱਥ ਦਾ ਕੜਾ ਕਟਾ ਕੇ ਕਢਾਯਾ। ਜੋ ਬਾਂਹ ਦੇ ਸੁੱਜ ਜਾਨੇ ਪਰ ਨਿਕਲਦਾ ਨਹੀਂ ਸੀ ਬਚਨ ਹੋਯਾ ਕੁਝ ਮੰਗ ਉਸ ਕਹਿਆ ਜੀ ਮੇਰਾ ਪੁਤ ਬਯਾਹਿਆ ਜਾਏ ਹੁਕਮ ਹੋਯਾ ਤੇਰੇ ਪੁਤ੍ਰਾਂ ਦੀਆਂ ਦੋ ਦੋ ਸ਼ਾਦੀਆਂ ਹੋਣਗੀਆਂ ਸੋ ਹੁਣ ਹੁੰਦੀਆਂ ਹਨ ੨੦੦) ਦੀ ਆਮਦਨੀ ਹੈ ॥

੧੦੧- **ਸੀਲੋਆਣੀ** ਮੋਹੀ ਤੋਂ ੪ ਕੋਹ ਏਥੇ ਰਾਇ ਕੱਲ੍ਹਾ ਰਾਇ ਕੋਟ ਵਾਲਾ ਮਿਲਯਾ ਗੁਰੂ ਜੀ ਨੂੰ ਠਹਿਰਾਕੇ ਸੇਵਾ ਬਹੁਤ ਕੀਤੀ ਆਪਣਾ ਹਲਕਾਰਾ ਭੇਜਕੇ ਸਾਹਿਬ ਜਾਦਿਆਂ ਤੇ ਮਾਤਾ ਜੀ ਦੇ ਤਨ ਤਯਾਗਣ ਦੀ ਖ਼ਬ੍ਰ ਮੰਗਾ ਕੇ ਸੁਣਾਈ ਉਸ ਵੇਲੇ ਗੁਰੂ ਜੀ ਕਾਹੀ ਦਾ ਬੂਟਾ ਪੁੱਟ ਰਹੇ ਸੀ ਪੁਛਣੇ ਪਰ ਕਹਿਆ ਅਨਯਾਈਂ ਜਾਲਮ ਤੁਰਕਾਂ ਦੀ ਜੜ੍ਹ ਪੁਟਦੇ ਹਾਂ ਰਾਇ ਨੇ ਚਰਨ ਫੜਕੇ ਕਿਹਾ ਹੇ ਅਨਾਥਾਂ ਦੇ ਨਾਥ ਸਾਡਾ ਕੀ ਹਾਲ ਬਚਨ ਕੀਤਾ ਮਲੇਰੀਆ ਨੇ ਹਾਹ ਦਾ ਨ੍ਹਾਰਾ ਮਾਰਿਆ ਹੈ ਤੈਂ ਸੇਵਾ ਕੀਤੀ ਹੈ ਰਾਇ ਨੂੰ ਤੇ ਮਲੇਰੀਆ ਨੂੰ ਇੱਕ ੨ ਤੇਗ ਦੇਕੇ ਕਿਹਾ ਓਤਨਾਂ ਚਿਰ ਜੜ੍ਹ ਰਹੂ ਜਿਤਨਾਂ ਚਿਰ ਗੁਰੂ ਘਰ ਦੀ ਬੇਅਦਬੀ ਨਾਂ ਕਰੋਗੇ ਏਨ੍ਹਾਂ ਤਲਵਾਰਾਂ ਦੀ ਪੂਜਾ ਕਰੋ ਜੜ੍ਹ ਬਣੀ ਰਹੇਗੀ ਏਹੋ ਬਚਨ ਸਫ਼ਲਾ ਹੋਯਾ ਰਾਇ ਕੱਲ੍ਹੇ ਦਾ ਪੋਤ੍ਰਾ ਰਾਇ ਅਲਿਆਸ ਜਦ ਕਾਜ਼ੀਆਂ ਦੇ ਕਹੇ ਲੱਗਕੇ ਓਹੋ ਤੇਗ ਧਾਰਨ ਕਰ ਸ਼ਿਕਾਰ ਗਿਆ ਤਾਂ ਹਰਨ ਨੂੰ ਮਾਰਨ ਲਗੇ ਦੀ ਲੱਤ ਵੱਢੀ ਗਈ ਜਿਸ ਜ਼ਖਮ ਨਾਲ ਬੇ ਔਲਾਦਾ ਮਰ ਗਿਆ ਤੇ ਰਾਜ ਲੋਗਾਂ ਨੇ ਸਾਂਭ ਲਿਆ ਮਲੇਰ ਕੋਟਲੇ ਵਾਲੇ ਕਾਇਮ ਹਨ ॥

੧੦੨ **ਸ਼ਹੀਦ ਗੰਜ** ਜਿਥੇ ਛੋਟੇ ਸਾਹਿਬ ਜਾਦੇ ਸਾਹਿਬ ਜੋਰਾਵਰ ਸਿੰਘ ਤੇ ਸਾਹਿਬ

ਫਤੇ ਸਿੰਘ ਜੀ ਅਪਣਾ ਧਰਮ ਨਾ ਛੱਡ ਮੁਸਲਮਾਨਾਂ ਦੇ ਮਾਇਕੀ ਲਾਲਚ ਵਿੱਚ ਨਾ ਫਸਕੇ ਆਪਣੇ ਆਪਨੂੰ ਕੰਧਾਂ ਵਿੱਚ ਚੁਣਾ ਸ਼ਹੀਦ ਹੋਏ ਇਸ ਅਸਥਾਨ ਦਾ ਨਾਉਂ ਫਤੇਗੜ੍ਹ ਸਾਹਿਬ ਹੈ ਦਸ ਹਜਾਰ ਦੀ ਆਮਦਨੀ॥

੧੦੩- **ਬੁਰਜ ਮਾਤਾ ਜੀ** ਸ੍ਹੰਦ ਏਥੇ ਮਾਤਾ ਗੁਜਰੀ ਜੀ ਸਾਹਿਬ ਜਾਦਿਆਂ ਦੀ ਸ਼ਹੀਦੀ ਸੁਣਕੇ ਚਲਾਣਾਂ ਕਰ ਗਏ॥

੧੦੪- **ਜੋਤੀ ਸਰ (ਜੋਤੀ ਸਰੂਪ)** ਸ੍ਹੰਦ। ਏਥੇ ਦੋਹਾਂ ਸਾਹਿਬ ਜਾਦਿਆਂ ਤੇ ਮਾਤਾ ਜੀ ਦਾ ਸਸਕਾਰ ਕੀਤਾ ਗਿਆ ਸੀ॥

੧੦੫- **ਹੇਹਰ ਪਿੰਡ** ਮੋਹੀ ਤੋਂ ਪੰਜ ਕੋਹ ਏਥੇ ਉਦਾਸੀ ਮਹੰਤ ਕ੍ਰਿਪਾਲ ਦਾਸ ਦੇ ਪੋਤੇਲੇ ਚੇਲੇ ਨੇ ਪਹਿਲਾਂ ਤਾਂ ਗੁਰੂ ਸਾਹਿਬ ਨੂੰ ਉਤਾਰ ਕੇ ਸੇਵਾ ਕੀਤਾ ਪਸਚਾਤ ਬੋਲਿਆ ਤੁਸੀ ਚੋਰ ਹੋ ਛੇਤੀ ਡੇਰੇ ਵਿਚੋਂ ਨਿਕਲ ਜਾਓ ਨਹੀਂ ਤਾਂ ਮੁਸਲਮਾਨ ਡੇਰਾ ਉਜਾੜ ਕੇ ਮੈਨੂੰ ਫਾਂਸੀ ਦੇ ਮਾਰਨਗੇ ਬਚਨ ਹੋਯਾ ਤੂੰ ਫਾਂਸੀ ਪਾਏਂਗਾ ਡੇਰਾ ਬਸਦਾ ਰਹੇਗਾ ਸੋ ਉਸਨੇ ਇੱਕ ਕਸੂਰ ਬਦਲੇ ਫਾਂਸੀ ਪਾਈ ਤੇ ਡੇਰਾ ਬਸਦਾ ਹੈ ਇੱਕ ਸਾਧ ਨੇ ਗੁਰੂ ਜੀ ਅਗੇ ਪੰਜ ਪੈਸੇ ਰੱਖੇ ਬਚਨ ਹੋਯਾ ਏਹ ਡੇਰੇ ਵਿੱਚ ਦਬ ਰਖੋ ਤੇ ਲੰਗਰ ਦੇਉ ਤੋਟ ਨਾ ਆਵੇਗੀ ਸੋ ਹੁਣ ਚੰਗਾ ਲੰਗਰ ਚਲਦਾ ਹੈ ਆਮਦਨੀ ੫੦੦) ਦੀ ਹੈ॥

੧੦੬- **ਚਕਰ ਪਿੰਡ** ਮੰਜੀ ਸਾਹਿਬ ਲੰਮੇਂ ਤੋਂ ੪ ਕੋਹ ਚੰਗੀ ਰੌਣਕ ਹੈ ਪਿੰਡ ਚੰਗੀ ਸੇਵਾ ਕਰਦਾ ਹੈ ੧੫ ਘੁਮਾ ਮਾਫੀ ਹੈ॥

੧੦੭- **ਮਧੇਯ ਪਿੰਡ** ਗੁਰ ਅਸਥਾਨ ਪੱਕਾ ੧੦੦) ਆਮਦਨੀ॥

੧੦੮- **ਲੰਮੇ ਜਟਪੁਰ** ਹੇਹਰ ਤੋਂ ੫ ਕੋਹ ਅਸਥਾਨ ਪਕਾ ੧੦੦) ਆਮਦਨੀ ਜਮੀਨ ਦੀ

੧੦੯- **ਲੋਪੋ** ਛੀਵੇਂ ਗੁਰੂ ਜੀ ਭੀ ਆਏ ਥੇ ੮੦ ਘੁਮਾ ਜ਼ਮੀਨ ਮਾਫੀ ਏਥੋਂ ਦੇ ਪਾਖਰ ਬਡਾ ਉਤਮ ਛੋਟਾ ਨੰਬ੍ਰਦਾਰ ਮਿਲੇ ਪਾਖਰ ਹੰਕਾਰੀ ਸੀ ਗੁਰੂ ਦੇ ਬਰਾਬਰ ਆ ਬੈਠਾ ਓਸਨੂੰ ਸਰਾਫ, ਉਤਮ ਨੂੰ ਵਰ ਏਸਦੀ ਉਲਾਦ ਬਹੁਤ ਹੈ॥

੧੧੦- **ਤਖਤੂਪੁਰਾ** ਚਕਰ ਤੋਂ ੬ ਕੋਹ ਮੇਲਾ ਬਸਾਖੀ ਦਾ ਪੱਕਾ ਸਾਹਿਬ ਏਹ ਸੈਦੋ, ਮਧੇ, ਧੂੜ ਕੋਟ ਏਨਾਂ ਤਿਹਾਂ ਪਿੰਡਾਂ ਦੇ ਵਿਚਕਾਰ ਜਦ ਇੱਕ ਇਥੇ ਪਰ ਆਏ

ਤਾਂ ਪਿਆਸ ਬਹੁਤ ਲੱਗੀ ਘੋੜੇ ਨੇ ਸੁੰਮ ਮਾਰਿਆ ਜਲ ਨਿਕਲ ਆਯਾ ਆਪ ਤਕਯਾ ਘੋੜੇ ਨੇ ਸਾਥੀਆਂ ਸਮੇਤ ਪੀਤਾ ਹੁਣ ਝਿੜੀ ਹੈ ੧੦੦) ਬਿਘੇ ਜਮੀਨ ਮਕਾਨ ਪੱਕਾ ਹੈ॥

੧੧੧- **ਦੀਨੇ ਕੇ ਪਿੰਡ** ਤਖਤੂ ਪੁਰੋਂ ੪ ਕੋਹ ਗੁਰਦਵਾਰਾ ਲੋਹਗੜ੍ਹ ਪੱਕਾ ੯੦੦ ਘੁਮਾ ਮਾਫੀ ਦੇ ਪਿੰਡ ਹੋਰ ਪੂਰੇ ਕੁਝ ਹਿੱਸਾ ਮੁਕਤਸਰੋਂ ਲੰਗਰ ਦਿੰਦਾ ਹੈ, ਏਥੇ ਹੀ ਗੁਰੂ ਜੀ ਨੇ ਦਸ ਹਦਾਇਤਾਂ ਸੂਬੇਦਾਰਾਂ, ਦੇ ਲਛਨ ਤੇ ਫਰੇਬਾਂ ਦੀਆਂ ਭਰੀਆਂ ਹੋਈਆਂ ਭਾਈ ਦਯਾ ਸਿੰਘ ਦੇ ਹਥੀਂ ਦੱਖਣ ਦੇਸ ਵਿੱਚ ਨੁਰੰਗੇ ਬਾਦਸ਼ਾਹ ਪਾਸ ਜੋ ਮਰਹਟਿਆਂ ਨਾਲ ਲੜ ਰਿਹਾ ਸੀ ਲਿਖਕੇ ਘੱਲੀਆਂ ਜਿੰਨਾਂ ਨੂੰ ਪੜ੍ਹਕੇ ਮੋਮ ਦਿਲ ਹੋ ਸੂਬੇ ਸ੍ਰਹੰਦ ਨੂੰ ਬਹੁਤ ਲਾਨਤ ਦਿੱਤੀ ਫੇਰ ਗੁਰੂ ਜੀ ਬੀ ਦੱਖਣ ਵਲ ਦੀਨੇ ਪਿੰਡ ਜਾ ਰਹੇ ਓਥੇ ਹੋਰ ਭੀ ਬਹੁਤ ਸਿੰਘ ਆ ਇਕੱਠੇ ਹੋਏ ਕਈ ਅਸਵਾਰ ਤੇ ਲੜਾਕੇ ਸਪਾਹੀ ਆ ਕੱਠੇ ਹੋਏ ਭਾਈ ਰੂਪ ਚੰਦ ਦੇ ਪੁਤ੍ਰ ਪੋਤ੍ਰੇ ਧਰਮ ਚੰਦ ਤੇ ਪਰਮ ਚੰਦ ਇੱਕ ਘੋੜਾ ਤੇ ਹਥਯਾਰ ਬਸਤ੍ਰ ਛੀਵੇਂ ਗੁਰੂ ਦੇ ਬਖਸ਼ੇ ਹੋਏ ਲੈ ਕੇ ਹਾਜਰ ਹੋਏ ਬਹੁਤ ਜੰਗੀ ਫੌਜ ਕੱਠੀ ਹੋ ਗਈ ਏਸ ਗੁਰਦਵਾਰੇ ਵਿੱਚੋਂ ਨਾਭਾ, ਪਟਿਆਲਾ, ਫਰੀਦਕੋਟ ਦੀ ਆਮਦਨੀ ਦੋ ਹਜਾਰ ਦੇ ਲਗ ਭਗ ਹੈ॥

੧੧੨- **ਕਾਂਗੜ** ਮੰਜੀ ਸਾਹਿਬ ਪਿੰਡ ਵਿੱਚ ਸੇਵਾ ਸ੍ਰਦਾਰਾਂ ਵਲੋਂ ਹੈ॥

੧੧੩- **ਜੰਡ ਸਾਹਿਬ** ਗੁਰੂ ਸਰ ਕਾਂਗੜੋਂ ੨ ਕੋਹ ਪੱਕਾ ਮਕਾਨ ੨੦੦ ਘੁਮਾਂ ਮਾਫੀ॥

੧੧੪- **ਮਾਨਾ ਦਾ ਬੁਰਜ** ਦੀਨੇ ਤੋਂ ੨ ਕੋਹ ਏਥੇ ਸ਼ਿਕਾਰ ਖੇਡਦੇ ਹੋਏ ਝਿੜੀ ਵਿੱਚ ਢਾਬ ਕਨਾਰੇ ਉਤਰ ਕੇ ਸੰਗਤ ਨੂੰ ਉਪਦੇਸ਼ ਤੇ ਦ੍ਰਸ਼ਨ ਦੇ ਨਿਹਾਲ ਕੀਤਾ ੨੦੦) ਆਮਦਨੀ ਹੈ॥

੧੧੫- **ਭਗਤਾ ਪਿੰਡ** ਏਥੇ ਗੁਰੂ ਦਸਵੇਂ ਪਾਤਿਸ਼ਾਹ ਸ਼ਿਕਾਰ ਖੇਡਦੇ ਹੋਏ ਇੱਕ ਪਿਪਲ ਹੇਠ ਜਾ ਖੜੇ ਹੋਏ ਖੂਹ ਲਗਦਾ ਦੇਖਕੇ ਪੁਛਿਆ ਕੀਹਦਾ ਖੂਹ ਲਗਦਾ ਹੈ ਲੋਗਾਂ ਆਖਿਆ ਭਗਤੇ ਦਾ ਹੈ ਗੁਰੂ ਬੋਲੇ-'ਦਮ ਬਾਦਸ਼ਾਹਾਂ ਦੇ ਲਗੇ ਸਬੂਣਗਰਾਂ ਦਾ ਨਾਉਂ ' ਸਿਖਾਂ ਆਖਿਆ ਏਹਦਾ ਅਰਥ ਸੁਨਾਓ, ਤਾਂ ਮਹਾਰਾਜ ਨੇ ਆਖਿਆ ਕਿ ਗੁਰੂ ਅਰਜਨ ਦੇਵ ਜੀ ਨੇ ਭਾਈ ਬਹਲੋ ਨੂੰ ਭੂਤਾਂ ਦੀ ਸ੍ਰਦਾਰੀ ਬਖਸ਼ੀ ਸੀ ਜੋ ਹੁਨ ਤੱਕ ਏਹਨਾਂ ਪਾਸ ਹੈ ਦੀਵਾਨ ਦਿਲੇ ਰਾਮ

ਲਾਹੌਰ ਵਾਲੇ ਦੀ ਬੇਟੀ ਨੂੰ ਇੱਕ ਪ੍ਰੇਤ ਚੰਮੜਿਆ ਹੋਇਆ ਸੀ ਜੋ ਕਿਸੇ ਤੋਂ ਨਿਕਲਦਾ ਨਹੀਂ ਸੀ ਭਾਈ ਭਗਤੇ ਨੇ ਓਸ ਵਿਚੋਂ ਕਢਿਆ ਤਾਂ ਦੀਵਾਨ ਨੇ ਆਖਿਆ ਕੁਝ ਟੈਹਲ ਦਸੋ ਏਹਨਾ ਆਖਿਆ ਸਾਡੇ ਪਿੰਡ ਖੂਹ ਨਹੀਂ ਹੈ, ਲਗਾ ਦੇਵੋ ਓਹਨਾਂ ਆਖਿਆ ਸਮਾਨ ਮੈਂ ਦੇ ਦਿੰਦਾ ਹਾਂ ਤੁਸੀਂ ਓਥੇ ਲਜਾਕੇ ਖੂਹ ਲਵਾ ਲਵੋ ਭਾਈ ਭਗਤੇ ਨੇ ਸਭ ਸਾਮਾਨ ਇਟਾਂ ਚੂਨਾ ਭੂਤਾਂ ਤੋਂ ਚਕਵਾਕੇ ਅਪਨੇ ਪਿੰਡ ਲੈ ਆਂਦਾ ਜੋ ਰਾਤ ਰਾਤ ਖੂਹ ਲਵਾਲਿਆ ਭੂਤਾਂ ਨੇ ਖੂਹ ਪੁਠਾ ਲਾਇਆ ਜੋ ਹੁਨ ਤਾਈਂ ਭੂਤਾਂ ਵਾਲਾ ਖੂਹ ਉਘਾ ਹੈ ਇੱਕ ਸਿਖ ਨੇ ਸ਼ਸਤ੍ਰ ਬਸਤ੍ਰ ਪੈਹਰੇ ਹੋਏ ਆਪਨ ਲੜਕੇ ਨੂੰ ਨਾਲ ਲੈ ਘੁੰਗਣੀਆਂ ਦੀ ਡਾਲੀ ਲੈ ਕੇ ਮੱਥਾ ਟੇਕਿਆ ਤੇ ਅਰਜ ਕਰੀ ਸੱਚੇ ਪਾਤਸ਼ਾਹ ਆਪ ਦੀ ਕ੍ਰਿਪਾ ਨਾਲ ਬੇਟਾ ਹੋਯਾ ਹੈ ਗੁਰੂ ਜੀ ਨੇ ਮੁੰਡੇ ਦਾ ਨਾਉਂ ਪੁਛਿਆ ਓਸ ਆਖਿਆ ਮਹਾਰਾਜ ਨਾਉਂ ਆਪ ਰਖੋ ਗੁਰੂ ਜੀ ਨੇ ਓਸਦਾ ਨਾਉਂ ਘੁੰਗਣਾ ਸਿੰਘ ਰਖਿਆ ਤੇ ਅੰਮ੍ਰਿਤ ਛਕਾਇਆ॥

੧੧੬- **ਭਦੌੜ** ਪਿੰਡੋਂ ਬਾਹਰ ਬੁਰਜ ਤੋਂ ੩ ਕੋਹ ਏਥੇ ਇੱਕ ਸ੍ਰਪਣੀ ਮਾਰੀ ਸੰਗਤ ਦੇ ਪੁਛਨ ਪਰ ਬਚਨ ਕੀਤਾ ਕਿ ਏਹ ਰਾਜੇ ਭਦ੍ਰ ਸੈਨ ਦੀ ਪੁਤ੍ਰੀ ਸੰਤ ਸਰਾਫ ਨਾਲ ਸਪਨੀ ਹੋ ਕੇ ਲੋਗਾਂ ਨੂੰ ਦੁਖ ਦਿੰਦੀ ਸੀ ਇਸਦੀ ਮੁਕਤੀ ਕੀਤੀ ਹੈ ਗੁਰ ਅਸਥਾਨ ਮਕਾਨ ਪੱਕਾ ੩੦੦ ਘੁਮਾਂ ਮਾਫੀ ਏਥੇ ਹੀ ਗੁਰ ਪੁਤ੍ਰੈਲਾ ਚੂਨਦਾਸ ਰਿਹਾ ਹੈ ੫੦੦ ਆਮਦਨੀ ਹੈ, ਹੋਰ ਸੇਵਾ ਨਗਰੀ ਕੀ ਝਿੜੀ ਖਰਾਸ ਨਰੈਣ ਸਿੰਘ ਕਰਦਾ ਹੈ॥

੧੧੭-**ਭਦੌੜ** ਪਿੰਡ ਵਿੱਚ ਏਥੇ ਸੰਗਤ ਨੂੰ ਉਪਦੇਸ਼ ਕੀਤਾ ਸ਼ਿਕਾਰ ਖੇਲੇ, ੨੦੦ ਆਮਦਨੀ ਜਮੀਨ ੩੦੦ ਘੁਮਾਂ ਮਾਫ਼ੀ ਹੋਰ ਝਿੜੀ ਪੱਕਾ ਬੁਰਜ, ਪਰਾਸ ਸਰਮੁਖ ਸਿੰਘ ਹੋਰ ਚੜ੍ਹਤ॥

੧੧੮-**ਦਯਾਲ ਪੁਰਾ ਭਾਈ ਕਾ** ਦੀਨੇ ਤੋਂ ੩ ਕੋਹ ਮੰਜੀ ਸਾਹਿਬ ੨੦੦) ਆਮਦਨੀ ਡਰੌਲੀ ਤੋਂ ਭਾਈ ਰੂਪਾ ੧੨ ਕੋਹ ਹੈ॥

੧੧੯-**ਪੱਤੋ ਪਿੰਡ** ਦੀਨੇ ਤੋਂ ੭ ਕੋਹ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਮੁੜ ਦੀਨੇ ਆਏ ਤਾਂ ਖਬਰ ਪਾਈ ਕੇ ਸੂਬਾ ਸ੍ਰਹੰਦ ਫੌਜ ਲੈ ਕੇ ਆਯਾ ਚਹੁੰਦਾ ਹੈ ਤਾਂ ਗੁਰੂ ਜੀ ਨੇ ਭੀ ਤਯਾਰੀ ਕਰ ਲਈ ਤੇ ਬੈਰਾੜਾਂ ਦੀ ਫੌਜ ਭਰਤੀ ਕਰ ਲਈ। ੧੫੦

ਘੁਮਾਂ ਮਾਫੀ ॥

**੧੨੦-ਜਲਾਲ** ਦੀਨੇ ਤੋਂ ੭ ਕੋਹ ਪਛੋਂ ਵਲ ੪੦੦) ਦੀ ਆਮਦਨੀ ਲੋਗਾਂ ਨੇ ਸੇਵਾ ਬਹੁਤ ਕਰੀ ਜੰਗ ਨੂੰ ਸਾਥੀ ਬਣੇ ਗੁਰ ਮੰਦ੍ ਪੱਕਾ ਆਮਦਨੀ ਚੋਖੀ ਹੈ ॥

**੧੨੧-ਡੋਡ ਪਿੰਡ** ਜਲਾਲ ਤੋਂ ੭ ਕੋਹ, ਜੰਗ ਮੁਕਤਸਰ ਨੂੰ ਜਾਂਦੇ ਹੋਏ ਠਹਿਰੇ, ਸੰਗਤ ਨੂੰ ਉਪਦੇਸ਼ ਦੇ ਧਰਮ ਯੁੱਧ ਦਾ ਲਾਭ ਜਤਲਾਯਾ ੧੦੦) ਆਮਦਨੀ ਹੈ ॥

**੧੨੨-ਵਾਂਦਰ ਪਿੰਡ** ਡੋਡ ਪਿੰਡ ਤੋਂ ਦੋ ਕੋਸ, ਏਥੇ ਵਾਂਦਰ ਗੋਤੇ ਜਿਮੀਂਦਾਰ ਬਹੁਤ ਵਸਦੇ ਹਨ, ਗੁਰ ਅਸਥਾਨ ਬਹਾਲ ਸਿੰਘ ਨਿਹੰਗ ਨੇ ਪ੍ਰਗਟ ਕੀਤਾ, ਦਸ ਘੁਮਾਂ ਜਮੀਨ ॥

**੧੨੩-ਬਰੰਗਾੜੀ** ਵਾਂਦਰਾਂ ਤੋਂ ਦੋ ਕੋਸ, ਏਥੇ ਰਾਏ ਜੱਗੇ ਚੌਧ੍ਰੀ ਨੇ ਜੋ ਸੰਘਰ ਕਿਆਂ ਬਰਾੜਾਂ ਵਿਚੋਂ ਸੀ ਬਹੁਤ ਸੇਵਾ ਕੀਤੀ * ਜੀਉਣ ਸਿੰਘ ਨੇ ਗੁਰਧਾਮ ਪ੍ਰਗਟ ਕੀਤਾ, ਸਤਾਰਾਂ ਘੁਮਾਂ ਜਮੀਨ ਰਿਆਸਤ ਫਰੀਦ ਕੋਟ ਤੋਂ ਹੈ ਗੁਰਦੁਆਰਾ ਪੱਕਾ ॥

**੧੨੪-ਬਹਿਬਲ ਗੁਰੂ ਸਰ** ਬਰੰਗਾੜੀ ਤੋਂ ੩ ਕੋਹ, ਰਾਇ ਹੇਤੇ ਨੇ ਸੇਵਾ ਕੀਤੀ ਗੁਰੂ ਜੀ ਨੇ ਇਸ ਨੂੰ ਕਟਾਰ ਬਖ਼ਸ਼ ਕੇ ਵਰ ਦਿਤਾ ਤੇਰੀ ਹਾਂਡੀ ਸਵਾ ਮਣ ਲੂਣ ਪਵੇਗਾ, ਸੋ ਉਸਦੀ ਸੰਤਾਨ ਹੁਣ ਗੋਲੇ ਵਾਲੇ ਆਦਿਕ ਬਹੁਤ ਪਿੰਡਾਂ ਵਿੱਚ ਵਸਦੀ ਹੈ, ਕਹਿੰਦੇ ਹਨ ਗੁਰੂ ਜੀ ਨੇ ਏਥੇ ਓਹ ਪਦਾਰਥ ਧਰਤੀ ਨੂੰ ਅਮਾਨਤ ਸੌਂਪਿਆ ਸੀ, ਜੋ ਬੈਰਾੜਾਂ ਨੂੰ ਤਲਬ ਦੇਣ ਤੋਂ ਬਚਿਆ ਸੀ ਸੋ ਜਿਸਨੂੰ ਅਜੀਤ ਸਿੰਘ ਸੌਦਾਗਰ ਨੇ ਸੁਵਪਨ ਵਿੱਚ ਵੇਖ ਕੇ ਕੱਢ ਕਰ ਗੁਰ ਅਸਥਾਨ ਪਰ ਲਗਾ ਦਿੱਤਾ, ਰਾਜਾ ਫ਼ਰੀਦਕੋਟ ਨੇ ਗੁਰਦਵਾਰਾ ਪੱਕਾ ਬਣਾਕੇ ੩੧ ਘੁਮਾਂ ਜਮੀਨ ਅਰਦਾਸ ਕਰਾਈ ਲੱਖਾ ਸਿੰਘ ਜਿਮੀਦਾਰ ਨੇ ਲੋਹੇ ਦਾ ਨਸ਼ਾਨ ਝੁਲਾਯਾ ॥

**੧੨੫-ਕੋਟਕਪੂਰਾ** ਗੁਰੂਸਰ ਤੋਂ ਪੰਜ ਕੋਸ, ਏਥੇ ਕਪੂਰੇ ਨੇ ਸੇਵਾ ਤਾਂ ਚੰਗੀ ਕੀਤੀ ਪਰ ਗਾੜੀ (ਕਿਲਾ) ਜੰਗ ਲਈ ਮੰਗੀ ਹੋਈ ਨਾ ਦਿੱਤੀ, ਕਿ ਮੈਨੂੰ ਤੁਰਕ ਫਾਂਸੀ ਦੇਕਰ ਮਾਰ ਦੇਣਗੇ ਬਚਨ ਹੋਯਾ ਤੇਰੀ ਮੁਰਾਦ ਤੈਨੂੰ ਏਹੋ ਫਲ ਦੇਵੇਗੀ, ਸਾਨੂੰ ਉਦੰਗਲ ਲਈ ਜੰਗਲ ਬਹੁਤ, ਸੋਈ ਸੱਚ ਹੋਯਾ, ਉਸਨੂੰ (ਈਸੇ ਖਾਂ ਨੇ) ਫਾਹੇ ਚੜ੍ਹਾ ਮਾਰਿਆ ਅਤੇ ਗੁਰੂ ਜੀ ਨੇ ਜੰਗ ਮੁਕਤਸਰ ਜਾ ਜਿਤਿਆ, ਓਹਦਾ

* ਬਦਨ ਹੋਇਆ ਬੈਰਾੜ ਗੁਰੂ ਕੇ ਝਾੜ ਰਹੇ ਗੁਰੂ ਕੇ ਨਾਲ ਹੋਏ ਨਿਹਾਲ ॥

ਭਾਈ ਹਮੀਰਾ ਗੁਰੂ ਕੇ ਪੈਰੀਂ ਆ ਪਿਆ ਗੁਰੂ ਜੀ ਨੇ ਬਚਨ ਕੀਤਾ ਤੇਰੀ ਉਲਾਦ ਰਾਜ ਕਰੇਗੀ ਏਸਦਾ ਕੋਈ ਨਾ ਰਹੇਗਾ ਸੋਈ ਸੱਚ ਹੋਯਾ॥

੧੨੬-**ਢਿਲੋਂ ਸੋਢੀਆਂ** ਕੋਟੋਂ ੨ ਕੋਸ, ਚੜਦੇ ਵਲ, ਜਦ ਗੁਰੂ ਜੀ ਨੂੰ ਕਪੂਰੇ ਨੇ ਜਵਾਬ ਦਿੱਤਾ, ਤਾਂ ਸੋਡੀ ਕੌਲ ਪਾਸ ਢਿਲਵੀਂ ਆਏ, ਕੌਲ ਨੇ ਗੁਰੂ ਜੀ ਨੂੰ ਆਖਿਆ, ਤੁਸੀ ਕਪੂਰੇ ਨੂੰ ਜੜ ਪੁੱਟੀ ਜਾਣ ਦਾ ਸਰਾਫ਼ ਦੇ ਆਏ ਹੋ, ਉਸਦੀ ਜੜ੍ਹ ਤਾਂ ਮੇਰੀ ਜੜ੍ਹ ਵਿਚ ਹੈ, ਬਚਨ ਹੋਯਾ ਵਿੱਚੇ ਤੇਰੀ ਪੁੱਟੀ ਗਈ, ਸੋ ਦੋਹਾਂ ਦੀ ਸੰਤਾਨ ਨਾ ਰਹੀ, ਏਥੇ ਹੀ ਸਫ਼ੇਦ ਪੁਸ਼ਾਕਾਂ ਪਹਿਰਨਾਂ ਨੀਲਾ ਸਾੜ ਨਾਂ ਲਿਖਾ ਹੈ "ਨੀਲ ਬਸਤ੍ਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਕੀਆ, ੧੯੪੫ ਬਿ: ਨੂੰ ਮਹਾਂ ਸਿੰਘ ਨੇ ਗੁਰਧਾਮ ਪੱਕਾ ਕੀਤਾ, ਮਹਾਰਾਜਾ ਬ੍ਰਿਜਿੰਦ੍ਰ ਸਿੰਘ ਜੀ ਨੇ ੫੦੦) ਨਕਦ ਅਰਦਾਸ ਕਰਾਈ॥

੧੨੭-**ਬਹਿਬਲ ਟਿੱਬੀ ਸਾਹਿਬ** ਢਿਲਵਾਂ ਤੋਂ ਮੁੜ ਦੂਜੀ ਵੇਰ ਰਾਏ ਹੇਤੇ ਪਾਸ ਆਏ, ਗੁਰੂ ਜੀ ਦੀ ਇੱਛਾਨੁਸਾਰ ਰਾਏ ਹੇਤੇ ਅਤੇ ਰਾਏ ਜੱਗੇ ਨੇ ਜੁੱਧ ਲਈ ਸਵਾਰ ਦਿੱਤੇ ੧੯੧੦ ਬਿ: ਵਿੱਚ ਭਾਈ ਖਜਾਨ ਸਿੰਘ ਨੇ ਗੁਰਸਥਾਨ ਕਾਇਮ ਕੀਤਾ, ਪਿੰਡ ਦੇ ਨਰੈਣ ਸਿੰਘ ਹੁਕਮਾਂ ਸਿੰਘ ਆਦਿਕ ਜਿਮੀਂਦਾਰਾਂ ਨੇ ਸਾਢੇ ਸੱਤ ਘੁਮਾ ਜਮੀਨ ਅਰਦਾਸ ਕਰਾਈ ਉਤਮ ਸਿੰਘ ਸੇਵਾਦਾਰ ਨੇ ਮੰਜੀ ਸਾਹਿਬ ਪੱਕਾ ਤਿਆਰ ਕੀਤਾ॥

੧੨੮-**ਸਿਰੀਏ ਵਾਲਾ** ਤਿੱਤ੍ਰ ਦਾ ਸ਼ਿਕਾਰ ਕੀਤਾ ਮਾਘੀ ਵਸਾਖੀ ਨੂੰ ਮੇਲਾ ਲਗਦਾ ਹੈ, ਕੱਚਾ ਥੜਾ ਬਣਯਾ ਹੋਇਆ ਹੈ॥

੧੨੯-**ਲੰਭੇਵਾਲੀ** ਸਿਰੀਏ ਵਾਲੇ ਤੋਂ ਕੋਠੇ ਨੂੰ ਜਾਂਦੇ ਹੋਏ ਢਾਬ ਕੰਢੇ ਤੁਰਕਾਂ ਦਾ ਪਤਾ ਲੌਂਣ ਲਈ ਤਿੰਨ ਸਿੱਖ ਛੱਡੇ, ਜਿਨ੍ਹਾਂ ਦੇ ਦਸਣੇਂ ਪਰ ਫ਼ੌਜ ਕੱਠੀ ਕਰੀ ਗਈ ਲੋਕ ਗੁਰੂ ਜੀ ਨਮਿਤ ਉਸ ਢਾਬ ਵਿੱਚੋਂ ਮਿੱਟੀ ਕਢਨੇਂ ਦੀ ਸੁਖਨਾਂ ਸੁੱਖਦੇ ਹਨ ਸੁਖਾਨੰਦ ਪਿੰਡ ਦੇ ਹੀਰਾ ਸਿੰਘ ਸਿੱਖ ਨੇ ਗੁਰਦੁਆਰਾ ਬਣਾ ਚੰਗੀ ਰੌਣਕ ਕਰ ਛੱਡੀ ਹੈ, ਖੂਹ ਲਵਾ ਦਿੱਤਾ ਹੈ ਝੋਲਾ ਫੇਰ ਕੇ ਨਿਰਬਾਹ ਕਰਦਾ ਹੈ॥

੧੩੦-**ਕੋਠਾ ਗੁਰੂ** ਲੰਭੇਵਾਲੀ ਤੋਂ ੬ ਕੋਸ, ਮਲੂਕਾ ਨਾਮੇ ਦੀਵਾਨਾਂ ਤਾਜਾ ਭਦਨ ਕਰਾਕੇ ਸਾਧੂ ਜੇਰੋ ਜੋਰੀ ਤੰਬੂ ਅੰਦ੍ਰ ਗੁਰੂ ਪਾਸ ਜਾਣ ਲੱਗਾ ਸਿੰਘਾਂ ਨੇ ਸ਼ਹੀਦ ਕਰ ਦਿੱਤਾ, ਗੁਰੂ ਨੇ ਉਸਦਾ ਨਾਮ ਅਮਰ ਕੀਤਾ ਹੁਣ ਪਿੰਡ ਤੋਂ ਅੱਧ ਮੀਲ

ਦੀ ਵਿੱਥ ਪਰ ਗੁਰ ਧਾਮ ਕੱਚਾ ਥੜ੍ਹਾ ਬਣਯਾ ਹੋਇਆ ਹੈ ਸੇਵਾਦਾਰ ਕੋਈ ਨਹੀਂ ਹਾਲਾਂ ਕਿ ਸੋਢੀਆਂ ਦੀ ਵਿਸਵੇਦਾਰੀ ਦਾ ਪਿੰਡ ਹੈ॥

੧੩੧-**ਮੱਲਾ ਪਿੰਡ** ਕੋਠੇ ਤੋਂ ਜੈਤੋ ਨੂੰ ਜਾਂਦੇ ਹੋਏ ਛੀਵੇਂ ਗੁਰੂ ਜੀ ਦੇ ਅਸਥਾਨ ਨੂੰ ਨਮਸ਼ਕਾਰ ਕਰਕੇ ਗਏ, ਮੰਜੀ ਸਾਹਿਬ ਪੱਕਾ॥

੧੩੨-**ਜੈਤੋ ਅਧਿਕ ਗੰਗਾ** ਗੁਰੂ ਜੀ ਢਾਬ ਕੰਢੇ ਉਤ੍ਰੇ ਰਾਮੂੰ ਕਿਆਂ ਦੀ ਵੱਡੀ ਵਡੇਰੀ ਮਾਈ ਨੇ ਆਪਣੇ ਪੋਤ੍ਰੇ ਰਾਮੂੰ ਸਮੇਤ ਸੇਵਾ ਕੀਤੀ ਉਸ ਬਾਲਕ ਨੇ ਗੁਰੂ ਜੀ ਦੀ ਛੂੜੀ ਚੁਕ ਲਈ ਮਾਈ ਜੀ ਗੁੱਸੇ ਹੋਏ ਗੁਰੂ ਜੀ ਨੇ ਖੁਸ਼ ਹੋ, ਵਰ ਦਿੱਤਾ ਕਿ ਮਾਈ ਤੇਰੇ ਪੋਤ੍ਰੇ ਹੱਥ ਸਦਾ ਫੜੀ ਰਹੇਗੀ, ਸੋ ਸੱਚ ਹੈ, ਹੁਣ ਤੱਕ ਜੈਲਦਾਰੀ ਉਨ੍ਹਾਂ ਦੇ ਹੀ ਘਰ ਚਲੀ ਔਂਦੀ ਹੈ, ਦੂਜੀ ਵਾਰਤਾ ਐਉਂ ਹੈ, ਇੱਕ ਮਹਾਜਨ ਤੋਂ ਗਊ ਮਰ ਗਈ ਓਸਦੇ ਗੰਗਾ ਨੂੰ ਜਾਣੇਂ ਸਮੇਂ ਸੰਬੰਧੀਆਂ ਦਾ ਰੋਣਾਂ ਪਿਟਣਾਂ ਸੁਣਕੇ ਗੁਰੂ ਜੀ ਨੇ ਉਸ ਮਹਾਜਨ ਨੂੰ ਬੁਲਾਕਰ ਬਚਨ ਕੀਤਾ ਇਸ ਛਪੜੀ ਵਿੱਚ ਅਸ਼ਨਾਨ ਕਰ ਲੈ, ਏਹ ਗੰਗਾ ਤੋਂ ਭੀ ਅਧਿਕ ਹੈ, ਮਹਾਜਨ ਨੇ ਅਸ਼ਨਾਨ ਕਰ ਯਥਾਸ਼ਕਤ ਸੇਵਾ ਕੀਤੀ ਬਚਨ ਹੋਯਾ, ਇਥੇ ਅਧਿਕ ਮਹਾਜਨ ਹੀ ਸੇਵਾਦਾਰ ਹੋਣਗੇ, ਸੋ ਸੱਚ ਹੈ ਹੁਣ ਜੈਤੋ ਮੰਡੀ ਦੇ ਮਹਾਜਨ ਹੀ ਅਧਿਕ ਗੁਰ ਅਸਥਾਨ ਦੀ ਸੇਵਾ ਕਰਦੇ ਹਨ, ਰਿਆਸਤ ਨਾਭੇ ਵਲੋਂ ਗੁਰ ਅਸਥਾਨ ਪੱਕਾ ਸੱਠ ਘੁਮਾਂ ਜਮੀਨ ੩੬੦) ਸਾਲਾਨਾ ਹੈ॥

੧੩੩-**ਜੈਤੋ ਟਿਬੀ ਸਾਹਿਬ** ਏਥੇ ਬੈਠ ਕੇ ਤੀਰ ਨਿਸ਼ਾਨੇ ਲਾਏ ਰਾਮ ਸਿੰਘ ਸੇਵਾਦਾਰ ਦੀ ਪ੍ਰੇਰਣਾ ਤੋਂ ਸ਼ੇਰ ਸਿੰਘ ਪ੍ਰਤਾਪ ਸਿੰਘ ਸੰਤ ਸਿੰਘ ਆਦਿਕ ਮਹਾਜਨਾਂ ਨੇ ਖੂਹੀ ਅਤੇ ਮੰਜੀ ਸਾਹਿਬ ਪੱਕਾ ਤੇ ਨਿਸ਼ਾਨ ਸਾਹਿਬ ਸਰਬ ਲੋਹ ਦਾ ਤਿਆਰ ਕਰਾਯਾ ਹੈ, ਸੇਵਾਦਾਰ ਝੋਲੀ ਫੇਰਕੇ ਨਿਰਬਾਹ ਕਰਦਾ ਹੈ॥

੧੩੪-**ਮੱਤਾ ਜਿਤ ਗਿੱਲ ਪਿੰਡ**, ਜੈਤੋ ਤੋਂ ਤਿੰਨ ਕੋਸ ਢਾਬ ਕੰਢੇ ਦੁਪਹਿਰਾ ਕੱਟਿਆ, ਬਹਿਮੀਂ ਨਾਮੇ ਸੱਯਦ ਨੇ ਸਵਾ ੨ ਮਣ ਘਿਓ, ਆਟਾ, ਖੰਡ ਭੇਟਾ ਕਰਕੇ ਅੰਮ੍ਰਿਤ ਛਕਣ ਦੀ ਇਛਾ ਪ੍ਰਗਟ ਕੀਤੀ, ਗੁਰੂ ਜੀ ਨੇ ਅੰਮ੍ਰਿਤ ਛਕਾ ਮਹਿਮਾਂ

ਸਿੰਘ ਨਾਮ ਰੱਖਿਆ, ਹੁਣ ਢਾਬ ਗਿਰਦੇ ਕੁਝ ਵੰਜੜ ਛੱਡੀ ਹੋਈ ਹੈ, ਲੋਕ ਗ਼ੁਰੂ ਨਾਮ ਦੀਆਂ ਸੁਖਣਾਂ ਸੁਖਦੇ ਹਨ ਕੋਈ ਅਸਥਾਨ ਨਹੀਂ ਬਣਿਆ॥

**੧੩੫-ਰਾਮੂਆਣਾਂ** ਮੱਤੇ ਤੋਂ ਆਏ, ਓਸ ਸਮੇਂ ਇਹ ਦੇਸ਼ ਦੁਰਭਿੱਖ ਸੀ, ਇੱਕ ਡੇਲੇ ਤੋੜਦੇ ਹੋਏ ਜੱਟ ਨੂੰ ਆਖਿਆ ਡੇਲੇ ਸੁਟਦੇ ਓਸ ਨੇ ਚੌਥੇ ਕੁ ਹਿਸੇ ਦੇ ਰਖੇ ਬਾਕੀ ਗੇਰ ਦਿੱਤੇ ਬਚਨ ਹੋਇਆ ਚੌਥੇ ਹਿੱਸੇ ਦਾ ਕਾਲ ਰਖ ਲਿਆ ਏਥੇ ਹੀ ਕਪੂਰੇ ਨੇ ਪਛਤਾ ਕੇ ਆਕੇ ਨਾਜ਼ਮ ਦੇ ਔਣ ਦੀ ਖ਼ਬਰ ਦੇ ਕੇ, ਆਪਣੇ ਦੋਸਤ ਖਾਂ ਨੇ * ਚੌਧਰੀ ਨੂੰ ਗੁਰੂ ਜੀ ਦੇ ਸਾਥ ਦੇ ਕੇ ਆਖਿਆ ਖਿਦਰਾਣੇਂ ਟੋਬੇ ਉੱਤੇ ਏਹਨਾਂ ਦੇ ਮੋਰਚੇ ਕਾਇਮ ਕਰਕੇ ਤੁਰਕਾਂ ਨੂੰ ਡਰਾਕੇ ਭਾਜ ਪਵਾਈਂ ਮੈ ਭੀ ਓਸਦੇ ਨਾਲ ਆਵਾਂਗਾ ਏਹ ਗੁਰੂ ਕੇ ਹਿਤ ਦੀ ਬਾਤ ਕਹਿਕੇ ਚਰਨ ਫੜ ਕਰ ਮਾਫ਼ੀ ਮੰਗੀ ਗੁਰੂ ਜੀ ਨੇ ੧ ਢਾਲ ਤੇ ਖੰਡਾ ਬਖਸ਼ਕੇ ਬਚਨ ਕੀਤਾ ਤੇਰੀ ਜੱਦ ਵਿੱਚ ਰਾਜ ਰਹੇਗਾ ਸੋ ਹੁਣ ਫਰੀਦਕੋਟ ਹੈ ਏਥੇ ਹੀ ਮਝੈਲ ਸਿੰਘ ਆ ਕੇ ਮਿਲੇ ਸੇ। ਗੁਰ ਅਸਥਾਨ ਪੱਕਾ॥

**੧੩੬-ਮੁਕਤਸਰ ਤਾਲਾਬ ਸਾਹਿਬ** ਜਦ ਗੁਰੂ ਸਾਹਿਬ ਮਾਲਵੇ ਦੇਸ ਬਰਾੜਾਂ ਦੇ ਪ੍ਰਗਣੇ ਵਿੱਚ ਵਿਚਰ ਰਹੇ ਸੇ ਤਦ ਇੱਕ ਸ੍ਰਹੰਦੀ ਸਿੱਖ ਨੇ ਖਬਰ ਦਿੱਤੀ ਕਿ ਸੂਬਾ ਸ੍ਰਹੰਦ ਆਪ ਦੇ ਪਿਛੇ ਸ਼ਾਹੀ ਫੌਜ ਲਈ ਆ ਰਿਹਾ ਹੈ ਤਾਂ ਗੁਰੂ ਸਾਹਿਬ ਨੇ ਬਰਾੜਾਂ ਦੇ ਚੌਧਰੀ ਕਪੂਰੇ ਤੋਂ ਤੁਰਕਾਂ ਨਾਲ ਲੜਨ ਲਈ ਗੜ੍ਹੀ (ਕਿਲਾ) ਮੰਗੀ ਓਸਨੇ ਅਰਜ਼ ਕੀਤੀ ਸੱਚੇ ਪਾਤਸ਼ਾਹ ਤੁਰਕ ਮੈਨੂੰ ਫ਼ਾਂਸੀ ਦੇਕਰ ਮਾਰ ਦੇਣਗੇ ਬਚਨ ਹੋਯਾ ਤੇਰੀ ਮੁਰਾਦ ਤੈਨੂੰ ਏਹੋ ਫਲ ਦੇਵੇਗੀ! ਸਾਨੂੰ ਉਦੰਗਲ ਕਰਨੇ ਨੂੰ ਜੰਗਲ ਹੀ ਬਹੁਤ ਹਨ, ਗੁਰ ਜੀ ਕਪੂਰੇ ਪਾਸੋਂ ਮੁੜਕੇ "ਬਹਿਬਲ" "ਬਰੰਗਾੜੀ" ਵਲ ਮੁੜ ਆਏ, ਅਤੇ ਏਥੇ ਕਪੂਰੇ ਦੇ ਜੱਦੀ ਹਾਇ ਹੇਤੇ ਅਤੇ

---

* ਏਸ ਰਾਮੂਆਣੇ ਜੋਗ ਰਾਜ ਚੌਧਰੀ ਵੜਿੰਗ ਵਸਦਾ ਸੀ ਜਦ ਗੁਰੂ ਜੀ ਜਾ ਰਹੇ ਥੇ ਏਹ ਰਾਹ ਉਤੇ ਖੜਾ ਸੀ ਸਿਖਾਂ ਆਖਿਆ ਜੋਗਿਆ ਗੁਰੂ ਕਾ ਪਤਾ ਤੁਰਕਾਂ ਨੂੰ ਨਾ ਦੱਸੀਂ ਓਨ ਆਖਯਾ ਅਛਾ ਜੀ ਜਦ ਤੁਰਕਾਂ ਦਾ ਲਸ਼ਕਰ ਗੁਰੂ ਜੀ ਨੂੰ ਭਾਲਦਾ ਹੋਯਾ ਓਥੋਂ ਦੀ ਆਯਾ ਤਾਂ ਓਹਨਾਂ ਪੁਛਿਆ ਓਏ ਜੱਟਾ ਏਥੋਂ ਦੀ ਗੁਰੂ ਭੀ ਗਏ ਹਨ ਓਨ ਕਹਯਾ ਕਿ ਐਧਰ ਨੂੰ ਗਏ ਹਨ ਮੈਨੂੰ ਕੈਂਹਦੇ ਥੇ ਦਸੀਂ ਨਾ ਕਿਸੇ ਸਿੱਖ ਨੇ ਗੁਰੂ ਜੀ ਨੂੰ ਦਸਿਆ ਕਿ ਓਸ ਜੱਟ ਨੇ ਤੁਰਕਾਂ ਨੂੰ ਦੱਸ ਦਿੱਤਾ ਗੁਰੂ ਜੀ ਨੇ ਬਚਨ ਕੀਤਾ ਕਿ ਆਫਰ ਕੇ ਮਰੂ ਹੁਣ ਤਾਈਂ ਓਸਦੀ ਓਲਾਦ ਆਫਰ ਕੇ ਮਰਦੀ ਹੈ॥

ਰਾਏ ਜੱਗੇ, ਚੌਧਰੀ ਤੋਂ ਆਦਮੀਆਂ ਦੀ ਸਹਾਇਤਾ ਮੰਗੀ ਜੋ ਓਨਾਂ ਨੇ ਗੁਰੂ ਜੀ ਨੂੰ ਲੋੜਨੁਸਾਹ ਬਰਾੜਾਂ ਦੇ ਅਲਾਕੇ ਵਿੱਚੋਂ ਆਦਮੀ ਕੱਠੇ ਕਰ ਦਿੱਤੇ, ਜਿਨਾਂ ਨੂੰ ਸੰਗ ਲੈ ਕੇ ਗੁਰੂ ਜੀ ਮੁਕਤਸਰ ਵੱਲ ਨੂੰ ਆਏ, ਤਾਂ ਰਸਤੇ ਵਿੱਚ ਰਾਮੂੰਆਣੇ ਦੇ ਕ੍ਰੀਬ ਕਪੂਰ ਨੇ ਅਪਣਾ ਇਤਬਾਰੀ 'ਖਾਂਨਾ' ਚੌਧਰੀ ਭੇਜਕੇ ਬਿਨੈ ਕੀਤੀ ਕਿ ਸੱਚੇ ਪਾਤਸ਼ਾਹ ਮੈਂ ਭੁਲ ਗਿਆ ਜੋ ਆਪਨੂੰ ਗੜ੍ਹੀ ਨਾ ਦਿਤੀ ਮੈਂ ਤੁਰਕ ਹਾਕਮਾਂ ਤੋਂ ਡਰਦਾ ਹਾਂ ਇਸ ਕਰਕੇ ਜਾਹਰਾ ਮਦਦ ਦੇਣੋਂ ਅਸਮ੍ਰੱਥ ਹਾਂ, ਪ੍ਰੰਤੂ ਜਿਥੋਂ ਤੱਕ ਹੋਵੇਗਾ ਆਪਦੀ ਸੇਵਾ ਕਰਾਂਗਾ, ਦੂਸਰੇ ਮੇਰੀ ਗੜ੍ਹੀ ਪਿੰਡ ਦੇ ਵਿੱਚ ਹੈ, ਏਥੇ ਲੜਨ ਨਾਲ ਪਿੰਡ ਉੱਜੜੇਗਾ, ਆਪਦੇ ਲੜਨ ਲਈ ਇਸ ਤੋਂ ਭੀ ਉੱਤਮ ਜਗਾ ਖਿਦਰਾਣੇ ਦੀ ਢਾਬ ਹੈ ਜੇਕਰ ਆਪ ਓਹ ਮੱਲ ਲਓ, ਤਾਂ ਤੁਰਕ ਪਿਆਸੇ ਮਰਦੇ ਆਪੇ ਹੀ ਪਿੱਛੇ ਮੁੜ ਜਾਣਗੇ ਸੋ ਗੁਰੂ ਜੀ ਚੌਧ੍ਰੀ ਖਾਂਨੇ ਦੇ ਦਸਣੇ ਅਨੁਸਾਰ ਚੜ੍ਹਦੇ ਵਸਾਖ ਸੰਮਤ ੧੭੬੨ ਬਿ: ਨੂੰ ਖਿਦਰਾਣੇ ਦੀ ਢਾਬ ਪਰ ਪਹੁੰਚੇ, ਅਤੇ ਬਰਾੜਾਂ ਨੇ ਮੋਰਚੇ ਕਾਇਮ ਕਰ ਲੀਤੇ, ਏਥੇ ਹੀ ਮਾਈ ਭਾਗੋ ਦੇ ਪ੍ਰੇਰੇ ਹੋਏ ਮਾਝੇ ਦੇ ਬਹੁਤ ਸਾਰੇ ਸਿੱਖ ਆਣ ਮਿਲੇ ਸ਼ਾਹੀ ਫ਼ੌਜ ਔਂਦੀ ਦੇਖਕੇ ਓਨਾਂ ਵਿਚੋਂ ਅਨੇਕ ਤਾਂ ਘਰਾਂ ਨੂੰ ਮੁੜ ਗਏ ਕਿਤਨੇ ਸੱਚੇ ਸਿਦਕੀ ਸਿੱਖ ਗੁਰੂ ਸਾਹਿਬ ਦੇ ਪਿਛੇ ਪਿਛੇ ਹੋ ਲਏ, ਤਦੋਂ ਨੂੰ ਸ਼ਾਹੀ ਫ਼ੌਜ ਭੀ ਆ ਗਈ * ਅਤੇ ਜੰਗ ਸ਼ੁਰੂ ਹੋ ਗਿਆ ਜਦ ਸ਼ਾਹੀ ਫ਼ੌਜ ਵਧਦੀ ਦੇਖੀ ਤਾਂ ਗੁਰੂ ਜੀ ਨੇ 'ਟਿੱਬੀ ਸਾਹਿਬ' ਪਰ ਖੜੇ ਹੋ ਕੇ ਐਸੇ ਤੀਰ ਮਾਰੇ ਜਿਨਾਂ ਕਰਕੇ ਕਈ ਪੰਜ ਹਜ਼ਾਰੀ ਚਾਰ ਹਜ਼ਾਰੀ ਸਰਦਾਰ ਮੁਸਲਮਾਨ ਮਾਰੇ ਗਏ, ਕੁਝ ਤਾਂ ਓਨ੍ਹਾਂ ਨੂੰ ਡਿਗਿਆ ਦੇਖ ਕੇ ਸ਼ਾਹੀ ਫੌਜ ਹਰਾਸਾਂ ਹੋ ਗਈ, ਦੂਜੇ ਪਾਣੀ ਤੋਂ ਬਿਨਾਂ ਅਤੇ ਦੁਖੀ ਹੋ ਕੇ ਪਿਛੇ ਨੂੰ ਹਟਣੇ ਲੱਗੇ, ਸੂਬੇ ਨੇ ਫੌਜ ਦੇ ਪੈਰ ਉਖੜਦੇ ਦੇਖਕੇ ਚੌਧਰੀ ਕਪੂਰੇ ਨੂੰ ਪੁਛਿਆ ਕਿਤੇ ਪਾਣੀ ਦਾ ਟੋਭਾ ਦਸੋ, ਓਸਨੇ ਕਿਹਾ ਪਿਛੇ ਤਾਂ ਦਸ ਕੋਸ ਪਰ ਹੈ, ਅੱਗੇ ਕਿਤੇ ਨਜ਼ਦੀਕ ਹੈ ਹੀ ਨਹੀਂ! ਸਾਰੇ ਵੈਰਾਨ ਜੰਗਲ ਪਿਆ ਹੈ, ਏਹ ਸੁਣਕੇ ਓਸਨੇ ਭੀ ਉੱਚਿਤ ਸਮਝਿਆ ਕਿ ਫੌਜ ਨੂੰ ਪਿਛੇ ਹਟਾ ਲੀਤਾ ਜਾਵੇ ਹੁਕਮ ਦਿੱਤਾ ਜੋ ਜ਼ਖਮੀ ਉਠੌਣੇ ਲਾਇਕ ਹਨ ਉਠਾ ਲਓ, ਬਾਕੀ ਪਏ ਰਹਿਨ ਦਿਓ, ਅਤੇ ਪਿਛੇ ਹਟ ਆਓ, ਬਸ ਫ਼ੌਜ ਤਾਂ ਏਹੋ

---

* ਦਾਨ ਸਿੰਘ ਦੇ ਬੇਟੇ ਨੇ ਗੁਰੂ ਸਾਹਿਬ ਦੇ ਘੋੜੇ ਤੇ ਚਾਬਕ ਮਾਰਿਆ ਗੁਰੂ ਜੀ ਬੋਲੇ ਤੇਰੀ ਉਲਾਦ ਮਾਰੀ ਜਾਏ ਜਾਂ ਭਾਈ ਦਾਨ ਸਿੰਘ ਨੂੰ ਪਤਾ ਲਗਾ ਤਾਂ ਓਸਨੇ ਸ੍ਰਾਪ ਬਖਸ਼ਾਇਆ ॥

ਚਾਹੁੰਦੀ ਸੀ ਝੱਟ ਪਿੱਠ ਦੇ ਕੇ ਘੋੜੇ ਭਜਾ ਗਈ! ਏਧਰ ਗੁਰੂ ਸਾਹਿਬ ਲੇ ਅਪਣੀਂ ਫਤੇ ਹੋਈ ਦੇਖਕਰ ਖੁਸ਼ੀ ਦੇ ਜੈਕਾਰੇ ਗਜਾਏ ਜੋੜ੍ਹੇ ਮੇਰਚਿਆਂ ਤੋਂ ਅੱਗੇ ਵਧ ਵਧਕੇ ਵੈਰੀਆਂ ਨੂੰ ਮਾਰ ਮਾਰਕੇ ਸ਼ਹੀਦ ਹੋਏ ਪਏ ਸੇ, ਉਨਾਂ ਨੂੰ ਉਠਵਾ ਕਰ ਬੜੇ ਪਿਆਰ ਅਤੇ ਕਰੁਣਾ ਰਸ ਨਾਲ ਸਨਿਘਧ (ਭਿਜੇ ਹੋਏ) ਹੋਕੇ ਇਕ ੨ ਨੂੰ ਉਠਵਾਕੇ ਮੰਗਵਾਯਾ ਅਤੇ ਉਨ੍ਹਾਂ ਦੇ ਮੂੰਹ ਅਪਨੇ ਰੁਮਾਲ ਨਾਲ ਪੂੰਝ ੨ ਵਰ ਦਿੰਦੇ ਗਏ ਕਿ ਏਹ ਮੇਰਾ ਪੰਜ ਹਜ਼ਾਰੀ! ਏਹ ਮੇਰਾ ਸੱਤ ਹਜ਼ਾਰੀ ਹੋਵੇਗਾ ਚਿਤਾ ਦੇ ਰੂਬਰੂ ਉਠਾਕੇ ਲਿਆਂਦਾ ਗਿਆ ਜਿਸ ਨੂੰ ਲਹੂ ਲੁਹਾਣ ਅਤੇ ਜਖ਼ਮਾਂ ਦੇ ਨਾਲ ਰੇਜੇ ੨ ਹੋਯਾ ਦੇਖਕੇ ਦਿਲ ਬਹੁਤ ਦ੍ਰਵ ਗਿਆ ਜਦ ਉਸਦਾ ਮੂੰਹ ਪੂੰਝਕੇ ਜਲ ਪਿਲਾਯਾ ਅਤੇ ਬਚਨ ਕੀਤਾ ਕੁੱਛ ਮੰਗ! ਓਨ ਨੇਤ੍ਰ ਖੋਲ ਦ੍ਰਸ਼ਨ ਕਰ ਬੇਨਤੀ ਕੀਤੀ ਟੁੱਟੀ ਮੇਲ ਦਿਓ, ਅਰਥਾਤ ਮਝੈਲਾਂ ਦਾ ਜੋ ਬੇਦਾਵੇ ਦਾ ਕਾਗਜ਼ ਲਿਖਿਆ ਹੋਇਆ ਹੋਯਾ ਹੈ, ਓਹ ਫਾੜ ਦੇਓ ਗੁਰੂ ਜੀ ਨੇ ਉਸਨੂੰ ਆਖਿਆ ਕੁੱਛ ਆਪਨੇ ਵਾਸਤੇ ਮੰਗ ਓਨ ਅਰਜ਼ ਕਰੀ ਮੁਕਤੀ ਤਾਂ ਆਪਦੇ ਦ੍ਰਸ਼ਨ ਕਰ ਪ੍ਰਾਪਤਿ ਹੈ, ਸਵਰਗ ਬੈਕੁੰਠ ਲੋਗ ਕਲਪਤ ਹਨ, ਹੋਰ (ਕਿਆ ਮਾਗਉ ਕਿਛ ਥਿਰ ਨਾ ਰਹਾਈ। ਦੇਖਤ ਨੈਣ ਚਲਿਓ ਜਗ ਜਾਈ) ਤਾਂਤੇ ਏਹੋ ਬਖ਼ਸ਼ੋ ਟੁੱਟੀ ਮੇਲੋ ਤਿੰਨ ਵਾਰ ਓਨ ਏਹੋ ਮੰਗੀ ਗੁਰੂ ਜੀ ਨੇ ਕਾਗਜ਼ ਓਸਦੇ ਸਾਮਣੇ ਫ਼ਾੜਕੇ ਓਸਨੂੰ ਆਪਨੇ ਵਿੱਚ ਲੀਨ ਕਰ ਲੀਤਾ ਉਪ੍ਰਾਂਤ ਚਿਤਾ ਨੂੰ ਚਾਲੀ ਸਿੰਘਾਂ ਦੀਆਂ ਲੋਥਾਂ ਸਮੇਤ ਚੰਡੀ ਦੀ ਭੇਟਾ ਕਰਕੇ ਵਰ ਦਿੱਤਾ ਕਿ ਜੇ ਕੋਈ ਏਥੇ ਆ ਕੇ ਅਸ਼ਨਾਨ ਪਾਨ ਕਰੇਗਾ ਅਤੇ ਏਹ ਸਾਕਾ ਸੁਣੇਗਾ ਓਹ ਮਨ ਬਾਂਛਤ ਵਲ ਪਾਏਗਾ ਅੱਜ ਤੋਂ ਇਸ ਅਸਥਾਨ ਦਾ ਨਾਮ ਖਿਦਰਾਣੇ ਦੀ ਥਾਂ ਮੁਕਤਸਰ ਹੋਯਾ॥

ਕੁਛ ਚਿਰ ਤਾਂ ਇਹ ਅਸਥਾਨ ਵੈਰਾਨ ਪਿਆ ਰਿਹਾ ਫਿਰ ਭਾਈ ਲੰਗਰ ਸਿੰਘ * ਅਤੇ ਉਸਦਾ ਪੁੱਤ੍ਰ ਪ੍ਰਸ਼ਾਦਾ ਸਿੰਘ ਦੋਵੇਂ ਹਰੀ ਕਿਆਂ ਵਾਲੇ ਸਿੱਧੂ ਤੇ ਜੀਤ ਸਿੰਘ ਕੈਂਬੋ ਵਾਲੀਆਂ ਆਦਿਕ ਜੋ ਏਸ ਜੰਗ ਵਿੱਚ ਗੁਰੂ ਸਾਹਿਬ ਦੇ ਸਾਥ ਥੇ ਓਹ ਜਦ ਅੰਮ੍ਰਿਤਸਰ ਅਸ਼ਨਾਨ ਕਰਨ ਗਏ, ਉਨ੍ਹਾਂ ਦੀਵਾਨ ਵਿੱਚ ਸਾਰੀ ਕਥਾ ਏਥੋਂ ਦੀ ਸੰਗਤ ਨੂੰ ਸੁਣਾਈ ਜਿਸਨੂੰ ਸੁਣਕੇ ਬਹੁਤ ਸਾਰੇ ਗੁਰੂ ਕੇ ਲਾਲ

* ਭਾਈ ਲੰਗਰ ਸਿੰਘ ਜੀ ਦੀ ਸੁਪਤਨੀ ਦਾ ਨਾਮ ਵਲਟੋਹੀ ਅਤੇ ਸਪੁਤ੍ਰੀ ਦਾ ਨਾਮ ਕੜਛੀ ਸੀ॥

ਹਿੰਮਤੀ ਏਥੇ ਪਹੁੰਚੇ ਅਤੇ ਅਨੇਕ ਜਗਾ ਪਰ ਚਰਚਾ ਚਲਾ ਕੇ ਇੱਕ ਮੇਲੇ ਦਾ ਸਮਾਗਮ ਕਾਇਮ ਕਰ ਦਿੱਤਾ, ਵਸਾਖ ਦੇ ਮਹੀਨੇ ਓਸ ਦੇਸ ਪਾਣੀ ਨਹੀਂ ਹੁੰਦਾ ਸੀ ਇਸ ਲਈ ਮਾਘੀ ਦਾ ਮੇਲਾ ਕਾਪਿਆ ਗਿਆ ਗੁਰੂ ਕੀ ਸੰਗਤ ਨੇ ਬੜੀ ਹਿੰਮਤ ਕਰਕੇ ਇਸ ਤਾਲ ਦੀ ਕਾਰ ਕਢ ੨ ਡੂੰਘਾ ਪੁੱਟਿਆ! ਜਦ ਸਿੱਖਾਂ ਦੇ ਦਲ ਦੁਰਾਨੀਆਂ ਨਾਲ ਲੜਦੇ ਹੋਏ ਇਸ ਜੰਗਲ ਵਿੱਚ ਆਣ ਠਹਿਰਦੇ ਸੇ, ਤਦ ਇਸਦੀ ਸੇਵਾ ਕਾਰ ਕਢਨ ਦੀ ਕਰਦੇ ਕਰਉਂਦੇ ਰਹੇ, ਅਤੇ ਕਈ ਏਕ ਹਿੰਮਤੀ ਸਿਖਾਂ ਨੇ ਇਸ ਚਿਤਾ ਦੀ ਭਸਮ ਨੂੰ ਸੰਭਾਲ ਕਰਕੇ ਪਹਿਲੇ ਕੱਚੀ ਸਮਾਧ ਤਿਆਰ ਕਰਾ ਰੱਖੀ, ਮੇਲਾ ਭੀ ਆਏ ਸਾਲ ਲੱਗਣ ਲਗ ਪਿਆ ਅਤੇ ਸਮੇ ਖ਼ਰਚ ਹੋ ਜਾਂਦੀ, ਜਿਸਤੋਂ ਅਸਥਾਨ ਦੀ ਚੰਗੀ ਮਹਿਮਾ ਹੋ ਗਈ ਸਮਾਂ ਪਾਕੇ ਸੰ: ੧੮੭੪ ਬਿ: ਨੂੰ ਮਹਾਰਾਜਾ ਰਣਜੀਤ ਸਿੰਘ ਵਲੋਂ ਜਦ ਦੀਵਾਨ ਮੁਹਕਮ ਚੰਦ ਨੇ ਸਤਲੁਜੋਂ ਪਾਰ ਆਕੇ ਏਸ ਮੁਲਕ ਪਰ ਕਬਜ਼ਾ ਪਾਯਾ, ਅਤੇ ਫ਼ੌਜ ਦੇ ਜਰਨੈਲ ਸ੍ਰਦਾਰ ਹਰੀ ਸਿੰਘ ਨਲੂਏ ਨੇ ਏਥੋਂ ਦੀ ਕਥਾ ਸੁਣਕੇ ੨੦੦੦੦) ਵੀਹ ਹਜਾਰ ਰੁਪੈਆ ਅਰਦਾਸ ਕਰਾ ਇੱਕ ਪਾਸੇ ਦੀਆਂ ਪੱਕੀਆਂ ਪੌੜੀਆਂ ਅਤੇ ਖੂਹ ਤਿਆਰ ਕਰਾਯਾ ਓਸੇ ਸਮੇਂ ਏਥੋਂ ਲੁਟ ਮਾਰ ਕਰਨੇ ਦੇ ਕਾਰਨ ਅਕਾਲੀ ਫੂਲਾ ਸਿੰਘ ਨੂੰ ਦੀਵਾਨ ਮੁਹਕਮ ਚੰਦ ਨੇ ਫੜਕੇ ਮਹਾਰਾਜਾ ਦੇ ਪੇਸ਼ ਜਾ ਕੀਤਾ! ਫੂਲਾ ਸਿੰਘ ਨੇ ਅਪਣੇ ਸਾਥੀਆਂ ਸਮੇਤ ਜਦ ਮਹਾਰਾਜ ਨੂੰ ਗੱਜ ਕੇ ਫ਼ਤੇ ਬੁਲਾਈ ਤਾਂ ਮਹਾਰਾਜ ਨੇ ਇਸ ਨੂੰ ਬਹਾਦਰ ਸਮਝਕੇ ਬਚਨ ਕੀਤਾ! ਖ਼ਾਲਸਾ ਜੀ! "ਸਿੰਘ ਸੋਈ ਜੋ ਤੁਰਕਾਂ ਨੂੰ ਗਾਲੇ, ਸਿੰਘ ਸੋਈ ਜੋ ਗਰੀਬਾਂ ਨੂੰ ਪਾਲੇ" ਏਸ ਰਹਿਤ ਨਾਮੇ ਦੇ ਬਚਨ ਨੂੰ ਸਫਲਾ ਕਰਨਾ ਥੋੜਾ ਧਰਮ ਹੈ, ਫੂਲਾ ਸਿੰਘ ਨੇ ਏਹ ਬਚਨ ਸੁਣਕੇ ਅਰਜ ਕਰੀ, ਮਹਾਰਾਜ ਹੁਕਮ ਹੋਵੇ, ਐਤਨਾਂ ਸੁਣਦੇ ਹੀ ਮਹਾਰਾਜ ਨੇ ਓਸਦੇ ਸਾਥੀਆਂ ਸਮੇਤ ਸੌ ਸਵਾਰ ਦਾ ਜੱਥੇਦਾਰ ਬਣਾਕੇ ਜਰਨਲ ਹਰੀ ਸਿੰਘ ਦੇ ਪਾਸ ਜਿਥੇ ਓਹ "ਤੀਰਾਹ" ਦੇ ਮੋਰਚੇ ਪਰ ਲੜ ਰਿਹਾ ਸੀ, ਭੇਜ ਦਿਤਾ, ਜਿੱਥੇ ਓਸ ਨੇ ਬੜੇ ਹੌਂਸਲੇ ਲਾਲ ਮੋਰਚਾ ਫ਼ਤੇ ਕਰਕੇ ਫ਼ਤੇ ਪਾਈ ਏਸੇ ਪ੍ਰਕਾਰ ਓੜਕ ਹੋਰ ਭੀ ਕਈ ਏਕ ਜੰਗ ਜਿੱਤਕੇ "ਠੇਰੀ" ਦੇ ਸਥਾਨ ਪਰ ਸ਼ਹੀਦ ਹੋਯਾ, ਜਿਥੇ ਉਸਦੀ ਸਮਾਧ ਪੂਜੀ ਜਾਂਦੀ ਹੈ, ਹੁਣ ਅਸਲ ਕਥਾ ਸੁਣੋਂ, ਮੁਕਤਸਰ ਦੇ ਤੀਰਥ ਦੀ ਟਹਿਲ ਐਸ ਢੰਗ ਪਰ ਹੋਈ, ਹਰੀ ਸਿੰਘ ਨਲੂਏ ਪਿੱਛੋਂ ਤੰਬੂ ਸਾਹਿਬ ਵੱਲ ਦੀਆਂ ਪੌੜੀਆਂ ਮਹਾਰਾਜਾ ਨਰਿੰਦ੍ਰ ਸਿੰਘ ਸਾਹਿਬ ਵਾਲੀ ਪਟਿਆਲਾ ਨੇ ਦਸ ਹਜ਼ਾਰ ਰੁਪੈਆ

ਲਾਕੇ ਤਿਆਰ ਕਰਾਈਆਂ, ਚੜ੍ਹਦੇ ਵਲ ਦੀਆਂ ਪੌੜੀਆਂ ਔਰ ਕੰਧ ਮਹਾਰਾਜਾ ਸਵਰੂਪ ਸਿੰਘ ਵਾਲੀ ਸੰਗਰੂਰ ਨੇ ਤਿਆਰ ਕਰਾਈਆਂ ਫ਼ਰਵਰੀ ਸੰਯ ੧੯੮੭ ਈ: ਤੋਂ ਪਿਛੋਂ ਸ੍ਰ: ਭਗਤ ਸਿੰਘ ਜੀ ਸਬ ਰਜਿਸਟ੍ਰਾਰ ਤਸੀਲ ਮੁਕਤਸਰ ਦੀ ਨਿਗਰਾਨੀ ਵਿੱਚ ਦਰਬਾਰ ਦੀ ਆਮਦਨੀ ਵਿੱਚੋਂ ਮੁਰੰਮਤ ਆਦਿਕ ਹੁੰਦੀ ਰਹੀ ਹੈ, ਇਸ ਤੋਂ ਬਿਨਾਂ ਸ੍ਰਦਾਰ ਪ੍ਰਤਾਪ ਸਿੰਘ ਸਾਹਿਬ ਰਸਾਲਦਾਰ ਨੇ ਰਿਆਸਤ ਫ਼ਰੀਦਕੋਟ ਤੋਂ ਅਤੇ ਹੋਰ ਚੰਦਾ ਕੱਠਾ ਕਰਕੇ ੨੨੦੦੦) ਬਾਈ ਹਜ਼ਾਰ ਰੁਪਏ ਨਾਲ ਚੜ੍ਹਦੇ ਅਤੇ ਪਹਾੜ ਵੱਲ ਦੀ ਪ੍ਰਕਰਮਾ ਸ੍ਰਦਾਰ ਭਗਤ ਸਿੰਘ ਦੀ ਰਾਹੀਂ ਤਿਆਰ ਕਰਾਈ ਬਾਕੀ ਆਥਣ ਵੱਲ ਦੀ ਪ੍ਰਕਰਮਾ ਭੀ ਪ੍ਰਬੰਧਕ ਕਮੇਟੀ ਦ੍ਰਬਾਰ ਨੇ ਤਿਆਰ ਕਰਾ ਦਿੱਤੀ ਹੈ। ਹੁਣ ਦਰਬਾਰ ਸਾਹਿਬ ਦੀ ਸੇਵਾ ਕਮੇਟੀ ਕਰਦੀ ਹੈ॥

**੧੩੭-ਦਰਬਾਰ ਸਾਹਿਬ ਮੁਕਤਸਰ** ਤਲਾਬ ਤੋਂ ਆਥਣ ਵੱਲ ਅੱਠ ਕਰਮ ਉੱਤੇ ਹੈ, ਦ੍ਰਬਾਰ ਸਾਹਿਬ ਦੀ ਤਯਾਰੀ ਸੰ: ੧੯੬੫ ਬਿ: ਨੂੰ ਭਾਈ "ਉਦੇ ਸਿੰਘ ਕੈਂਥਲ" ਵਾਲੇ ਨੇ ਕਰਾਈ, ਫੇਰ ਸੰ: ੧੯੭੩ ਈ: ਤੋਂ ਕਿਸਮਤ ਨਾਲ ਜਲੰਧਰ ਦੇ ਕਮਿਸ਼ਨਰ ਸਾਹਿਬ ਦੀ ਆਗਿਆ ਅਨੁਸਾਰ ਲੰਗਰ ਦ੍ਰਬਾਰ ਲਈ ਡੂਢ ਮਣ ਪੱਕਾ ਅੰਨ ਰੋਜ ਦਾ ਨੀਯਤ ਹੋ ਕੇ ਬਾਕੀ ਜਾਗੀਰ ਦਾ ਰੁਪਿਆ ਗੁਰਦੁਆਰਾ ਸਾਹਿਬ ਉੱਤੇ ਲੱਗਣ ਦੀ ਤਜਵੀਜ਼ ਕੀਤੀ ਗਈ, ਬਾਰਾਂ ਆਦਮੀਂ ਮੈਂਬਰ ਦਰਬਾਰ ਦੇ ਕਮੇਟੀ ਮਿਲਕੇ ਲੰਗਰ ਅਤੇ ਗੁਰਦਵਾਰੇ ਦੀ ਤਿਆਰੀ ਦਾ ਪ੍ਰਬੰਧ ਕਰਦੇ ਹਨ, ਸ੍ਰਦਾਰ ਗੰਡਾ ਸਿੰਘ ਵਾਈਸ ਪ੍ਰੈਜ਼ੀਡੈਂਟ ਮਿਉਨੀਸਪਿਲ ਕਮੇਟੀ ਰਈਸ ਮੁਕਤਸਰ ਦਰਬਾਰ ਕਮੇਟੀ ਦੇ ਪ੍ਰੈਜੀਡੰਟ ਥਾਪੇ ਗਏ, ਜੋ ਮਹੀਨੇਂ ਵਾਰ ਹਿਸਾਬ ਲੈਂਦੇ ਰਹਿਨ ਸੋ ਉਪ੍ਰੋਕਤ ਕਮਿਸ਼ਨਰ ਸਾਹਿਬ ਦੀ ਆਗਿਆਨੁਸਾਰ ਹਜਾਰਾਂ ਰੁਪਏ ਦਰਬਾਰ ਸਾਹਿਬ ਪਰ ਲਗਾਏ ਗਏ ਜਿਸਤੋਂ ਬਾਰਾਂਦਰੀ ਆਦਿਕ ਕਈ ਮਕਾਨ ਤਿਆਰ ਹੋਏ, ਸ੍ਰਦਾਰ ਭਗਤ ਸਿੰਘ ਪ੍ਰਬੰਧਕ ਕਮੇਟੀ ਦ੍ਰਬਾਰ ਦਾ ਪ੍ਰੈਜ਼ੀਡੰਟ ਹੋਯਾ, ਜਿਸਦੀ ਨਿਗ੍ਰਾਨੀ ਵਿੱਚ ਸੰਗਮਰਮਰ ਅਤੇ ਸੁਇਨੇ ਦਾ ਕੰਮ ੬੧੦੦੦ ਹਜਾਰ ਰੁਪਏ ਨਾਲ ਤਿਆਰ ਹੋਯਾ ਅਜ ਕਲ ਗੁਰਦੁਆਰਾ ਸਾਹਿਬ ਦੀ ਆਮਦਨੀ ੪੩੪੬) ਸਲਾਨਾ ਹੈ॥

**੧੩੮-ਮੁਕਤਸਰ ਤੰਬੂ ਸਾਹਿਬ** ਏਹ ਤੰਬੂ ਸਾਹਿਬ ਗੁਰਦੁਆਰਾ ਤਾਲਾਬ ਤੋਂ ੪੦ ਚਾਲੀ ਕਰਮਾਂ ਦੀ ਵਿੱਥ ਪਰ ਦੱਖਨ ਵੱਲ ਹੈ, ਏਹ ਸਥਾਨ ਸੰਮਤ ੧੯੦੦ ਬਿ:

ਵਿੱਚ ਮਹਾਰਾਜਾ ਕਰਮ ਸਿੰਘ ਪਟਿਆਲਾ ਨੇ ਚਾਰ ਹਜਾਰ ਰੁਪਏ ਨਾਲ ਤਿਆਰ ਕਰਾਯਾ ਅਤੇ ੧੦੦) ਸਲਾਨਾ ਦਾਲ ਖਿਚੜੀ ਲਈ ਲਾਯਾ ਜੋ ਹੁਣ ਤੱਕ ਮਿਲਦਾ ਹੈ, ਪੱਚੀ ਰਜਾਈਆਂ ਪੰਜਾਂ ਲੋਈਆਂ ਪਟਿਆਲੇ ਵੱਲੋਂ ਹਰ ਸਾਲ ਜਾਂਦੀਆਂ ਹਨ ॥

**੧੩੯-ਮੁਕਤਸਰ ਟਿੱਬੀ ਸਾਹਿਬ** ਏਹ ਸਥਾਨ ਮੁਕਤਸਰੋਂ ਆਥਣ ਵੱਲ ਇੱਕ ਮੀਲ ਦੀ ਵਿੱਥ ਪਰ ਹੈ, ੧੦੦੦) ਇੱਕ ਹਜ਼ਾਰ ਰੁਪਏ ਨਾਲ ਮੰਜੀ ਸਾਹਿਬ ਤਿਆਰ ਹੋਯਾ ਦਰਬਾਰ ਕਮੇਟੀ ਦਾ ਪ੍ਰਬੰਧ ਹੈ ॥

**੧੪੦-ਮੁਕਤਸਰ ਸ਼ਹੀਦ ਗੰਜ** ਏਹ ਗੁਰਦੁਆਰਾ ਤਾਲਾਬ ਮੁਕਤਸਰ ਤੋਂ ਅੱਸੀ ਕਰਮਾਂ ਦੀ ਵਿੱਥ ਪਰ ਆਥਣ ਵਲ ਹੈ, ਦਰਬਾਰ ਸਾਹਿਬ ਦੇ ਪੁਜਾਰੀਆਂ ਦੀ ਨਿਗਰਾਨੀ ਹੈ, ਸੰ: ੧੯੦੭ ਬਿ: ਵਿੱਚ ਮਹਾਰਾਜਾ ਬਿਕ੍ਰਮਾ ਸਿੰਘ ਵਾਲੀ "ਫ਼ਰੀਦਕੋਟ" ਨੇ ਤਿੰਨ ਹਜਾਰ ਰੁਪਯਾ ਖਰਚਕੇ ਅਸਥਾਨ ਪੱਕਾ ਤਿਆਰ ਕਰਾਯਾ, ਦਰਬਾਰ ਸਾਹਿਬ ਦਾ ਕਮਰਾ ਗਿਆਨੀ ਨਰੈਣ ਸਿੰਘ ਜੀ ਨੇ ਤਿਆਰ ਕਰਾਯਾ ਹੈ ਏਥੇ ਗੁਰਮੁਖੀ ਪਾਠਸ਼ਾਲਾ ਭੀ ਚਲਦੀ ਹੈ ॥

**੧੪੧-ਨਾਂਗੇ ਦੀ ਸਰਾਂਇ** ਏਥੇ ਮੁਕਤਸਰੋਂ ਆਕੇ ਰਹੇ ਗੁਰਦਆਰਾ ਪੱਕਾ ਸੇਵਕ ਪੰਜਾਂ ਹਜ਼ਾਰ ਦੇ ਜਾਗੀਰ ਦਾਰ ਹਨ ਪਰ ਗ੍ਰਿਸਤੀ ਹੋਣੇ ਕਰ ਸਤਸੰਗ ਲੰਗਰ ਕੁਛ ਭੀ ਨਹੀਂ, ਏਥੇ ਓਸ ਸਮੇਂ ਇੱਕ ਜੋਗੀ ਰਾਜ ਗੁਰੂ ਨਾਨਕ ਸਾਹਿਬ ਜੀ ਦੇ ਦ੍ਰਸ਼ਨ ਕਰਨ ਵਾਲਾ ਜਿਉਂਦਾ ਸੀ ਦਸਮੇਸ ਜੀ ਨੂੰ ਭੀ ਐਨ ਬੈਨ ਗੁਰੂ ਨਾਨਕ ਸਾਹਿਬ ਦਾ ਸਵਰੂਪ ਦੇਖਕੇ ਓਸਨੇ ਜੋਗ ਕਲਾ ਦੇ ਬਲ ਨਾਲ ਦੇਹ ਛੱਡੀ ਤੇ ਦੇਵ ਜੋਨੀ ਪਾਈ, ਓਸਦੀ ਸਮਾਧ ਭੀ ਓਥੇ ਪੂਜੀ ਮੰਨੀ ਜਾਂਦੀ ਹੈ ॥

**੧੪੨-ਟਾਲੀਆਂ ਪਿੰਡ** ਮੁਕਤਸਰੋਂ ਪੰਦ੍ਰਾਂ ਕੋਸ, ਜਦ ਗੁਰੂ ਜੀ ਦਰਯਾ ਦਾ ਸੈਲ ਸ਼ਿਕਾਰ ਕਰਦੇ ਹੋਏ ਪੁੱਜੇ ਤਾਂ ਫਤੂ ਸਮੂ ਦੋਵੇਂ ਚੌਧਰੀ ਡੋਗ੍ਰਾਂ ਨੇ ਬਹੁਤ ਸੇਵਾ ਕਰਕੇ ਇੱਕ ਲੂੰਗੀ ੧ ਡੱਬਾ ਖੇਸ ਗੁਰੂ ਕੀ ਭੇਟਾ ਕੀਤੇ, ਗੁਰੂ ਜੀ ਖੇਸ ਮੋਢੇ ਉੱਤੇ ਧਰ ਲੂੰਗੀ ਲੱਕ ਬੰਨ੍ਹ ਲੀਤੀ, ਸਿੱਖਾਂ ਨੇ ਆਖਿਆ ਆਪ ਤਨਖਾਹੀ ਹੋ ਗਏ ਹੋ ਕਿਉਂਕਿ ਆਪਨੇ ਲੂੰਗੀ ਦਾ ਤੰਬਾ ਪਾਲਿਆ ਹੈ ਆਪਨੇ ਉੱਤਰ ਦਿਤਾ (ਜੈਸਾ ਦੇਸ ਵੈਸਾ ਭੇਸ, ਲੱਕ ਲੂੰਗੀ ਮੋਢੇ ਖੇਸ) ੧੦੦) ਰੁਪਏ ਦਾ ਕੜਾਹ ਪ੍ਰਸ਼ਾਦ ਕਰਾਕੇ ਤਨਖ਼ਾਹ ਬਖਸ਼ਾਈ। ਆਮਦਨੀ ੧੫੦) ॥

**੧੪੩-ਵਜੀਦ ਪੁਰ** ਫੀਰੋਜਪੁਰੋਂ ਪੰਜ ਕੋਸ ਏਥੇ ਭੀ ਗੁਰੂ ਜੀ ਮੁਕਤਸਰੋਂ ਦਰਯਾ ਕਨਾਰੇ ਸ਼ਿਕਾਰ ਖੇਡਦੇ ਆਏ ਤਿਤ੍ਰ ਦਾ ਸ਼ਿਕਾਰ ਕਰ ਉਧਾਰ ਕੀਤਾ ਇੱਕ ਜੀਉਂਦਾ ਤਿਤ੍ਰ ਬਾਜ ਨੂੰ ਖਵਾਯਾ, ਜਿਸਨੇ ਪਿਛਲੇ ਮਨੁੱਖ ਜਨਮ ਵਿੱਚ ਜਮਾਨਤ ਪੂਰੀ ਨਹੀਂ ਕੀਤੀ ਸੀ, ਗੁਰਸਥਾਨ ਪੱਕਾ ੧੦੦) ਆਮਦਨੀ ਹੈ॥

**੧੪੪-ਰੁਪਾਣਾਂ ਪਿੰਡ** ਮੰਜੀ ਸਾਹਿਬ ਮੁਕਤਸਰੋਂ ਤਿੰਨ ਕੋਸ, ਏਥੇ ਇੱਕ ਘੋਗੜ ਮਾਰਿਆ, ਸਿੱਖਾਂ ਦੇ ਪੁਛਣੇ ਪਰ ਉੱਤਰ ਦਿੱਤਾ ਏਹ ਸਫ਼ੇਦਪੋਸ਼ ਜਾਲਮ ਹਾਕਮ ਸੀ ਇੱਕ ਸਤਵੰਤੀ ਦਾ ਸਤ ਤੋੜਨਾਂ ਚਾਹਿਆ, ਤਾਂ ਓਨ ਆਖਿਆ "ਘੋਗੜ ਜੇਹਾ ਪਰੇ ਮਰਦਾ ਨਹੀਂ" ਮਰਜੀ ਰੱਬ ਦੀ ਇਸਨੇਂ ਮਰਕੇ ਤਿੰਨ ਜਨਮ ਘੋਗੜ ਦੇ ਪਾਏ ਹੁਣ ਘੋਗੜ ਜੋਨੀ ਛੁਡਾਈ ਹੈ। ਕਿਉਂਕਿ ਇਸਨੇ ਇੱਕ ਸਿੱਖ ਨੂੰ ਫੜ ਰਖਿਆ ਸੀ, ਓਹ ਰਾਤ ਨੂੰ ਗੁਰਬਾਣੀ ਪੜ੍ਹਦਾ ਰਿਹਾ, ਤੇ ਇਸਦੇ ਕੰਨੀਂ ਪਈ ਓਸਦਾ ਫਲ ਇਸਨੇ ਮੁਕਤੀ ਪਾਈ॥

**੧੪੫-ਰੁਪਾਣਾ ਪਿੰਡ** ਏਥੇ ਇੱਕ ਜੋਗੀ ਵੱਡੀ ਉਮਰ ਦਾ ਮਿਲਯਾ ਜੋ ਵੱਡਾ ਕਰਾਮਾਤੀ ਸੀ ਪੀਲੂੰ ਦੀ ਟੋਰੀ ਪਾਲੀ ਲਗਾਉਂਦਾ ਸਭ ਖਾ ਲੈਂਦੇ ਪਰ ਮੁਕਦੀ ਨਹੀਂ ਸੀ। ਵਛੇ ਗਊਆਂ ਨਾਲ ਚਰਦੇ ਪਰ ਚੁੰਘਦੇ ਨਾ। ਖਿਚੜੀ ਦੀ ਤੌੜੀ ਰਿੰਨ੍ਹਦਾ; ਜਦ ਭੰਨਦਾ ਉਤਨੇ ਠੀਕਰੇ ਹੋ ਜਾਂਦੇ ਜਿਤਨੇ ਸ੍ਰੀਰ ਹੁੰਦੇ। ਗੁਰੂ ਜੀ ਨੂੰ ਦੇਖਕੇ ਕਹਿੰਦਾ "ਕਰਾਮਾਤ ਦਿਖਾਓ!" ਗੁਰੂ ਜੀ ਨੇ ਆਖਿਆ ਦਖਾਵਾਂਗੇ ਜਮੀਨ ਵਿੱਚ ਤੀਰ ਮਾਰਕੇ ਸਭ ਕਰਾਮਾਤ ਖਿੱਚ ਲਈ। ਵੱਛੇ ਗਊਆਂ ਨੂੰ ਚੁੰਘਨ ਲੱਗ ਗਏ। ਟੋਰੀ ਪੀਲੋਂ ਦੀ ਥੁੜ ਗਈ ਤੇ ਤੌੜੀ ਦੇ ਦੋ ਠੀਕਰੇ ਹੋ ਗਏ। ਜੋਗੀ ਏਹ ਕਰਾਮਾਤ ਦੇਖਕੇ, ਚਰਨਾਂ ਪਰ ਢੇਹ ਪਯਾ ਏਥੇ ਹੀ ਭੂੰਦੜ ਮਸੰਦ ਮਿਲਯਾ। ਪੰਜਾਂ ਰੁਪਏ ਭੇਟਾ ਕੀਤੀ ਤੇ ਦੁੱਧ ਛਕਾਯਾ॥

**੧੪੬-ਗੁਰੂ ਸਰ** ਏਥੇ ਸੰਗਤ ਨੂੰ ਉਪਦੇਸ਼ ਦੇ ਨਿਹਾਲ ਕੀਤਾ ਆਮਦਨ ਜਮੀਨ ਦੀ ਤੇ ਹੋਰ ਚੜ੍ਹਤ ਦੀ ਚੰਗੀ ਹੈ॥

**੧੪੭-ਥੇੜੀ ਪਿੰਡ** ਗੁਰੂ ਸਰੋਂ ੪ ਕੋਹ, ਹੁਣ ਭਾਈ ਮਾਨ ਸਿੰਘ, ਉਦੇ ਸਿੰਘ ਆਦਿਕ ਨੇ ਗੁਰ ਸਥਾਨ ਪੱਕਾ ਤਿਆਰ ਕਰਾ ਦਿੱਤਾ ਹੈ ਏਥੇ ਕੰਨ ਪਾਟੇ ਜੋਗੀਆਂ ਨੂੰ ਚਰਚਾ ਕਰਕੇ ਜਿਤਿਆ, ਅਤੇ ਬ੍ਰਹਮ ਗਯਾਨ ਭਗਤੀ ਦ੍ਰਿੜ੍ਹਾਈ॥

**੧੪੮-ਹਰੀਪੁਰ ਤੀਰਥ** ਥੇੜੀ ਤੋਂ ਚੌਦਾਂ ਕੋਹ, ਵਡ ਤੀਰਥ ਨਾਮ ਹੈ, ਜੋ ਸੰ: ੧੯੩੩

ਥਿ: ਵਿਖੇ ਪ੍ਰਗਟ ਹੋਯਾ ਜੋ ਏਥੇ ਗੁਰੂ ਨਾਨਕ ਦੇਵ ਜੀ ਦੀ ਚਰਨ ਪਾਦਕਾ ਤਲਾਓ ਪੁਟਦਿਆਂ ਹੋਯਾ ਸੰਦੂਕ ਵਿੱਚੋਂ ਨਿਕਲੀ ਜੋ ਹੁਣ ਤੱਕ ਪੂਜਨੀਕ ਹੈ ਦੂਜਾ ਦਸਮੇਸ ਜੀ ਦਾ ਤੀਜਾ ਪ੍ਰਹਿਲਾਦ ਭਗਤ ਦਾ ਚੌਥਾ ਰਾਮ ਸਿੰਘ ਕੂਕੇ ਦਾ ਏਹ ਚਾਰ ਸਥਾਨ ਮਾਨਨੀਕ ਹਨ ॥

੧੪੯-**ਕਾਲਝ ਰਾਣੀ** ਥੇੜੀ ਥੋਂ ਸੱਤ ਕੋਹ, ਏਥੇ ਇੱਕ ਕਾਉਂ ਇੱਕ ਸੱਪ ਮਾਰਿਆ ਸਿੱਖਾਂ ਦੇ ਪੁਛਣੇਂ ਪਰ ਬਚਨ ਕੀਤਾ ਲਾਂਗ੍ਰੀ ਚੋਰ ਸੀ ਮਿੱਟੀ ਖਾਣਾਂ ਸੱਪ ਹੋਯਾ, ਮਸੰਦ ਲੰਗਰ ਦੇਣ ਸਮੇ. ਕਰਲਾਂਦਾ ਰਹਿੰਦਾ ਕਾਉਂ ਹੋਯਾ, ਹੁਣ ਜੋਨ ਛੁਡਾਈ ਸੇਵਾ ਦਾ ਫਲ ਦਿੱਤਾ ॥

੧੫੦-**ਬੰਬੀਹਾ ਪਿੰਡ** ਕਾਲਝ ਰਾਣੀ ਤੋਂ ਦੋ ਕੋਸ, ਏਥੇ ਨੌਂ ਦਿਨ ਠਹਿਰਕੇ ਸੰਗਤਾਂ ਨੂੰ ਦ੍ਰਸ਼ਨ ਤੇ ਉਪਦੇਸ਼ ਦੇ ਨਿਹਾਲ ਕੀਤਾ, ਗੁਰਦਵਾਰਾ ਪੱਕਾ ਆਮਦਨੀ ੬੧ ਥਿਘੇ ਜਮੀਨ ॥

੧੫੧-**ਰੋਹਲਾ ਪਿੰਡ** ਬੰਬੀਹੇ ਤੋਂ ਡੇਢ ਕੋਸ, ਮੰਜੀ ਸਾਹਿਬ ਪੱਕਾ ੧੦੦ ਵਿਘੇ ਜਮੀਨ ॥

੧੫੨-**ਸਾਹਿਬ ਚੰਦ** ਏਥੇ ਕੇਵਲ ਸਰਦਾਈ ਛਕੀ ਹੈ, ਜਗਾ ਪੱਕੀ ਜਮੀਨ ਮਾਫੀ ਦਾਮੀਂ ਦੋਨੋਂ ਹੈ ॥

੧੫੩-**ਛਤੇਆਣਾਂ** ਸਾਹਿਬ ਚੰਦ ਤੋਂ ੩ ਕੋਸ ਉਤ੍ਰ, ਏਥੇ ਨੌਕਰਾਂ ਨੇ ਤਨਖਾਹ ਮੰਗੀ ਤਾਂ ਗੁਰੂ ਜੀ ਨੇ ਗੁਪਤ ਖਜਾਨਾ ਕੱਢਕੇ ਓਨ੍ਹਾਂ ਨੂੰ ਢਾਲ ਨਾਲ ਦੌਲਤ ਵੰਡੀ ਐਥੇ ਹੀ ਬਰਾੜਾਂ ਸਿੰਘਾਂ ਨੇ ਨੌਕਰੀ ਮੰਗੀ ਗੁਰੂ ਜੀ ਨੇ ਫ਼ਰਮਾਯਾ ਨੌਕਰੀ ਲੈਣੀ ਹੈ ਕਿ ਸਿੱਖੀ ਬਰਾੜਾਂ ਆਖਿਆ ਨੌਕਰੀ ਗੁਰੂ ਜੀ ਨੇ ਗੁਪਤ ਖਜਾਨਾ ਕੱਢਕੇ ਸਭ ਨੂੰ ਨੌਕਰੀ ਦਿੱਤੀ ਪਰ ਦਾਨ ਸਿੰਘ ਨੇ ਆਖਿਆ ਗੁਰੂ ਜੀ ਸਿੱਖੀ ਬਖਸ਼ੋ ਗੁਰੂ ਜੀ ਨੇ ਆਖਿਆ ਤਲਬ ਲੈ ਲੈ ਓਨ ਕਹਿਆ ਜੀ ਮੇਰੇ ਘਰ ਦੁਧ ਪੁਤ ਘੋੜੇ ਆਦਿਕ ਬਹੁਤ ਕੁਛ ਹੈ ਸਿੱਖੀ ਬੱਖ਼ਸ਼ੋ ਗੁਰੂ ਜੀ ਨੇ ਅਮ੍ਰਿਤ ਛਕਾ ਕੇ ਨਿਹਾਲ ਕੀਤਾ ਤੇ ਆਖਿਆ ਕਿ ਹੋਰ ਕੁਛ ਮੰਗ ਲੈ ਓਹਨੇ ਕਹਿਆ ਗੁਰੂ ਜੀ ਮੇਰੇ ਘਰ ਚਲੋ ਨਾਲੇ ਆਪ ਨੇ ਮੀਂਹ ਪਵਾਉਨ ਦਾ ਵਾਇਦਾ ਕੀਤਾ ਸੀ ਸੋ ਪੂਰਾ ਕਰੋ ਗੁਰੂ ਜੀ ਨੇ ਮੀਂਹ ਭੀ ਪਵਾਯਾ ਔਰ ਦਾਨ ਸਿੰਘ ਦੇ ਪਿੰਡ ਜਾਨ ਵਾਸਤੇ ਤੁਰ ਪਏ ਇੱਕ ਜੰਗਲ ਕੋਲ ਜਦ ਆਏ ਤਾਂ ਸੋਦਰ ਵੇਲਾ ਹੋਗਿਆ ਆਖਿਆ ਏਥੇ ਹੀ ਡੇਰਾ ਕਰੋ ਦਾਨ ਸਿੰਘ ਨੇ ਪਿੰਡੋਂ ਜੋ ਸਵਾ ਕੋਹ ਸੀ ਰਸਤ

ਲਿਆ ਕੇ ਲੰਗਰ ਕਰਾਇਆ ਤੇ ਸੂਮੇਂ ਚੌਧਰੀ ਨੇ ਬੂਰੀ ਮੈਂਹ ਦਾ ਦੁਧ ਲਿਆ ਕੇ ਪਲਾਯਾ ਗੁਰੂ ਜੀ ਆਖਿਆ ਬੂਰੀ ਮੈਂਹ ਦਾ ਦੁਧ ਹੈ ਓਸਨੇ ਕਰਾਮਾਤ ਪ੍ਰਖਨ ਲਈ ਦੂਜੇ ਦਿਨ ਕਾਲੀ ਮ੍ਹਾਲੀ ਦਾ ਦੁਧ ਲਿਆਂਦਾ ਗੁਰੂ ਆਖਿਆ ਕਰਾਮਾਤ ਮੰਗਦਾ ਹੈ ਅੱਜ ਕਾਲੀ ਮ੍ਹਾਲੀ ਦਾ ਦੁਧ ਲਿਆਇਆ ਹੈ ਗੁਰੂ ਜੀ ਨੇ ਇਸ ਜੰਗਲ ਨੂੰ ਲੱਖੀ ਜੰਗਲ ਦਾ ਵਰ ਦਿੱਤਾ ਐਥੇ ਹੀ ਸੂਮੇ ਚੌਧਰੀ ਨੇ ਮਹੀਆਂ ਨੂੰ ਅਵਾਜ ਮਾਰੀ ਸਭ ਮ੍ਹੈਸਾਂ ਘਾਹ ਛਡਕੇ ਤੇ ਜੋ ਟੋਭੇ ਵਿੰਚ ਸੀਆਂ ਨਿਕਲਕੇ ਸੂਮੇ ਵਲ ਦੌੜ ਆਈਆਂ ਗੁਰੂ ਜੀ ਨੇ ਆਖਿਆ ਕਿ ਦੇਖੋ ਪਸੂ ਅਪਨੇ ਮਾਲਕ ਨਾਲ ਕੈਸਾ ਪ੍ਰੇਮ ਰਖਦੇ ਹਨ ਸੰਗਤਾਂ ਨੂੰ ਭੀ ਗੁਰੂ ਨਾਲ ਐਸਾ ਪ੍ਰੇਮ ਕਰਨਾ ਚਾਹੀਏ ਔਰ ਏਹ ਬਚਨ ਕੀਤਾ (ਸੱਦ) "ਸੁਣਕੇ ਸਦ ਮਾਹੀਦਾ ਮੇਹੀਂ ਪਾਣੀ ਘਾਹੁ ਮਤੋਨੇ। ਕਿਸੇ ਨਾਲ ਨਾ ਰਲੀਆ ਕਾਈ ਕੋਹਾ ਸ਼ੌਕ ਪਯੋਨੇ। ਗਿਆ ਫਰਾਕ ਮਿਲਿਆ ਮਿਤ ਮਾਹੀ ਤਾਹੀਂ ਸ਼ੁਕਰ ਕੀਤੋਨੇ।" ਗੁਰੂ ਜੀ ਦਾਨ ਸਿੰਘ ਨੂੰ ਫਰਮਾਯਾ ਮਾਝੇ ਵਿੱਚ ਸਿੱਖੀ ਦਾ ਬੀਜ ਮਹਾਂ ਸਿੰਘ ਨੇ ਰਖਿਆ ਮਾਲਵੇ ਵਿੱਚ ਤੈਂ। ਤੇਰੇ ਘਰ ਸਿੱਖੀ ਰਹੂ ਦੇਸ ਵਿੱਚ ਫਲੇ ਫੂਲੇਗੀ॥

**੧੫੪-ਬਾਜਕ** ਏਥੇ ਸੁਖੂ ਬੁਧੂ ਦੀਵਾਨੇ ਸਾਧਾਂ ਨੇ ਢਡ ਸਾਰੰਗੀ ਨਾਲ ਸੱਦ ਗਾਂਵਿਆਂ ਯਥਾ- (ਕੱਚਾ ਕੋਠਾ ਵਿੱਚ ਵਸਦਾ ਜਾਨੀਂ। ਸਦਾ ਨਾਂ ਮਾਪੇ ਨਿਤ ਨਹੀਂ ਜੁਆਨੀਂ। ਚਲਣਾ ਅਗੇ ਕਿਉਂ ਭਯੋ ਗੁਮਾਨੀ। ਹੁਣ ਹੋਇ ਸਿਆਣਾਂ ਨਹੀਂ ਪੁਗੁ ਨਦਾਨੀ*।)ਅਤੇ ਬਿਨੈ ਕੀਤੀ ਮਹਾਰਾਜ ਮਾਛੀਵਾੜੇ ਵਾਲਾ ਸਾਂਗ ਰਚਕੇ ਦਿਖਾਓ, ਦਸਮੇਸ ਜੀ ਨੀਲੇ ਬਸਤ੍ਰ ਪਹਿਰਕੇ ਜੱਸੀ ਤੱਕ ਆਏ ਜਿਥੇ ਢਾਬ ਵਿੱਚ ਲੰਘਣ ਤੋਂ ਸ਼ੁਕਲ ਹੋਗਏ, ਅਤੇ ਤਾਲ ਦਾ ਨਾਮ ਬਗਸਰ ਰਖਿਆ, ਗੁਰਸਥਾਨ ਧਿਆਨ ਸਿੰਘ ਨੇ ਪ੍ਰਗਟ ਕੀਤਾ ਕਈ ਕੱਚ ਮਕਾਨ ਪਾਏ ੭੬ ਬਿਘੇ ਜਮੀਨ ਪਟਯਾਲੇ ਵਲੋਂ ਮਾਫ਼ ਹੈ।।

**੧੫੫-ਗੁਰੂ ਸਰ** ਇਥੇ ਬਾਜਕੋਂ ਜੱਸੀ ਨੂੰ ਔਣ ਸਮੇਂ ਠਹਿਰੇ ਪਿੰਡ ਢਾਬ ਵਿੱਚੋਂ ਗੁਰੂ ਕੇ ਲਾਮ ਦੀ ਮਿੱਟੀ ਕਢਕੇ ਸੁਖਣਾਂ ਸੁਖਦੇ ਹਨ॥

**੧੫੬-ਜੱਸੀ ਬਗਸਰ** ਬਾਜਕ ਤੋਂ ਪੰਜ ਕੋਸ ਜਗਸਰ ਤਾਲ ਕਨਾਰੇ ਨੀਲਾ ਬਾਣਾ ਪਹਿਨੇ ਹੋਏ ਤਾਲ ਵਿੱਚ ਦੀ ਲੰਘੇ ਤਾਂ ਚਿਟਾ ਕਰ ਦਿਖਾਯਾ, ਇੱਕ ਲੁਬਾਣੇ ਸਿੱਖ ਨੇ ਗੁੜ ਭਰਿਆ ਗੱਡਾ ਭੇਟ ਕੀਤਾ, ਜੋ ਸੰਗਤ ਨੂੰ ਵਰਤਾਯਾ ਬਚਨ

* ਏਹੋ ਸੱਦ ਤਿੰਨ ਵਾਰ ਗਵਾਈ॥

ਹੋਯਾ (ਜੱਸੀ ਆਇ ਚਲੇ ਗੁੜ ਖਾਇ ਚਲੇ) ੧੯੮੩ ਬਿ: ਵਿੰਚ ਅਜੀਤ ਸਿੰਘ ਨਿਹੰਗ ਨੇ ਗੁਰਦੁਆਰਾ ਪ੍ਰਗਟ ਕੀਤਾ ਪਹਿਲੋਂ ਰਾਮਾਂਨੰਦੀ ਬੈਰਾਗੀ ਸਾਧੂ ਰਿਹਾ ਕਰਦੇ, ਹੁਣ ੨੬ ਪੋਹ ੧੯੬੫ ਬਿ: ਤੋਂ ਅੜਬੰਗ ਸਿੰਘ ਨਿਹੰਗ ਸੇਵਾਦਾਰ ਹੈ ੪੩ ਬਿਘੇ ਜਮੀਨ ਮਾਫ ੧੮੦ ਬਿਘੇ ਦਾਮੀ ੧੨੫ ਸਾਲਾਨਾ ਸ੍ਰਕਾਰ ਪਟਿਆਲੇ ਵਲੋਂ ਹੈ ਹੁਣ ਮੇਲਾ ਭਰਦਾ ਹੈ।।

**੧੫੭-ਪੱਕਾ** ਜੱਸੀ ਤੋਂ ੨ ਕੋਸ, ਮੰਜੀ ਸਾਹਿਬ ਪੱਕਾ ਬ੍ਰਿਧ ਦੰਪਤੀ ਨੂੰ ਸੰਤਾਨ ਬਖਸ਼ੀ ਘੋੜੇ ਦੇ ਪਿਛੜੀ ਦੇ ਕੀਲੇ ਦੋ ਜੰਡ ਦੇ ਬ੍ਰਿਛ ਬਣ ਰਹੇ ਹਨ, ੨੫) ਸਲਾਨਾ ਪਟਿਆਲਿਓਂ, ਹੋਰ ਸਿਖੀ ਸੇਵਕੀ ਚੰਗੀ ਹੈ।।

**੧੫੮-ਪਥ੍ਰਾਲਾ** ਇਥੇ ਦਸਮੇਸ਼ ਜੀ ਤਾਂ ਆਏ ਨਹੀਂ, ਪਰ ਇੱਕ ਮਕਤੂਲਾ ਸਿੰਘ ਤਲਵੰਡੀ ਦੇ ਸਿਖ ਨੇ ਢਾਬ ਕੰਢੇ ਡੇਰਾ ਪਾ ਗੁਰਬਾਣੀ ਦੀ ਕਥਾ ਸੁਣੌਣੀ ਅਰੰਭੀ ਜਿਸਤੋਂ ਨਗਰ ਨੇ ਗੁਰਸਥਾਨ ਪੱਕਾ ਪਵਾ ਦਿਤਾ, ਅਤੇ ਸ੍ਰਕਾਰ ਨੇ ਭੀ ਸੰ: ੧੯੦੩ ਈ: ਦੀ ਬੰਦੋਬਸਤ ਸਮੇਂ ਨਗਰ ਦੀ ਸ਼ਾਮਲਾਤ ਵਿਚੋਂ ੩੦੦ ਬਿਘੇ ਜਮੀਨ ਮਾਫ਼ ਕਰ ਦਿੱਤੀ ਅਤੇ ੪੮ ਵਿਘੇ ਜਮੀਨ ਚੌਧਰੀ ਖੜਕ ਸਿੰਘ ਨੇ ਅਰਦਾਸ ਕਰਾਈ ਸੋ ਕੁਲ ੩੪੮ ਵਿਘੇ ਜਮੀਨ ਹੈ।।

**੧੫੯-ਤਲਵੰਡੀ ਸਾਬੋਕੀ** ਪੱਕੋ ਤੋਂ ਦਸ ਕੋਸ, ਏਥੇ ਰਾਇ ਡੱਲਾ ਮਿਲਿਆ, ਦਸ ਮਹੀਨੇ ਰਹੇ, ਨਵੀਨ ਗ੍ਰੰਥ ਸਾਹਿਬ ਉਚਾਰਿਆ, ਜਿਸ ਵਿੱਚ ਨੌਮੇਂ ਸਤਿਗੁਰੂ ਜੀ ਦੀ ਬਾਣੀਂ ਮਿਲਾਈ ਗਈ ਹੈ, ਓਹ ਹੁਣ ਕਾਬਲ ਵਿੱਚ ਸ਼ਿਆਮ ਸਿੰਘ ਦੀ ਧਰਮਸਾਲਾ ਵਿਖੇ ਹੈ, ਅਹਿਮਦਸ਼ਾਹ ਲੈ ਗਿਆ ਸੀ ਰਾਇ ਡੱਲੇ ਦੀ ਬੇਨਤੀ ਪਰ ਬਠਿੰਡਿਓਂ ਕਾਣਾਦੇਓ ਕੱਢਿਆ ਏਥੇ ਹੀ * ਭਾਈ ਮਨੀ ਸਿੰਘ ਜੀ ਮਾਈਆਂ ਨੂੰ ਦਿੱਲੀ ਤੋਂ ਲੈ ਕੇ ਆਏ, ਤਿੰਨ ਵੇਰ ਕੜ੍ਹਾ ਕਰਕੇ ਲੁਟਾਯਾ, ਸਿੱਖ ਪ੍ਰਖੇ ਬਚਨ ਕੀਤਾ (ਗੁਰੂ ਕਾ ਦੱਲ, ਸ਼ੇਰ ਦਾ ਝੱਲ, ਕੋ ਘਾਲੇ ਕੋ ਬੈਠੇ ਮੱਲ, ਕੋ ਜੂਝੇ ਕੋ ਸਿਮਰੇ ਨਾਮ, ਕੋ ਸੇਵੇ ਸਤਸੰਗ ਮਹਾਨ, ਲੂਟਹਿੰ ਜੂਝਹਿੰ ਸਿੰਘ ਕਹੀਜੈਂ, ਸਿਮਰੈ ਨਾਮ ਸੋ ਨਿਰਮਲ ਥੀਜੈਂ) ਫਤੇ ਸਿੰਘ ਨੇ ਦਮਦਮਾਂ ਬਣਾਕੇ

---

* ਜਿਸ ਵੇਲੇ ਭਾਈ ਮਨੀ ਸਿੰਘ ਜੀ ਮਾਈਆਂ ਨੂੰ ਲੈ ਕੇ ਆਏ ਤਾਂ ਮਾਈਆਂ ਨੇ ਪੁਛਿਆ ਸਾਡੇ ਲਾਲ ਕਿੱਥੇ ਹਨ ਗੁਰੂ ਜੀ ਨੇ ਫਰਮਾਯਾ! ਇਨ ਲਾਲਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ! ਚਾਰ ਗਏ ਤੋ ਕਿਆ ਹੂਆ ਜੀਵਤ ਕਈ ਹਜਾਰ॥

ਅਸਥਾਨ ਪ੍ਰਸਿੱਧ ਕੀਤਾ ਅਤੇ ਸਿੱਖਾਂ ਦੇ ਦਲ ਨੇ ਪੰਜਾਹ ਹਜ਼ਾਰ ਰੁਪਯਾ ਭੇਜ ਕੇ ਗੁਰਸਥਾਨ ਪੱਕਾ ਅਤੇ ਖੂਹ, ਤਖਤ ਸਾਹਿਬ, ਬੁਰਜ ਆਦਿਕ ਤਿਆਰ ਕਰਾਏ, ਨਵਾਬ ਸਾਹਿਬ ਰਾਣੀਆਂ ਨੇ ਅੱਠ ਪਿੰਡ "ਦਾਦੂ" "ਕੇਵਲ" "ਧਰਮਪੁਰਾ" "ਸਿੰਘਪੁਰਾ" "ਪੱਕਾ" "ਜੋਗੇਵਾਲਾ" ਆਦਿਕ ਲੰਗਰ ਲਈ ਅਰਦਾਸ ਕਰਾਏ ਜੋ ਹੁਣ ਲੰਗਰ ਬੰਦ ਕਰਕੇ ਸ਼ਾਹਜ਼ਾਦ ਪੁਰੀਏ ਜੀਉਣ ਸਿੰਘ ਸ੍ਰਦਾਰ ਖਾ ਉਡਾ ਛਡਦਾ ਹੈ, ਤਖ਼ਤ ਸਾਹਿਬ ਲਈ ਕੇਵਲ ਭਾਈ ਕੇਸਰ ਸਿੰਘ ਅਰਦਾਸੀਏ ਨੂੰ ਨੌ ਘੁਮਾਂ ਜਮੀਨ ਸ਼ਹੀਦਾਂ ਵਲੋਂ ਹੈ, ਅਤੇ ੧੨੦੦) ਬਾਰਾਂ ਸੌ ਸਾਲ ਦਾ ਮਾਹਰਾਜਾ ਹੀਰਾ ਸਿੰਘ ਨਾਭੇ ਵਾਲੇ ਵਲੋਂ ਲੰਗਰ ਚਲਦਾ ਹੈ, ਏਥੇ ਪੰਜ ਛੇ ਮਕਾਨ ਹੋਰ ਹਨ* ॥

੧੯੦-**ਬਡਾ ਦਰਬਾਰ** ਏਥੇ ਨੌਮੇਂ ਗੁਰੂ ਠਹਿਰੇ ਸਨ, ਮੰਜੀ ਸਾਹਿਬ ਪੱਕਾ॥

੧੯੧-**ਗੁਰੂਸਰ ਮਨੀ ਕਰਣਕਾ** ਏਥੇ ਮਾਰਕੰਡੇ ਰਿਖੀ ਦੇ ਤਪ ਕਰਨ ਦੇ ਨਿਸ਼ਾਨ ਸੰਗਤ ਨੂੰ ਦਿਖਾਏ॥

੧੯੨-**ਲਿੱਖਣ ਸਰ** ਏਥੇ ਤਾਲ ਵਿੱਚ ਲਿਖਣਾਂ ਘੜ ੨ ਪਾਕੇ ਵਰ ਦਿਤਾ ਏਥੇ ਖਾਲਸਾ ਵਿੱਦਯਾ ਪੜ੍ਹੇਗਾ ਇਹ ਗੁਰੂ ਕੀ ਕਾਂਸ਼ੀ ਹੈ, ਬੁੰਗਾ ਪੱਕਾ ੨੦ ਘੁਮਾਂ ਜਮੀਨ॥

੧੯੩-**ਜੰਡਸਰ** ਏਥੋਂ ਗੁਪਤੀ ਖਜਾਨਾ ਕਢਕੇ ਨੌਕਰਾਂ ਨੂੰ ਮਾਯਾ ਦਿਤੀ ਰਾਤ ਨੂੰ ਚੋਰਾਂ ਨੇ ਥਾਉਂ ਪੁੱਟਿਆ ਕੁਛ ਨਾਂ ਲਭਾ ਅਗਲੇ ਦਿਨ ਉਨਾਂ ਨੂੰ ਬੁਲਾਕੇ ਮਾਯਾ ਬਖ਼ਸ਼ੀ ਸ਼੍ਰਮਿੰਦੇ ਹੋ ਚੋਰ ਚਰਨੀ ਢਹਿ ਪਏ ਚਾਰ ਘੁਮਾਂ ਜਮੀਨ ਹੈ॥

੧੯੪-**ਬੁੰਗਾ ਚੇਤ ਸਿੰਘ** ਕਾਹਨ ਸਿੰਘ ਨੇ ਕਾਇਮ ਕੀਤਾ ਅਸਥਾਨ ਪੱਕਾ॥

੧੯੫-**ਬੁੰਗਾ ਕਟੂਵਾਲਾ** ਗੁਲਾਬ ਸਿੰਘ ਨੇ ਪ੍ਰਗਟ ਕੀਤਾ ਸ੍ਰਦਾਰ ਬਿਸ਼ਨ ਸਿੰਘ ਦੀਵਾਨ ਵਲੋਂ ੪੫) ਮਾਸਕ ਪਾਠਸ਼ਾਲਾ ਲਈ ਮਿਲਦੇ ਹਨ, ਅਸਥਾਨ ਪੱਕਾ ਪਾਠਸ਼ਾਲਾ ਚਲਦੀ ਹੈ।

---

* ਐਥੇ ਹੀ ਜਫ਼ਰ ਨਾਮੇਂ ਦਾ ਉਤ੍ਰ ਅਰਥਾਤ ਮਰਾਸਲਾ ਔਰੰਗਜ਼ੇਬ ਬਾਦਸ਼ਾਹ ਵਲੋਂ ਆਯਾ ਜਿਸ ਵਿੱਚ ਗੁਰ ਦ੍ਰਸ਼ਨ ਦੀ ਅਭਿਲਾਖਾ ਪ੍ਰਗਟ ਕੀਤੀ ਸੀ ਬਾਦਸ਼ਾਹ ਦੀ ਬੇਨਤੀ ਮੰਨ ਮਿਲਨ ਹਿਤ ਦੱਖਨ ਨੂੰ ਤਿਆਰੀ ਕੀਤੀ॥ ਨਹੀਂ ਜੀ! ਮਨਸੂਰ ਮੁਨਇਮ ਖਾਂ, ਨਾਇਬ ਸੂਬੇਦਾਰ ਲਾਹੌਰ ਰਾਹੀਂ ਪਹੁੰਚਣਾ ਸੀ। ਗੁਰੂ ਸਾਹਿਬ ਪਹਿਲਾਂ ਹੀ (20 ਕਤਿਲ ਪਬੜ ਨੂੰ ਦੱਖਣ (ਮਰਵਾੜਾ) ਵੱਲ ਪਧਾਰ ਗਏ ਸਨ। ਭਾਈ ਦਯਾ ਸਿੰਘ ਜੀ ਬੀਕਾਨੇਰ ਰਾਜ ਵਿੱਚ ਕਲਾਇਤ ਲਾਗੇ ਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ।

**੧੬੬-ਮਦੂੱਸਾ ਬੁੰਗਾ** ਗੁਲਾਬ ਸਿੰਘ ਨੇ ਪ੍ਰਗਟ ਕੀਤਾ ੮੫ ਘੁਮਾ ਜਮੀਨ ਹੈ॥

**੧੬੭-ਹੇਠਲਾ ਬੁੰਗਾ** ਆਤਮਾ ਸਿੰਘ ਨੇ ਕਾਇਮ ਕੀਤਾ ਬਾਰਾਂ ਘੁਮਾ ਜਮੀਨ ਹੈ॥

**੧੬੮-ਉੱਚਾ ਬੁੰਗਾ** ਜੀਤ ਸਿੰਘ ਨੇ ਕਾਇਮ ਕੀਤਾ ੨੬੦੦) ਦੀ ਜਮੀਨ॥

**੧੬੯-ਮਲਵਈ ਬੁੰਗਾ** ਜੀਤ ਸਿੰਘ ਨੇ ਕਾਇਮ ਕੀਤਾ, ਰਿਆਸਤ ਪਟਿਆਲੇ ਵਲੋਂ ੮੪ ਵਿਘੇ ਜਮੀਨ ਮਾਫੀ॥

**੧੭੦-ਬੁੰਗਾ ਮਜ਼ਬੀਆਂ** ਏਹ ਪਹਿਲੇ ਦਿਨੋ ਦੁਬਾਰ ਦੀ ਸੇਵਾ ਝਾੜੂ ਬੁਹਾਰੂ ਕਰਦੇ ਰਹੇ ਹਨ, ਮੇਲੇ ਸਮੇ ਚੌਂਕੀ ਵੱਖਰੀ ਕਰਦੇ ਹਨ॥

**੧੭੧-ਭਾਗੀ ਬਾਂਦਰ** ਦਮਦਮੇ ਤੋਂ ੩ ਕੋਸ, ਏਥੇ ਸਿੱਖਾਂ ਨੇ ਪ੍ਰੇਮ ਨਾਲ ਲੈ ਜਾ ਕੇ ਰਖੇ, ਗੁਰਸਥਾਨ ਪੱਕਾ ਆਮਦਨੀ ਚੋਖੀ ਹੈ॥

**੧੭੨-ਕੋਟ ਸੰਭੀਰ** (ਕੋਟ ਸ਼ਮੀਰ) ਏਥੇ ਗੁਰੂ ਜੀ ਬਠਿੰਡੇ ਨੂੰ ਜਾਂਦੇ ਹੋਏ ਠਹਿਰੇ ਫਤੇ ਸਿੰਘ ਨੇ ਨਿਸ਼ਾਨ ਪ੍ਰਗਟ ਕੀਤਾ, ਹੁਣ ਨਗਰ ਨੇ ੫੦੦) ਨਾਲ ਮੰਜੀ ਸਾਹਿਬ ਪੱਕਾ ਤਿਆਰ ਕਰਾ ਦਿਤਾ ਹੈ * ਸੱਤ੍ਰ ਘੁਮਾਂ ਜਮੀਨ ਮਾਫ਼ੀ ਸ੍ਰਕਾਰੋਂ ਹੈ॥

**੧੭੩-ਬਠਿੰਡਾ** ਇਥੋਂ ਦੀਵਾਨੇਂ ਫਕੀਰਾਂ ਨੂੰ ਕੱਢਕੇ ਕਿਲੇ ਪਰ ਡੱਲੇ ਦਾ ਕਬਜਾ ਕਰਾਯਾ, ਦੇਉ ਨੂੰ ਕੱਢਿਆ, ਕਣਕਾਂ ਅਤੇ ਨਹਿਰਾਂ ਹੋਣ ਦਾ ਮਾਲਵੇ ਨੂੰ ਵਰ ਦਿੱਤਾ, ਰਤਨ ਹਾਜੀ ਦੇ ਚੇਲੇ ਚਾਂਦੇ ਸ਼ਾਹ ਨੂੰ ਗਯਾਨ ਦ੍ਰਿੜਾਯਾ ਇੱਥੇ ਪਹਿਲੇ ਲੱਖੂ ਸਿੰਘ ਨੇ ਗੁਰਸਥਾਨ ਦੀ ਸੇਵਾ ਅਰੰਭੀ, ੩੩੩ ਬਿਘੇ ਸ੍ਰਕਾਰੋਂ ਜਮੀਨ ਮਾਫ਼, ੬੭) ਧਰਮ ਚਿੱਠੀ ੩੦) ਪੁਸ਼ਾਕੀ॥

**੧੭੮-ਰਤਨ ਹਾਜੀ** ਮੰਜੀ ਸਾਹਿਬ ਪੱਕਾ ਚਾਂਦ ਸ਼ਾਹ ਨਾਲ ਗਿਆਨ ਚਰਚਾ ਕੀਤੀ॥

**੧੭੫-ਭਾਗੂ** ਬਠਿੰਡਿਓਂ ਭਾਈ ਕੇ ਚੱਕਾਂ ਨੂੰ ਜਾਂਦੇ ਹੋਏ ਠਹਿਰੇ, ਮੰਜੀ ਸਾਹਿਬ ਪੱਕਾ, ੧੦੦ ਸੌ ਘੁਮਾਂ ਜਮੀਨ ਮਾਫੀ ਹੈ॥

**੧੭੬-ਭਾਈਕੇ ਚੱਕ** ਭਾਈ ਜੀਵਨ ਦੇ ਪੋਤ੍ਰੇ ਰਾਮ ਸਿੰਘ ਦੇ ਘਰ ਆਏ, ਤਿੰਨ ਹਲ ਦੀ ਜਮੀਨ, ੧੦੦) ਨਕਦ ਪਟਿਆਲਿਓਂ॥

---

* ਇਸਦਾ ਵੇਰਵਾ ਏਹ ਹੈ, ਬੀਬੀ ਰਤਨ ਕੌਰ ਸਪੁਤ੍ਰੀ ਸੂਯ ਰੂੜ ਸਿੰਘ ੧੦੦), ਗਹਿਰੀ ਪਿੰਡ ੧੭੦) ਜੀਉਂਣ ਦਾਸ ੩੩), ਮੰਜੀ ਸਾਹਿਬ ਨੀਉਂ ਖੋਦਣ ਸਮੇਂ ੧੦੦) ਗੁਪਤ ਮਿਲਿਆ, ਬਾਕੀ ਨਗਰ ਵੱਲੋਂ॥

**੧੭੭-ਲਵੇਰੀ ਵਾਲਾ ਟਿਬਾ** (ਕਾਹਨ ਸਿੰਘ ਵਾਲਾ) ਚੱਕ ਤੋਂ ਡੇਢ ਕੋਸ, ਏਥੇ ਇੱਕ ਗਊ ਨੇ ਬਛਾ ਜਣਕੇ ਬਘਿਆੜਾਂ ਤੋਂ ਬਚਾ ਰੱਖਿਆ, ਜਾਣੀ ਜਾਣ ਸਤਗੁਰੂ ਜੀ ਨੇ ਬੜੇ ਅੰਮ੍ਰਿਤ ਵੇਲੇ ਹੀ ਜਾ ਬਘਿਆੜ ਮਾਰੇ, ਗਊ ਜਾਯਾ ਬਚਾਯਾ, ਓਥੇ ਹੁਣ ਲੋਕ ਸੁਖਨਾਂ ਸੁਖਦੇ ਹਨ॥

**੧੭੮-ਲਖੀ ਜੰਗਲ** (ਮਹਿਮਾਂ) ਬਠਿੰਡੇ ਤੋਂ ਪੰਜ ਕੋਸ, ਦਾਨੇ ਬਰਾੜ ਦੇ ਪ੍ਰੇਰਨ ਤੋਂ ਅਬਲੂ ਨੂੰ ਜਾਂਦੇ ਹੋਏ ਠੈਹਰੇ, ਸ਼ਬਦ ਗਾਵਯਾ (ਲਖੀ ਜੰਗਲ ਖਾਲਸਾ ਆਣ ਦੀਦਾਰ ਕੀਤੋਨੇ। ਸੁਣਕੇ ਸੱਦ ਮਾਹੀ ਦਾ ਮੇਹੀ ਪਾਣੀ ਘਾ ਮੁਤਿਓ ਨੇ) ਆਦਿਕ ਸ਼ਬਦ ਦਸਮ ਗ੍ਰੰਥ ਵਿੱਚ ਹੈ, ਲਖਿਆਣੀ ਛਪੜੀ ਤੋਂ "ਲਖੀ ਜੰਗਲੀ" ਨਾਮ ਰਖਿਆ, ਦਲੀਪ ਸਿੰਘ ਨੇ ਗੁਰਸਥਾਨ ਪ੍ਰਗਟ ਕੀਤਾ ਮਹਾਰਾਜਾ ਫਰੀਦਕੋਟ ਨੇ ਗੁਰਧਾਮ ਪੱਕਾ ਕਰਾਕੇ ੫੫ ਘੁਮਾਂ ਜਮੀਨ ਅਰਦਾਸ ਕਰਾਈ ਏਥੇ ਹੀ ਜੰਗਦੇ ਵਿਛੜੇ ਹੋਏ ਸਿੱਖ ਆਕਰ ਮਿਲੇ॥

**੧੭੯-ਅਬਲੂ** ਲੱਖੀ ਜੰਗਲੋਂ ਪੰਜ ਕੋਸ ਏਥੇ ਦਾਨੇ ਬਰਾੜ ਦੇ ਘਰ ਗਏ ਵਰ ਦਿਤਾ ਤੇਰੇ ਬਹੁ ਪ੍ਵਾਰ ਹੋਵੇਗਾ ਸੋ ਹੁਣ ਅਬਲੂ ਤੋਂ ਦੋ ਕੋਸ ਸਾਰਾ ਪਿੰਡ ਹੀ ਦਾਨੇ ਵਾਲਾ ਓਸਦੀ ਅੰਸ ਹੈ, ਮੰਜੀ ਸਾਹਿਬ ਪੱਕਾ॥

**੧੮੦-ਭੋਖੜੀ** ਮੰਜੀ ਸਾਹਿਬ ਪੱਕਾ ਨਗਰ ਸੇਵਾ ਕਰਦਾ ਹੈ॥

**੧੮੧-ਚੰਦ ਭਾਨ** ਮੰਜੀ ਸਾਹਿਬ ਕੱਚਾ ਲੋਕ ਸੁਖਣਾਂ ਸੁਖਦੇ ਹਨ॥

**੧੮੨-ਟਾਲ੍ਹਾ ਸਾਹਿਬ** ਇਥੇ ਗੁਰੂ ਜੀ ਦਮਦਮੇਂ ਸਾਹਿਬ ਤੋਂ ਆਏ, ਟਾਹਲੀ, ਹੇਠ ਦੁਪਹਿਰਾ ਕਟਯਾ, ਚੈਨ ਸਿੰਘ ਨੇ ਅਸਥਾਨ ਪ੍ਰਗਟ ਕੀਤਾ, ਮੰਜੀ ਸਾਹਿਬ ਪੱਕਾ ੭੩੫ ਵਿਘੇ ਜਮੀਨ ਜਿਸ ਵਿਚੋਂ ੩੧੭ ਵਿਘੇ ਮਾਫ ੧੦੮) ਨਕਦੀ ਸ੍ਰਕਾਰ ਪਟਿਆਲਾ ਵੱਲੋਂ ਹੈ ਪਰ ਟੱਬਰ ਹੀ ਪਲਦਾ ਹੈ ਕਿਸੇ ਬਿਹੰਗਮ ਲਈ ਸਥਾਨ ਨਹੀਂ॥

**੧੮੩-ਕੇਵਲ** ਦਮਦਮੇਂ ਤੋਂ ਸੱਤ ਕੋਸ, ਦੱਖਣ ਵੱਲ ਜਾਣ ਸਮੇਂ ਏਥੇ ਉੱਤ੍ਰੇ ਜਦ ਏਥੋਂ ਦੇ ਪੈਂਚ ਬੁਲਾਏ ਭੀ ਨਾ ਆਏ, ਤਾਂ ਮਨਮੁਖੀਏ ਪਦ ਬਖਸ਼ਿਆ, ਸੰਗਤਾਂ ਮੋੜੀਆਂ ਪੰਜ ਹਲ ਦੀ ਜਮੀਨ, ਗੁਰਧਾਮ ਪੱਕਾ ਰੌਣਕ ਚੰਗੀ ਹੈ॥

**੧੮੪-ਝੋਰੜ** ਕੇਵਲ ਤੋਂ ਪੰਜ ਕੋਸ, ਗੁਰਸਥਾਨ ਪੱਕਾ ਆਮਦਨੀ ਚੋਖੀ ਰੌਣਕ ਬਹੁਤ ਹੈ॥

**੧੮੫-ਝੰਡਾ ਪਿੰਡ** ਝੋਰੜ ਤੋਂ ਛੇ ਕੋਸ, ਦੋ ਸੌ ਪੰਜਾਹ ਬਿਘੇ ਜਮੀਨ ਦਾਮੀਂ॥

**੧੮੬-ਸਰਸਾ ਸ਼ਹਿਰ** ਝੰਡੇ ਤੋਂ ਚਾਰ ਕੋਸ, ਏਥੋਂ ਰਾਇ ਡੱਲਾ ਗੁਰੂ ਕੀ ਬਖਸ਼ਸ਼ ਕਾ ਖੰਡਾ ਗੁਰੂ ਸਾਹਿਬ ਪਾਸ ਰੱਖਕੇ ਰਾਤ ਨੂੰ ਖਿਸਕ ਆਯਾ, ਮਹਾਰਾਜਾ ਮਹਿੰਦ੍ਰ ਸਿੰਘ ਜੀ ਪਟਿਆਲਾ ਨੇ ਗੁਰਦੁਆਰਾ ਪੱਕਾ ਮਹਿਮਾਂ ਜੋਗ ਸ਼: ੧੯੩੨ ਨੂੰ ਬਨਵਾਕੇ ੫੦੦) ਪੰਜ ਸੌ ਰੁਪਯਾ ਸਲਾਨਾ ਲਾਯਾ ਹੈ ੩੦੦ ਤਿੰਨ ਸੌ ਬਿਘੇ ਜਮੀਨ, ਰਲ ਮਿਲਕੇ ੧੫੦੦) ਦੀ ਆਮਦਨੀ ਹੈ॥

**੧੮੭-ਖੁੜਾਲ ਪਿੰਡ** ਏਥੇ ਗੁਲਾਬ ਸਿੰਘ ਸੁਨਾਰਾ ਗੁਬਿੰਦਰੁ ਵਾਲਾ ਮੁਸਲਮਾਨਾਂ ਨੇ ਭੋਰੇ ਵਿੱਚ ਸਿੱਟ ਰਖਯਾ ਸੀ, ਪਹਿਰੂ ਸਿੱਖ ਤੋਂ ਗੁਰਬਾਣੀ ਸੁਣਕੇ ਸਰਧਾ ਪੂਰਬਕ ਗੁਰੂ ਜੀ ਦਾ ਅਰਾਧਨ ਕੀਤਾ ਗੁਰੂ ਗੁਪਤ ਓਥੇ ਹੀ ਪੁਜੇ, ਭੋਰੇ ਵਿੱਚੋਂ ਕੱਢਕੇ ਗੁਬਿੰਦਪੁਰ ਪੁਚਾ ਦਿਤਾ॥

**੧੮੮-ਨੌਹਰ ਸਹਿਰ** ਸਰਸੇ ਤੋਂ ੨੦ ਕੋਸ, ਏਥੇ ਦੁਕਾਨਾਂ ਵਿੱਚ ਰੁਪਏ ਮੋਹਰਾਂ ਪਏ ਦੇਖਕੇ ਸਿਖਾਂ ਨੇ ਹਿੰਮਤ ਕਰਨੀ ਚਾਹੀ ਤਾਂ ਬਚਨ ਕੀਤਾ, ਨੌਹਰ ਗੁਰੂ ਕੀ ਮੌਹਰ, ਸਿੰਘ ਆਵੇਂਗੇ, ਲੈ ਜਾਵੇਂਗੇ, ਸੋ ਸਚ ਹੋਯਾ ਸੰ: ੧੮੦੪ ਬਿ: ਨੂੰ ਸਿੰਘਾਂ ਦਾ ਦਲ ਗਿਆ ਤੇ ਲੁੱਟਕੇ ਲੈ ਆਯਾ, ਇਥੇ ਹੀ ਕ੍ਰਿਸ਼ਨ ਲਾਲ ਜੋਤਸ਼ੀ ਆਯਾ, ਸਿੱਖਾਂ ਦੇ ਪੁਛਣੇਂ ਪਰ ਓਨ ਦਸਿਆ ਨੁਰੰਗਾ ਬਾਦਸ਼ਾਹ ਗੁਰੂ ਜੀ ਨੂੰ ਨਾ ਮਿਲੇਗਾ ਓਸਦਾ ਪੁਤ ਮਿਲੇਗਾ ਸੋਈ ਸਚ ਹੋਈ॥

**੧੮੯-ਭਾਂਦਰੇ** ਨੌਹਰ ਤੋਂ ਅਠਾਰਾ ਕੋਸ ਦੱਖਣ ਏਥੇ ਰਾਤ ਰਹੇ, ਭਾਟੀ ਰਾਜਪੂਤਾਂ ਨੇ ਚੰਗੀ ਸੇਵਾ ਕੀਤੀ, ਜਮਨਾ ਦੀ ਸਾਹ ਨਹਿਰ ਏਥੇ ਹੀ ਜਾ ਕੇ ਖਤਮ ਹੁੰਦੀ ਹੈ॥

**੧੯੦-ਸੁਹੇਵਾ ਸਾਹਿਬ** ਭਾਂਦਰੇ ਤੋਂ ਸਤ ਕੋਹ, ਏਥੇ ਜੰਡ ਵਿੱਚ ਪਿਪਲ ਲਗਾ ਦੇਖਕੇ ਬਚਨ ਕੀਤਾ ਜਦ ਸਾਰੇ ਜੰਡ ਨੂੰ ਪਿਪਲ ਖਾਏਗਾ ਤਾਂ ਖਾਲਸਾ ਰਾਜ ਪਾਏਗਾ, ਸੋ ਅਜੇ ਗਿੱਠ ਬਾਕੀ ਹੈ, ੨੦੦) ਦੀ ਆਮਦਨੀ, ਪਟਿਆਲੇ ਤੋਂ ਮਹਾਰਾਜਾ ਮਹਿੰਦ੍ਰ ਸਿੰਘ ਨੇ ਏਸ ਮਕਾਨ ਦੀ ਬਹੁਤ ਸੇਵਾ ਕੀਤੀ ਪੱਕਾ ਬਣਵਾ ਦਿੱਤਾ ਪਰ ਪੁਜਾਰੀ ਲਾਇਕ ਨਹੀਂ॥

**੧੯੧-ਪੁਸ਼ਕਰ ਰਾਜ ਤੀਰਥ** ਅਜਮੇਰ ਸ਼ਹਿਰ ਪਾਸ ਚੇਤੰਨ ਰਾਮ ਬ੍ਰਹਮਨ ਸੇਵਕ ਬਨਯਾ ਓਸੇ ਦੀ ਉਲਾਦ ਰਾਮ ਸਿੰਘ ਹੁਣ ਹੈ, ਗੋਬਿੰਦ ਘਾਟ ਮਕਾਨ ਹੈ॥

**੧੯੨-ਰਾਮਪੁਰ ਚੂਰੂ** ਏਥੇ ਭੀ ਗੁਰੂ ਜੀ ਦਾ ਜਾਣਾ ਲੋਕ ਦਸਦੇ ਹਨ॥

**੧੯੩-ਨਰੈਣਾ ਸ਼ਹਿਰ** ਮੰਜੀ ਸਾਹਿਬ, ਦਾਦੂ ਦੁਆਰਾ, ਏਥੇ ਗੁਰੂ ਜੀ ਦੇ ਹੁਕਮ ਤੇ ਸੰਤਾਂ ਦੇ ਬੇਨਤੀ ਕਰਨੇ ਪਰ ਬਾਜਾਂ ਨੇ ਜੁਆਰ ਚੁਗੀ, ਤੇ ਗੁਰੂ ਜੀ ਨੇ ਸਾਧੂ ਦਾ ਭੰਡਾਰਾ ਮੰਨਿਆ, ਅਧਿਕ ਕਥਾ ਭੇਖ ਪ੍ਰਭਾਕਰ ਵਿੱਚ ਹੈ। ਏਥੇ ਦਾਦੂ ਦੀ ਸਮਾਧ ਮਹਾਰਾਜਾ ਕਰਮ ਸਿੰਘ ਨੇ ਠੰਡੀ ਰਾਮ ਮਹੰਤ ਦੇ ਪ੍ਰੇਰਿਆ ਹੋਯਾਂ ਸੰਖਮਰਮਰ ਦੀ ਬਣਾਈ॥

**੧੯੪-ਲਾਲੀ ਪਿੰਡ** ਨਰੈਣ ਤੋਂ ੧੦ ਕੋਸ, ਏਥੇ ਜਗਾ ਪੱਕੀ ਹੈ॥

**੧੯੫-ਘੁਮਰੋਦਾ** ਲਾਲੀ ਤੋਂ ਇੱਕ ਮੰਜਲ, ਏਥੋਂ ਦੇ ਰਾਜਪੂਤ ਰਈਸ ਨੇ ਦੋ ਦਿਨ ਰਖੇ ਸੇਵਾ ਚੰਗੀ ਕੀਤੀ॥

**੧੯੬-ਕੁਲਾਇਤ** ਘੁਮਰੋਦੇ ਤੋਂ ੪ ਕੋਸ, ਏਥੇ ਭਾਈ ਦਯਾ ਸਿੰਘ ਆਕੇ ਗੁਰੂ ਜੀ ਨੂੰ ਮਿਲਿਆ, ਨੁਰੰਗੇ ਦੇ ਮਿਲਣ ਦੀਆਂ ਬਾਤਾਂ ਹੋਈਆਂ॥

**੧੯੭-ਬਘੋਰ ਸ਼ਹਿਰ** ਏਥੋਂ ਦੇ ਰਾਣੇ ਨੇ ਤੀਰੰਦਾਜੀ ਸਿੱਖਣ ਵਾਸਤੇ ਗੁਰੂ ਜੀ ਨੂੰ ਪ੍ਰੇਮ ਸੰਯੁਕਤ ਬਹੁਤ ਦਿਨ ਰੱਖਿਆ, ਏਥੇ ਹੀ ਨੁਰੰਗੇ ਦੇ ਮਰਨੇ ਦੀ ਖਬਰ ਸੁਣੀ ਇਸਦੇ ਤਿੰਨੋਂ ਪੁਤ੍ਰ ਦਿੱਲੀ ਤਖਤ ਮੱਲਣ ਲਈ ਸੈਨਾਂ ਸਮੇਤ ਚੜ੍ਹ ਆਏ, ਮੁਅਜ਼ਮ ਸ਼ਾਹ ਆਪਣੇ ਦੀਵਾਨ ਹਾਕਮ ਰਾਇ ਦੁਆਰਾ ਗੁਰੂ ਸਾਹਿਬ ਦੀ ਸਹਾਇਤਾ ਨਾਲ ਤਖਤ ਬੈਠਾ, ਸਾਥ ਹੀ ਗੁਰੂ ਸਾਹਿਬ ਨੂੰ ਦਿੱਲੀ ਲੈ ਗਿਆ, ਗੁਰੂ ਜੀ ਤੋਂ ਬਹਾਦਰਸ਼ਾਹ ਦੀ ਪਦਵੀ ਪਾਈ॥

**੧੯੮-ਦਿੱਲੀ** ਮੋਤੀਆ ਬਾਗ ਵਿੱਚ ਉੱਤ੍ਰੇ, ਜੋ ਰਕਾਬ ਗੰਜ ਦੇ ਨਜ਼ਦੀਕ ਹੈ, ਆਮਦਨੀ ਕੇਵਲ ੨੫) ਪਟਿਆਲੇ ਤੋਂ ਹੈ, ਏਥੇ ਹੀ ਬਾਦਸ਼ਾਹ ਨੇ ਕਈ ਲੱਖ ਰੁਪਯਾ ਅਨੰਦਪੁਰ ਦੇ ਨੁਕਸਾਨ ਬਾਬਤ ਗੁਰੂ ਕੀ ਨਜ਼ਰ ਕੀਤਾ ਸੋ ਗੁਰੂ ਜੀ ਨੇ ਤਾਂ ਨਾ ਲਿਆ, ਬਾਦਸ਼ਾਹ ਨੇ ਓਨ੍ਹਾਂ ਸਿੱਖਾਂ ਨੂੰ ਜੋ ਆਗਰੇ ਦੇ ਜੰਗ ਵਿੱਚ ਸਹਾਇਕ ਹੋਏ ਸਨ ਵਰਤਵਾ ਦਿੱਤਾ, ਏਥੇ ਹੀ ਵਜ਼ੀਦ ਖਾਂ ਸੂਬੇ ਦਾਰ ਸਰੰਦ ਆਦਿਕ ਜਾਲਮਾਂ ਸਤਾਰਾਂ ਆਦਮੀਆਂ ਦੀ ਬਾਂਹ ਬਾਦਸ਼ਾਹ ਤੋਂ ਲੈਣੀ ਚਾਹੀ ਸੀ ਜਿਨਾਂ ਦੇ ਦੇਣ ਤੋਂ ਬਾਦਸ਼ਾਹ ਨੇ ਏਹ ਆਖਯਾ ਕਿ ਅਜੇ ਇੰਤਜਾਮ ਮੇਰਾ ਨਹੀਂ ਹੋਯਾ ਗੁਰੂ ਜੀ ਨੇ ਫਰਮਾਯਾ ਸਾਡਾ ਇੱਕ ਬੰਦਾ ਆਵੇਗਾ, ਓਨ੍ਹਾਂ ਸਤਾਰਾਂ ਸਮੇਤ ਹੋਰ ਭੀ ਅਨੇਕ ਜਾਲਮ ਆਟੇ ਨਾਲ ਪਲੇਥਣ ਲਗ ਜਾਣਗੇ,

ਸੋਈ ਸੱਚ ਹੋਇਆ ਬਾਬੇ ਬੰਦੇ ਬਹਾਦਰ ਨੇ ਗੁਰੂ ਘਰ ਦੇ ਦੋਖੀ ਸਭ ਆ ਨਬੇੜੇ ਦੇਖੋ ਸ਼ਮਸ਼ੇਰ ਖਾਲਸਾ ॥

੧੯੯-**ਰਣ ਦੇ ਚੌਤ੍ਰੇ** ਏਥੇ ਗੁਰੂ ਸਾਹਿਬ ਨੇ ਤੀਰ ਨਾਲ ਆਜ਼ਮ ਸ਼ਾਹ ਨੂੰ ਮਾਰਿਆ ਸੀ ਇਕ ਦਮੜਾ ਰੋਜ ਰਿਆਸਤ ਧੌਲ ਪੁਰ ਤੋਂ ਤੇ ਏਤਨਾ ਹੀ ਪਟਿਆਲਾ ਤੋਂ ਮਿਲਦਾ ਹੈ, ਅਸਥਾਨ ਪੱਕਾ ॥

੨੦੦-**ਚਤੌੜ ਗੜ** ਗੁਰੂ ਸਾਹਿਬ ਬਹਾਦਰ ਸ਼ਾਹ ਨੂੰ ਫਤੇ ਦਿਵਾਕੇ ਏਥੇ ਤਾਈਂ ਇਸਦੇ ਨਾਲ ਗਏ, ਜਿਤਨੇ ਬੜੇ ਛੋਟੇ ਰਾਜ ਰਾਜੇ ਮਿਲੇ, ਸਭ ਤੋਂ ਨਜ਼ਰਾਨੇ ਗੁਰੂ ਜੀ ਨੂੰ ਦਿਵਾਏ, ਪਿਛੋਂ ਆਪ ਲਏ ਜਿਸ ਤੋਂ ਖਿਝਕੇ ਮੁਸਲਮਾਨਾਂ ਨੇ ਸਿੰਘਾਂ ਨਾਲ ਸੂਰ ਦਾ ਸ਼ਿਕਾਰ ਕਰਨ ਬਦਲੇ ਐਸੀ ਲੜਾਈ ਵਧਾਈ, ਜੋ ਕਈ ਆਦਮੀ ਦੁਵੱਲੋਂ ਮਾਰੇ ਗਏ ॥

੨੦੧-**ਬਰਾਂਨਪੁਰ** (ਬੁਰਹਾਨਪੁਰ) ਲੋਹਗੜ੍ਹ ਵਾਲੇ ਦ੍ਰਵਾਜੇ ਬਾਹਰ ਸਥਾਨ ਹੈ ਏਥੇ ਮੋਨੇ ਸਿੱਖ ਬਹੁਤ ਹਨ, ਰਾਜੇ ਚੰਦੂ ਲਾਲਾ ਦਾ ਸਦਾਬ੍ਰਤ ਹੁਣ ਤੀਕ ਹੈ, ਏਥੇ ਹੀ ਹਠੀ ਸਿੰਘ ਦੀ, ਓਸਦੀ ਮਾਈ ਤੇ ਸਿੰਘਣੀਆਂ ਦੀਆਂ ਸਮਾਧਾਂ ਪੂਜਨੀਕ ਹਨ। ਓਨ੍ਹਾਂ ਤੋਂ ਬਿਨਾਂ ਤਿੰਨ ਧਰਮਸਾਲਾ ਹੋਰ ਹਨ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ, ੨੦੦) ਸ੍ਰਕਾਰੋਂ, ਹਮੇਸ਼ਾ ਹੋਰ ਚੜ੍ਹਾਵਾ, ਏਥੇ ਚਾਰ ਮੇਲੇ ਭਰਦੇ ਹਨ ॥

੨੦੨-**ਦੌਲਤਾਬਾਦ** ਏਥੇ ਹੀ ਗੁਰੂ ਜੀ ਪਾਸ ਦਯਾ ਸਿੰਘ ਆਯਾ, ਸੰਗਤ ਨੇ ਬਹੁਤ ਸੇਵਾ ਕੀਤੀ ॥

੨੦੩-**ਮਥਰਾ** ਸੂਰਜ ਕੁੰਡ ਪਾਸ ਏਥੇ ਕ੍ਰਿਸ਼ਨ ਲੀਲ੍ਹਾ ਦੇ ਅਸਥਾਨ ਦੇਖੇ ॥

੨੦੪-**ਆਗਰਾ** ਏਥੇ ਸੰ: ੨੩ ਸਾਵਣ ੧੭੬੪ ਬਿ: ਨੂੰ ਬਹਾਦਰਸ਼ਾਹ ਨਾਲ ਮੁਲਾਕਾਤ ਹੋਈ ॥

੨੦੫-**ਬਾਲਾਪੁਰ ਅਕੋਲੇ** ਏਥੇ ਦੱਖਣੀ ਲੋਗ ਨਿਹਾਲ ਕੀਤੇ ॥

੨੦੬-**ਬਸਮਤ ਸ਼ਹਿਰ** ਅਕੋਲੇ ਤੋਂ ੨੧ ਕੋਹ, ਏਥੇ ਕੁਝ ਦਿਨ ਠਹਿਰੇ ਸੰਗਤ ਨੂੰ ਸਿੱਖੀ ਮਾਰਗ ਦੱਸਿਆ, ਬਾਦਸ਼ਾਹ ਤਾਂ ਏਥੋਂ ਗੋਲਕੰਡੇ ਵੱਲ ਗਿਆ, ਤੇ ਗੁਰੂ ਸਾਹਿਬ ਹੰਗੋਲੀ ਹੁੰਦੇ ਹੋਏ ਗੋਦਾਵਰੀ ਤਟ ਨਦੇੜ ਸ਼ਹਿਰ ਜਾ ਰਹੇ, ਏਥੇ ਨਾਜ਼ਮ ਨੇ ਸ਼ਾਹੀ ਹੁਕਮਨੁਸਾਰ ਬਾਂਛਤ ਸਮਾਨ ਬਰਤਨ ਲ਼ਈ ਦਿੱਤੇ ॥

**੨੦੭-ਨਦੇੜ ਸ਼ਹਿਰ** ਏਥੇ ਕੁਝ ਦਿਨ ਰਹੇ ਹੁਣ ਸੰਗਤ ਹੈ॥

**੨੦੮-ਬੰਦੇਘਾਟ** ਏਥੇ ਗੰਗਾ ਕਨਾਰੇ ਮਾਧੋਰਾਮ (ਨਰੈਣਦਾਸ) ਬੈਰਾਗੀ ਸਾਧ ਪੂਰਾ ਪੁਰਖ ਜੰਤ੍ਰੀ ਮੰਤ੍ਰੀ ਤੰਤ੍ਰੀ ਕਰਾਮਾਤੀ, ਸੱਚਾ ਸ਼ਸਤ੍ਰੀ ਹਰੇਕ ਫਨ ਵਿੱਚ ਪੂਰਾ ਰਿਹਾ ਕਰਦਾ, ਗੁਰੂ ਸਾਹਿਬ ਦਾ ਪ੍ਰਤਾਪ ਦੇਖਕੇ ਸੇਵਕ ਹੋਯਾ ਪੰਥ ਦਾ ਸੇਵਕ ਬਨ ਰਿਹਾ॥

**੨੦੯-ਹੀਰਾ ਘਾਟ** ਏਥੇ ਗੰਗਾ ਜਲ ਵਿੱਚ ਇਸ਼ਨਾਨ ਕਰਕੇ ਗੁਰੂ ਜੀ ਬੈਠੇ ਥੇ ਬਹਾਦਰ ਸ਼ਾਹ ਬਾਦਸ਼ਾਹ ਨੇ ਛਡੀ ਅਸਵਾਰੀ ਦ੍ਰਸ਼ਨ ਕਰਨ ਲਈ ਗੁਰੂ ਜੀ ਪਾਸ ਆ ਕੇ ਇੱਕ ਹੀਰਾ ਬਡਮੁੱਲਾ ਨਜ਼ਰ ਕੀਤਾ ਆਪ ਨੇ ਗੰਗਾ ਵਿੱਚ ਫੈਂਕ ਦਿੱਤਾ, ਬਾਦਸ਼ਾਹ ਨੂੰ ਇਸ ਗਲੋਂ ਰੰਜ ਹੋਯਾ ਇਹ ਦੇਖਕੇ ਜਿਤਨੇ ਪੱਥ੍ਰ ਪਏ ਸਨ ਗੁਰੂ ਜੀ ਨੇ ਸਭ ਹੀਰੇ ਕਰ ਦਿਖਾਏ, ਓਨ ਚਰਨਫੜ ਲੀਤੇ॥

**੨੧੦-ਨਗੀਨਾਂ ਘਾਟ** ਏਥੇ ਭੀ ਇੱਕ ਸਿੱਖ ਸੁਦਾਗਰ ਨੇ ਅਮੋਲਕ ਨਗੀਨਾਂ ਅਰਪਨ ਕੀਤਾ ਸੀ, ਓਸ ਨੂੰ ਭੀ ਰੰਜ ਹੋਯਾ ਦੇਖਕੇ ਗੁਰੂ ਜੀ ਨੇ ਨਗੀਨੇ ਵਗੈਰੇ ਬੇਅੰਤ ਰਤਨ ਜਲ ਵਿੱਚ ਦਿਖਾਏ ਸਿਦਕ ਦ੍ਰਿੜ੍ਹਾਯਾ॥

**੨੧੧-ਸ਼ਿਕਾਰ ਘਾਟ** ਏਸ ਰਸਤੇ ਗੰਗਾ ਪਾਰ ਹੋਕੇ ਸ਼ਿਕਾਰ ਖੇਲਣ ਜਾਂਦੇ ਸੇ॥

**੨੧੨-ਸ਼ਹਿਰ ਵਾਲੀ ਸੰਗਤ** ਇਥੇ ਨੰਦੇੜ ਸ਼ਹਿਰ ਦੇ ਵਿੱਚਕਾਰ ਸੰਗਤ ਸੇਵਾ ਕਰਦੀ ਹੈ॥

**੨੧੩-ਅਬਚਲ ਨਗਰ** ਏਥੇ ਗੰਗਾ ਗੋਦਾਵਰੀ ਕਨਾਰੇ 'ਨੰਦੇੜ ਸ਼ਹਿਰ' ਤੋਂ ਬਾਹਰ ਜਾਕਰ ਕੁਛ ਚਿਰ ਨਿਵਾਸ ਕੀਤਾ, ਬਾਦਸ਼ਾਹ ਬਹਾਦੁਰ ਸ਼ਾਹ ਭੀ ਮਿਲਯਾ, ਸੇਵਾ ਕਰਦਾ ਰਿਹਾ, ਭਾਈ ਮਨੀ ਸਿੰਘ ਆਦਿਕ ਸਿੰਘਾਂ ਦੀ ਬੇਨਤੀ ਮੰਨਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥ ਕਰਕੇ ਸੁਣਾਉਂਦੇ ਰਹੇ, ਜਿਸ ਤੋਂ ਗਯਾਨੀਆਂ ਦੀ ਸੰਪ੍ਰਦਾਇ ਚਲੀ ਹੈ, ਓੜਕ ਇੱਕ ਦਿਨ ਏਕਾਏਕੀ ਗੁਰੂ ਦੇ ਪਾਲਕ ਦੋ ਪਠਾਨ ਗੁਲਖਾਂ ਤੇ ਅਤਾਉੱਲਾ ਖਾਂ ਮੁਸਲਮਾਨ ਜੋ ਪਹਿਰੇ ਪਰ ਪਾਸ ਖੜੇ ਪੱਖੇ ਦੀ ਸੇਵਾ ਕਰ ਰਹੇ ਥੇ ਹੋਰ ਮੁਸਲਮਾਨਾਂ ਦੇ ਸਿਖਾਏ ਹੋਏ ਗੁਰੂ ਜੀ ਨੂੰ ਨਿੰਦ੍ਰਾ ਦੇ ਸੁਖ ਵਿੱਚ ਮੌਕਾ ਪਾ ਕੇ ਕਟਾਰ ਜੋ ਮਹਾਂ ਤੀਛਨ ਪਲੰਘ ਉੱਤੇ ਪਿਆ ਸੀ, ਉਠਾ ਕਰ ਗੁਰੂ ਜੀ ਦੇ ਉਦਰ ਵਿੱਚ ਧਸਾ ਦਿੱਤਾ, ਭਾਵੇਂ ਗੁਰੂ ਜੀ ਨੇ ਸ਼ੀਘਰ ਉੱਠ ਕੇ ਸ਼ਮਸ਼ੇਰ ਨਾਲ ਗੁਲ ਖਾਂ ਦੇ ਦੋ ਟੁਕੜੇ ਕਰ ਦਿਤੇ, ਪਰ ਜਖ਼ਮ ਸਖਤ ਹੋ ਗਿਆ, ਓਸਦਾ ਭਾਈ ਅਤਾਉੱਲਾ ਖਾਂ ਭੈ ਭੀਤ ਹੋ ਕੇ

ਭਾਗਦਾ ਹੋਯਾ, ਘੋੜੇ ਦੀ ਪਿਛਾੜੀ ਨਾਲ ਅੜਕੇ ਡਿਗ ਪਿਆ, ਸਿੰਘ ਜਦ ਓਸ ਨੂੰ ਵੱਢ ਕੇ ਗੁਰੂ ਨੂੰ ਲਹੂ ਲੁਹਾਨ ਦੇਖਕੇ ਪਛਤਾਏ ਓੜਕ ਤੰਬੂ ਵਿੱਚ ਆਏ, ਜਖਮ ਧੋਏ ਸਿਲਾਏ, ਮਲੱਮ ਪੱਟੀ ਕੀਤੀ, ਬੀਸ ਕੁ ਦਿਨ ਵਿੱਚ ਜਖ਼ਮ ਭਰ ਆਯਾ, ਇਸ਼ਨਾਨ ਦਾਨ ਕੀਤੇ ਖ਼ੁਸੀ ਮਨਾਈ, ਜਦ ਏਹ ਖਬਰ ਬਾਦਸ਼ਾਹ ਨੂੰ ਪੁੱਜੀ ਤਾਂ ਓਨ੍ਹਾਂ ਸ਼ਾਹੀ ਜਿਰਾਹ ਤੇ ਦੋ ਉਮਰਾਵ ਬਹੁਤ ਸਾਰੀ ਮਾਇਆ ਦੇਕੇ ਖ਼ਬਰ ਲੈਣ ਵਾਸਤੇ ਭੇਜੇ, ਅੱਗੇ ਗੁਰੂ ਸਾਹਿਬ ਦੀਵਾਨ ਵਿੱਚ ਪਲੰਘ ਉੱਤੇ ਬੈਠੇ ਸਨ, ਓਨ੍ਹਾਂ ਨੇਂ ਆਕੇ ਮਾਇਆ ਚੜ੍ਹਈ, ਬਾਦਸ਼ਾਹ ਵੱਲੋਂ ਸਲਾਮ ਕੀਤਾ, ਗੁਰੂ ਸਾਹਿਬ ਜੀ ਦੇ ਪਾਸ ਭਾਵੇਂ ਸ਼ਸਤ੍ਰ ਤਾਂ ਹੋਰ ਭੀ ਬਡੇ ੨ ਭਾਰੇ ਪਏ ਥੇ, ਪਰ ਦੋ ਕਮਾਨਾਂ ਨੌਂ ਨੌਂ ਟਾਂਕ ਦੀਆਂ ਜੋ ਓਨ੍ਹਾਂ ਨੇਂ ਦੇਖੀਆਂ ਤਾਂ ਸਹਿਮ ਭਾਵ ਇਕ ਸ਼ਾਹੀ ਉਮਰਾਵ ਮੁਸਕੜਾ ਕਰ ਬੋਲਿਆ, ਮਹਾਰਾਜ ਏਹ ਮਹਾਂ ਕਠਨ ਕੁਵੰਡ ਕੇਵਲ ਨਜ਼ਾਰੇ ਵਾਸਤੇ ਹੀ ਬਣਦੇ ਹਨ, ਕਿ ਕੋਈ ਚੜ੍ਹਾ ਚਲਾ ਭੀ ਸਕਦਾ ਹੈ, ਏਹੁ ਸੁਣਕੇ ਗੁਰੂ ਸਾਹਿਬ ਜੀ ਜਦ ਧਨਖ ਉਠਾ ਕੇ ਚਲੌਂਣ ਲੱਗੇ ਤਾਂ ਸਿੱਖਾਂ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਅਜੇ ਜਖਮ ਅੱਲੇ ਹਨ, ਏਹ ਮਹਾਂ ਕਠਨ ਕਠੋਰ ਧਨਖ ਨਾਂ ਖੈਂਚੋ ਉਮਰਾਵ ਭੀ ਰੋਕ ਰਹੈ, ਪਰ ਗੁਰੂ ਜੀ ਨੇ ਗੋਡਿਆਂ ਦੇ ਭਾਰ ਹੋ ਕੇ ਝੱਟ ਪੱਟ ਨੌਂ ਟਾਂਕ ਦੀ *ਕਮਾਨ ਚੜ੍ਹਾ ਦਿਤੀ ਜਿਸਨੂੰ ਦੇਖਕੇ ਸਭ ਸਭਾਸਦ ਹੈਰਾਨ ਰਹਿ ਗਏ ਪਰ ਜਖ਼ਮ ਫੇਰ ਖੁਲ ਗਿਆ! ਸ਼ਾਹੀ ਅਮੀਰਾਂ ਨੇ ਬੇਮੌਕੇ ਬਾਤ ਚਲਾਉਣੇਂ ਪਰ ਆਪਣੀ ਮੂਰਖਤਾ ਸਮਝ ਕਰ ਆਪਣੇ ਮੂੰਹ ਉੱਤੇ ਆਪੇ ਤਮਾਚੇ ਮਾਰੇ ਅਤੇ ਪਛਤਾ ਕਰ ਮਾਫ਼ੀ ਮੰਗੀ, ਪਰ ਫੇਰ ਕਿਆ ਹੁੰਦਾ ਸੀ! ਗੁਰੂ ਜੀ ਨੇ ਪੱਟੀ ਬੰਧਾਕਰ ਓਨ੍ਹਾਂ ਨੂੰ ਤਾਂ ਸਿਰੋ ਪਾਉ ਦੇ ਕਰ ਬਿਦਾ ਕੀਤਾ, ਅਤੇ ਆਪ ਥੋੜੇ ਦਿਨ ਹੀ ਚੋਲਾ ਰਹਿਨ ਵਾਲਾ ਜਾਣਕੇ ਕੋਈ ਅਲਾਜ ਨਾ ਕੀਤਾ ਕਰਾਯਾ, ਬਲਕੇ ਵਡੀ ਸਾਵਧਾਨੀ ਨਾਲ ਸੋਲਾਂ ਸਤਾਰਾਂ ਦਿਨ ਕਮਰਕਸਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੁਣਦੇ ਰਹੇ। ਏਸੇ ਸਮੇਂ ਭਾਈ ਸੱਦਾ ਸਿੰਘ ਜੀ ਪੰਜਾਬ ਵੱਲੋਂ ਜਾ ਪੁੱਜੇ ਜਿਸ ਨੂੰ ਗੁਰੂ ਸਾਹਿਬ ਜੀ ਨੇ ਬੰਦੇ ਦੇ ਸਾਥ ਇਸ ਵਾਸਤੇ ਭੇਜਿਆ ਸੀ ਕਿ ਜੋ ਜੋ ਕੰਮ ਬੰਦਾ ਬਹਾਦਰ ਕਰੇ ਤੂੰ ਮੁੜਕੇ ਸਾਨੂੰ ਖਬਰ ਦੇਵੀਂ ਸੋ ਗੁਰੂ ਸਾਹਿਬ ਪਾਸ ਆ ਪਹੁੰਚਿਆਂ ਬੜੀ ਖੁਸ਼ੀ ਨਾਲ ਫਤੇ ਗਜਾ ਬੰਦੇ ਦਾ ਨੰਦੇੜ ਤੋਂ ਚਲਨੇ ਸੇ ਲੈਕਰ

* ਨੌਮਨ ਬੋਝ ਨਾਲ ਝੁਕਣ ਵਾਲੀ ਕਮਾਣ ਦਾ ਨਾਉਂ ਹੈ॥

ਸ੍ਰਹੰਦ ਮਾਰਨ ਤਕ ਦਾ ਹਵਾਲ ਬੜੇ ਪ੍ਰੇਮ ਸਹਿਤ ਧੀਰੇ ੨ ਸੁਣਾਯਾ ਜੋ ਬੰਦੇ ਦੇ ਹਾਲ ਵਿੱਚ ਲਿਖਯਾ ਗਿਆ ਹੈ, ਜਿਸ ਨੂੰ ਸੁਣਕੇ ਸਾਰੇ ਸਿੱਖ ਬਾਗ ਬਾਗ ਹੋ ਗਏ ਗੱਜ ਗੱਜਕੇ ਜੈਕਾਰੇ ਗਜਾਏ, ਸ਼ਬਕ ਕੀਤੀ ਰੌਸ਼ਨੀ ਕਰਾਈ ਬੜਾ ਭਾਰੀ ਜੱਗ ਕਰਕੇ ਗਰੀਬ ਗੁਰਬੇ ਨੂੰ ਤ੍ਰਿਪਤ ਕੀਤਾ ਓਪ੍ਰੰਤ ਭਾਈ ਧਰਮ ਸਿੰਘ ਜੀ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਤੁਸੀ ਸੱਚਖੰਡ ਪਧਾਰਯਾ ਚੌਹੁੰਦੇ ਹੋ ਸਾਡੇ ਪ੍ਰਮਾਰਥ ਬਿਹਾਰ ਸੁਧਾਰ ਵਾਸਤੇ ਕੋਈ ਉਪਦੇਸ਼ ਕਰ ਜਾਓ, ਏਹ ਸੁਣ ਗੁਰੂ ਜੀ ਬੋਲੇ ਪਯਾਰੇ ਖ਼ਾਲਸਾ ਜੀ ! ਅਬਲ ਤਾਂ ਤੁਸਾਂ ਮਾਨੁਖ ਜਨਮ ਦੁਰਲਭ ਸਮਝ ਕੇ ਅੰਮ੍ਰਿਤ ਵੇਲੇ ਉੱਠਕੇ ਸੌਚ ਇਸ਼ਨਾਨ ਕਰ ਅਕਾਲ ਪੁਰਖ ਦੇ ਧਿਆਨ ਵਿੱਚ ਇੱਕ ਮਨ ਹੋਕੇ ਜੁੜਨਾਂ, ਓਸਦੇ ਗੁਣਾਂ ਤੇ ਪਰੋਪਕਾਰਾਂ ਦਾ ਚਿੰਤਨ ਕਰਨਾਂ (ਯਥਾ, ਅੰਮ੍ਰਿਤ ਵੇਲਾ ਸੱਚ ਨਾਉਂ ਵਡਿਆਈ ਵੀਚਾਰ) ਫੇਰ ਦਿਨ ਚੜ੍ਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਦੀਦਾਰ ਕਰ ਧਰਮ ਦੀ ਕ੍ਰਿਤ ਕਰਨੀ, ਓਸ ਵਿਚੋਂ ਸੰਬੰਧੀਆਂ ਨਾਲ ਵੰਡ ਛਕਣਾਂ ਯਥਾ (ਘਾਲ ਖਾਇ ਕਿਛੁ ਹਥਹੁ ਦੇਇ, ਨਾਨਕ ਰਾਹੁ ਪਛਾਣੈ ਸੋਇ) ਸਭ ਕੰਮ ਅਰਦਾਸ ਸੋਧਕੇ ਕਰਨਾ, ਸਗਨ ਲਗਨ ਨਹੀਂ ਮੰਨਣਾਂ, ਬਚਨ ਹੈ (ਸਗਨ ਅਪਸਗਨ ਤਿਸਕਉ ਲਗੈ ਜਿਸ ਚੀਤ ਨ ਆਵੈ) ਅਪਣੀ ਖੱਟੀ ਕਮਾਈ ਵਿੱਚੋਂ ਦਸਵਾਂ ਹਿੱਸਾ ਧਰਮ ਕਾਰਜ ਪਰ ਲਾਉਣਾਂ (ਏਕ ਭੀ ਨਾ ਦੇਇ ਦਸ ਭੀ ਹਿਰ ਲੇਇ। ਤਉ ਮੂੜਾ ਕਹੁ ਕਾਹ ਕਰੇ) ਪਰ ਧਨ ਪਰ ਤਨ ਪਰ ਮਾਇਲ ਨਹੀਂ ਹੋਣਾਂ ਸਵਾਇ ਆਪਣੀ ਅਰਧੰਗੀ ਦੇ ਤੇ ਹੋਰ ਨੂੰ *ਮਾਤਾ ਭੈਣ ਬੇਟੀ ਸਮਝਣਾਂ, ਅਪਣੇਂ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਤੋਂ ਬਿਨਾਂ ਹੋਰ ਕਿਸੇ ਮੱਤ ਮਤਾਂਤ੍ਰ ਦੇ ਕਥਨ ਪਰ ਭਰੋਸਾ ਨਹੀਂ ਕਰਨਾ ਅਪਨੇਂ ਮਾਤਾ ਪਿਤਾ ਵਗੈਰੇ ਬ੍ਰਿਧਾਂ ਦੀ ਸੇਵਾ ਤਨ ਮਨ ਧਨ ਕਰਕੇ ਹਮੇਸ਼ ਕਰਦੇ ਹੋਏ ਓਨ੍ਹਾਂ ਦੀ ਆਗਿਆ ਪਾਲਣ ਕਰਨੀਂ। ਅਪਣੀਂ ਕੌਮ ਤੇ ਕੁਲ ਬੰਧੂਆਂ ਦੇ ਮਾਨ ਹਰ ਪ੍ਰਕਾਰ ਆਦਰ ਸਹਿਤ ਰਖਣੇਂ ਤੋਂ ਇਸਤ੍ਰੀ ਦੁਰਾਚਾਰਨੀਂ ਨਹੀਂ ਹੁੰਦੀ ਮਨੁਖ ਜਨਮ ਦਾ ਸੁਖਕਾਰ ਕੁਲ ਦਾ ਬਿਰਧ ਇੱਕ ਇਸਤ੍ਰੀ ਹੈ, ਏਸ ਦੀ ਕਦੇ ਨਿਰਾਦਰੀ ਨਾ ਕਰਨੀਂ, ਜਿਸਤੋਂ ਸਾਰੇ ਸੁਖ ਬਣੇਂ ਰਹਿੰਦੇ ਹਨ, ਪਰਾਏ ਦੋਖ ਦੇਖਕੇ ਪੜਦਾ ਢੱਕ ਦੇਣਾਂ, ਉਘਾੜਨਾਂ ਨਹੀਂ, ਮਨ

* ਯਥਾ–ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢਈਓ। ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨਹ ਜਈਓ। ਇਤਆਦਿ॥

ਨੀਵਾਂ ਮੱਤ ਉੱਚੀ ਬਰਤਨੀ ਉੱਤਮ ਗੁਣ ਨੂੰ ਧਨ ਨੂੰ ਮੁਰਾਤਬੇ ਨੂੰ ਬਲ ਨੂੰ ਪਾਇਕੇ ਹੰਕਾਰ ਨਾ ਕਰਨਾ, ਅਪਣੇਂ ਪਰਾਏ ਨਾਲ ਹਿਲ ਮਿਲਕੇ ਰਹਿਣਾਂ, ਗੁਰਧਾਮਾਂ ਦੀ ਜਾਤ੍ਰਾ ਸੇਵਾ ਕਰਨੀ ਮਹਿਮਾ ਵਧਾਉਣੀਂ, ਸੇਵਕਾਂ ਦੀ ਪਾਲਣਾਂ ਕਰਨੀ, ਸ਼ੱਤ੍ਰ ਦੀ ਸੁਗੰਧ ਪਰ ਇਤਬਾਰ ਭਰੋਸਾ ਨਾ ਕਰਨਾਂ ਰਾਜਦ੍ਰੋਹੀ ਕਦੇ ਨਾਂ ਹੋਣਾਂ, ਰਾਜ ਭਗਤੀ ਦੀ ਓਟ ਲੈ ਕੇ ਜਾਲਮਾਂ ਨੂੰ ਓਹਨਾਂ ਦੇ ਜੁਲਮਾਂ ਦਾ ਫਲ ਭੁਗਾਉਣਾਂ ਗੁਰਬਾਣੀ ਦੇ ਅਰਥ ਸਿਖਣੇਂ, ਅਰਥਾਂ ਬਿਨਾਂ ਪਾਠ ਸ਼ੁੱਧ ਨਹੀਂ ਹੁੰਦਾ, ਸ਼ੁੱਧ ਪਾਠ ਬਿਨਾਂ ਫਲ ਪੂਰਾ ਨਹੀਂ ਹੁੰਦਾ, ਜਾਤ ਪਾਤ ਛੂਆ ਛਾਤ ਓਤਨੀ ਬਰਤਨੀ ਜਿਤਨੇ ਨਾਲ ਕੌਮੀ ਪੁਰਸ਼ਾਂ ਨਾਲ ਵਿਰੋਧ ਨਾ ਵਧੇ ਤੇ ਨਾ ਹੀਂ ਵਿਹਾਰ ਵਿਗੜੇ, ਅਪਣੇ ਮਜਹਬ ਧਰਮ ਰਹਿਤ ਵਿੱਚ ਪੱਕੇ ਰਹਿਣਾ। ਜੰਤ੍ਰ, ਮੰਤ੍ਰ, ਜਾਦੂ, ਟੂਣਾ, ਮੜ੍ਹੀ, ਮਸਾਣੀ, ਮੰਦ੍ਰ, ਮੂਰਤੀ, ਭੂਤ, ਪ੍ਰੇਤਤ, ਪੀਰਾਂ, ਫ਼ਕੀਰਾਂ ਦੀ ਮੰਨਤਾ ਨਹੀਂ ਕਰਨੀ ਅਕਾਲ ਪੁਰਖ ਸਤਿਗੁਰੂ ਪਰ ਭਰੋਸਾ ਰੱਖਣਾ, ਰਾਜਨੀਤ ਦੇ ਧਰਮ ਨੂੰ ਅੱਗੇ ਰੱਖਕੇ ਸ਼ਾਮ ਦਾਂਮ ਭੇਦ ਦੰਡ ਤੋਂ ਕੰਮ ਲੈਦੇ ਵਿੱਚ ਦੇਰ ਨਹੀਂ ਕਰਣੀ, ਸ਼ਸਤ੍ਰ ਸਾਸਤ੍ਰ ਦਾ ਸਦਾ ਅਭਯਾਸ ਰੱਖਣਾਂ, ਰਾਜ ਕਾਜ ਦੇ ਵਿਹਾਰਾਂ ਵਿੱਚ ਪਰ ਮਜਬ ਦੇ ਪੁਰਖਾਂ ਨੂੰ ਕਦੇ ਵਡਾ ਅਧਿਕਾਰ ਨਹੀਂ ਦੇਣਾਂ, ਚਾਹੇ ਓਹ ਗਰੀਬ ਹੋਵੇ ਚਾਹੇ ਸ੍ਰਦਾਰ ਇਨਸਾਫ਼ ਅਪਣੀ ਬੁੱਧੀ ਅਨੁਸਾਰ ਵਿਚਾਰ ਕੇ ਕਰਨਾਂ ਫ਼ਰਮਾਇਸ਼ ਰਿਸ਼ਵਤ ਪਰ ਅਮਲ ਨਹੀਂ ਕਰਨਾ, ਜ਼ਰਾਇਤ ਦਾ ਫ਼ੈਸਲਾ ਜਿਮੀਦਾਰ ਤੋਂ, ਕਰਜੇ ਦਾ ਨਿਆਉਂ ਵਪਾਰੀ ਤੋਂ ਕਰੌਣਾ, ਜਿਸ ਆਦਮੀ ਨੇ ਜੇਹੜਾ ਕੰਮ ਕਦੇ ਕੀਤਾ ਨਾ ਹੋਵੇ ਯਾ ਓਸਦੇ ਕਰਨ ਦੀ ਵਿਦੱਯਾ ਨਾ ਹੋਵੇ, ਓਹ ਕੰਮ ਓਸਨੂੰ ਨਾ ਸੌਂਪਣਾ, ਜੰਗ ਵਿੱਚ ਧੀਰਜ ਤੇ ਢਾਈ ਫੱਟ ਲੜਾਈ ਤੋਂ ਕੰਮ ਲੈਣਾ, ਨਾਮਵਰੇ ਕੁਲੀਨ ਪੁਰਸ਼ ਨੂੰ ਅਪਣਾਂ ਜਰਨੈਲ ਕਰਨਾਂ, (ਮੁੱਠ) ਭੇੜ ਹੋ ਜਾਵੇ ਤਾਂ ਪਿਛੈ ਨਾ ਹਟਣਾਂ, ਅਪਣਾ ਵਾਰ ਪਹਿਲਾਂ ਕਰਨਾ ਹਰੇਕ ਭਾਂਤ ਦਾ ਅਧਿਕਾਰ ਗੁਣ ਕਰਮ ਅਨੁਸਾਰ ਵਿਚਾਰ ਕੇ ਦੇਣਾਂ, ਪਰਜਾ ਨਾਲ ਪੁਤ੍ਰਾਂ ਵਾਂਗੂੰ ਪਿਆਰ ਨਾਲ ਵਰਤਣਾ, ਅਦਾਲਤੀ ਹੋਕੇ ਰੰਕ ਰਾਵ ਆਪਣੇ ਪਰਾਏ ਦਾ ਲਿਹਾਜ਼ ਨਹੀਂ ਕਰਨਾਂ, ਕੰਮ ਕਰਨੇ ਜੋਗ ਕੋ ਔਖੇ ਸੌਖੇ ਹੋ ਕੇ ਝੱਟ ਪੱਟ ਕਰ ਲੈਣਾ, ਫੇਰ ਪਰ ਨਾ ਰਖਣਾਂ, ਯਥਾ-(ਕਾਲ ਕਰੰਤਾ ਅਬਹਿ ਕਰ ਅਬ ਕਰਤਾ ਸੁਇ ਤਾਲ। ਪਾਛੈ ਕਛੂ ਨ ਹੋਇਗੋ ਜਉ ਸਿਰ ਪਰ ਆਵੈ ਕਾਲ) ਐਸੇ ਐਸੇ ਅਨੰਤ ਪ੍ਰਕਾਰ ਦੇ ਉਪਦੇਸ਼ ਧਰਮ ਦ੍ਰਿੜਾਕੇ ਅੰਤ ਨੂੰ ਏਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ

ਦੱਸਿਆ (ਗੁਰੂ ਸਤਿਗੁਰੂ ਕਾ ਜੋ ਸਿਖ ਅਖਾਏ ਸੋ ਭਲਕੇ ਉਠਿ ਹਰਿਨਾਮ ਧਿਆਵੈ। ਉਦਮ ਕਰੇ ਭਲਕੇ ਪ੍ਰਭਾਤੀ ਇਸ਼ਨਾਨ ਕਰੇ ਅੰਮ੍ਰਿਤਸਰ ਨਾਵੈ। ਉਪਦੇਸ਼ ਗੁਰੂ ਹਰਿ ਹਰਿ ਜਪ ਜਾਪੈ ਸਭ ਕਿਲ ਵਿਖ ਪਾਪ ਦੋਖ ਲਹਿ ਜਾਵੈ। ਫਿਰ ਚੜੈ ਦਿਵਸ ਗੁਰੁਬਾਣੀ ਗਾਵੈ ਬਹਿੰਦਿਆ ਉਠਦਿਆਂ ਹਰਿਨਾਮ ਧਿਆਵੈ। ਜੋ ਸਾਸ ਗਿਰਾਸ ਧਿਆਏ ਮੇਰਾ ਹਰਿ ਹਰਿ ਸੋ ਗੁਰਸਿੱਖ ਗੁਰੂ ਮਨ ਭਾਵੈ। ਜਿਸ ਨੋ ਦਇਆਲ ਹੋਵੈ ਮੇਰਾ ਸੁਆਮੀ ਤਿਸ ਗੁਰ ਸਿਖ ਗੁਰੂ ਉਪਦੇਸ਼ ਸੁਣਾਵੈ। ਜਨ ਨਾਨਕ ਧੂੜ ਮੰਗੈ ਤਿਸ ਗੁਰ ਸਿਖਕੀ ਜੋ ਆਪ ਜਪੈ ਅਵਰਹ ਨਾਮ ਜਪਾਵੈ ॥) ਇਤਿਯਾਦਿਕ ਗੁਰ ਬਾਣੀ ਅਨੁਸਾਰ ਵਿਹਾਰਕ ਪਰਮਾਰਥਕ ਉਪਦੇਸ਼ ਦ੍ਰਿੜਾ ਕਰ ਸ੍ਰੀ ਦਸਮੇਸ ਜੀ ਨੇ ਆਗਿਆ ਕੀਤੀ ਕਿ ਪਯਾਰੇ ਖ਼ਾਲਸਾ ਹੁਣ ਸਮਾਂ ਬਹੁਤ ਥੋੜਾ ਹੈ ! ਏਹ ਬਚਨ ਸੁਣ ਕੇ ਹੋਰ ਸਿੰਘ ਤਾਂ ਬੇਹਬਲ ਹੋ ਕੇ ਕਰਣਾਂ ਰਸ ਦੀਆਂ ਸੂਰਤਾਂ ਬਣ ਗਏ, ਪ੍ਰੰਤੂ ਭਾਈ ਧਰਮ ਸਿੰਘ ਜੀ ਨੇ ਏਹ ਬੇਨਤੀ ਕੀਤੀ, ਸੱਚੇ ਸਤਿਗੁਰੋ ਅਜੇ ਤਾਂ ਪੰਥ ਹਜੂਰ ਦੀ ਗੋਦੀ ਵਿੱਚ ਹੀ ਖੇਲ ਰਿਹਾ ਹੈ ਏਸਦਾ ਰਾਖਾ ਪਾਲਕ ਮਾਲਕ ਆਪਨੇ ਕੋਈ ਨਹੀਂ ਥਾਪਿਆ, ਜਿਕੂੰ ਜਰਨੈਲ ਬਿਨਾ ਫੌਜ ਨਹੀਂ ਕੰਮ ਦਿੰਦੀ ਬੰਧਨ ਬਿਨਾਂ ਬੁਹਾਰੀ ਨਹੀਂ ਰਹਿੰਦੀ ਤੀਲ ਤੀਲ ਹੋ ਕੇ ਖੇਰੂ ਖੇਰੂ ਹੋ ਜਾਂਦੀ ਹੈ, ਕੋਈ ਇੱਕ ਬੰਨਣ ਰੱਖਕੇ ਥਪਣਾਂ ਜਰੂਰ ਚਾਹੀਏ, ਨਹੀਂ ਤਾਂ ਪਿਛੋਂ ਸਭ ਸੰਗਤ, ਬਾਦ ਬਿਵਾਦ ਕਰਕੇ ਅੱਡੋ ਫਾਟ ਹੋ ਜਾਏਗੀ, ਏਸੇ ਵਾਸਤੇ ਪਿਛਲੇ ਸਤਿਗੁਰੂ ਆਪਣੀ ਜਗਾ ਜਿਸ ਇਕ ਨੂੰ ਲਾਇਕ ਵੇਖਦੇ ਰਹੇ, ਓਸੇ ਨੂੰ ਰਿੱਧੀ ਸਿੱਧੀ, ਸ਼ਕਤੀ ਅਪਣੇਂ ਵੱਲੋਂ ਦੇਕਰ ਪੰਥ ਦਾ ਨਿਗਰਾਨ ਕਾਇਮ ਕਰਦੇ ਰਹੇ ਹਨ, ਹੁਣ ਭੀ ਹੋਣਾ ਚਾਹੀਦਾ ਹੈ, ਸਕਾਮੀਂ ਸਿੰਘਾਂ ਨੂੰ ਜਗਤ ਦਾ ਰਾਜ ਭੋਗਾਉਣ ਦਾ ਜੋ ਆਪਨੇ ਬਚਨ ਕੀਤਾ ਸੀ ਓਹ ਭੀ ਪੂਰਾ ਨਹੀਂ ਹੋਯਾ, ਉਕਤ ਬੇਨਤੀ ਸੁਣ ਕੇ ਬਚਨ ਕੀਤਾ (ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ। ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨ।) ਪਿਆਰੇ ਪੰਥ ਅਕਾਲ ਪੁਰਖ ਨੇ ਜੋ ਜੋ ਕੰਮ ਕਰਨ ਲਈ ਸਾਨੂੰ ਭੇਜਿਆ ਸੋ ਅਸੀਂ ਕਰ ਦਿਖਾਯਾ, ਬਾਕੀ ਪੰਥ ਆਪ ਹੀ ਕਰ ਲਵੇਗਾ, ਪੰਥ ਅਕਾਲ ਪੁਰਖ ਦੀ ਗੋਦ ਵਿੱਚ ਖੇਲੇਗਾ, ਪਰ ਸੰਭਾਲਣਾਂ ਬਡੀ ਹਿੰਮਤ ਦਾ ਕੰਮ ਹੈ, ਸਾਹਿਬਜਾਦਿਆਂ ਦੇ ਵੈਰ ਬੰਦਾ ਲੈ ਰਿਹਾ ਹੈ, ਹੋਰ ਜੋ ਤੁਸੀਂ ਪੰਥ ਦਾ ਮਾਲਕ ਚਾਹਿਆ ਹੈ, ਸੋ ਪਹਿਲੇ ਹੀ ਪੰਜਵੇਂ ਸਤਿਗੁਰੂ ਇੱਕ ਐਸਾ ਅਜਰ ਅਮਰ ਨਿਰਬਿਕਾਰ

ਨਿਰਾਲੰਬ ਨਿਰਦੋਖ ਸੱਚਾ ਸਤਿਗੁਰੂ ਅੱਗੇ ਦੇ ਵਾਸਤੇ ਕਾਇਮ ਕਰ ਗਏ ਹਨ, ਜੋ ਕਦੇ ਕਾਯਾਂ ਨਾਂ ਬਦਲੇ ਸਦਾ ਇੱਕ ਰਸ ਸੁਜਸਦਾਇਕ ਸੱਚਾ ਉਪਦੇਸ਼ ਅਖੰਡ ਕਰਨੇ ਵਾਲਾ ਹੈ, ਅਸੀਂ ਓਸ ਸਤਿਗੁਰੂ ਦਾ ਲੜ ਸੰਗਤ ਨੂੰ ਫੜਾਯਾ ਚਾਹੁੰਦੇ ਹਾਂ, ਹਰ ਦੇਹਧਾਰੀ ਮਨੁੱਖ ਲੋਭੀ ਦਿਆਲੀ ਗੁਰੂ ਗ੍ਰੰਥ ਜੀ ਦੇ ਸਨਮੁਖ ਸਨਿੰਮਰ ਖੜੇ ਹੋ ਅਕਾਲ ਰੂਪ ਦਸੋਂ ਪਾਤਸ਼ਾਹੀਆਂ ਦੀ ਜੋਤ ਦਾ ਚਿੰਤਨ ਕਰ ਸ੍ਰੀ ਗੁਰੂ ਗ੍ਰੰਥ ਜੀ ਵਿੱਚ ਅਸਥਾਪਨ ਕਰ, ਪੰਜਾ ਪੈਸੇ ਇੱਕ ਸ੍ਰੀ ਫਲ ਭੇਟਾ ਧਰ ਪ੍ਰਕਰਮਾਂ ਕਰ ਧਰ ਪਰ ਸੀਸ ਧਰ ਅਗ੍ਰੂ ਭਾਰ ਨਮਸ਼ਕਾਰ ਕਰ ਫਤੇ ਗਜਾ ਦਿਤੀ, ਅਤੇ ਸਰਬ ਸੰਗਤ ਨੂੰ ਸੁਣਾ ਕੇ ਏਹੁ ਬਚਨ ਉਚਾਰਿਆ (ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ। ਸਭ ਸਿਖੱਨ ਕੋ ਹੁਕਮ ਹੈ ਗੁਰੂ ਮਨੀਆਹੁ ਗ੍ਰੰਥ। ਗੁਰੂ ਗ੍ਰੰਥ ਜੀ ਮਾਨੀਓਂ ਪ੍ਰਗਟ ਗੁਰਾਂ ਦੀ ਦੇਹ੍। ਜੋ ਮੋਕੋ ਮਿਲਯੋ ਚਹੈ ਖੋਜ ਸ਼ਬਦ ਮੈਂ ਲੇਹ ॥) ਉਪ੍ਰਾਂਤ ਅਰਦਾਸਾ ਕਰ ਕੜਾਹ ਪ੍ਰਸ਼ਾਦ ਦੇ ਗਫੇ ਸਿੱਖਾਂ ਅਸਿੱਖਾਂ ਗਰੀਬ ਗੁਰਬੇ ਨੂੰ ਬਰਤਾਕੇ ਤ੍ਰਿਪਤ ਕੀਤਾ, ਹੁਕਮਨ ਇੱਕ ਕਨਾਤ ਲੰਬੀ ਚੌੜੀ ਉੱਚੀ ਤਨਵਾ ਵਿਚਕਾਰ ਚੰਦਨ ਕਾਸ਼ਟ ਦੀ ਚਿਤਾ ਬਨਵਾ ਇਸ਼ਾਨਨ ਕਰ ਨਵੀਨ ਪੁਸ਼ਾਕ ਪਹਿਨ ਸਾਰੇ ਸ਼ਸਤ੍ਰਾਂ ਸਮੇਤ ਕਮਰ ਕਸਾ ਕਰ ਹੁਕਮ ਦਿੱਤਾ, ਸਭ ਸਿੰਘ ਕਨਾਤ ਵੰਨੀ ਪਿਠਾਂ ਕਰ ਸਿਰ ਝਕਾਕੇ ਖੜੇ ਰਹੋ, ਮੇਰੇ ਵਲ ਕੋਈ ਨਾਂ ਤਕੇ ਅੰਗੀਠਾ ਸਾਡਾ ਨਾਂ ਫੋਲਣਾ ਸਮਾਧ ਨਾਂ ਬਨੌਣੀ ਜੋ ਬਣਾਏਗਾ, ਓਸਦਾ ਬੰਸ ਨਾ ਰਹੇਗਾ, ਮਾਇਆ ਬਹੁਤ ਆਏਗੀ, ਲੰਗ੍ਰਾਂ ਵਿੱਚ ਖਰਚ ਕਰਨੀਂ, ਬਿਕਾਰੀ ਪੁਜਾਰੀ ਨਾ ਹੋਣਾਂ, ਜੋ ਹੋਏਗਾ ਸੋ ਕਲੇਸ਼ ਬਸ਼ੇਸ਼ ਪਾਏਗਾ, ਇਤਯਾਦਿਕ ਉਪਦੇਸ਼ ਸੁਣਕੇ ਸਿੱਖਾਂ ਨੇ ਘਿਗਯਾ ਕੇ ਅਰਜ਼ ਕੀਤੀ, ਫ਼ੇਰ ਦ੍ਰਸ਼ਨ ਕਿਥੇ ਹੋਵੇਗਾ, ਬਚਨ ਹੋਯਾ, ਮਾਘੀ ਨੂੰ ਮੁਕਤਸਰ ਦਿਵਾਲੀ ਨੂੰ ਸ੍ਰੀ ਅੰਮ੍ਰਿਤਸਰ ਹੋਲੇ ਨੂੰ ਆਨੰਦ ਪੁਰ, ਬਸਾਖੀ ਦਮਦਮੇਂ ਸਰਬ ਸਮੇਂ ਸਤਸੰਗਤ ਮੇਂ, ਪਿਆਰ ਅਧਕ ਵਧਾਏਗਾ ਧਰਮ ਵਿੱਚ ਪੱਕਾ ਹੋਵੇਗਾ, ਤਯੋਂ ਤਯੋਂ ਤੇਜ ਪ੍ਰਤਾਪ ਵਧੇਗਾ, ਪੁਨਾ ਭਾਈ ਮਨੀ ਸਿੰਘ ਜੀ ਨੇ ਸਨਿੰਮ੍ਰ ਸ਼ੋਕਾਤ੍ਰ ਹੋਕੇ ਅਰਜ਼ ਕੀਤੀ, ਹੋਰ ੨ ਉਪਦੇਸ਼ ਤਾਂ ਆਪ ਨੇ ਹਰ ਭਾਂਤ ਦੇ ਲਾਭਦਾਇਕ ਸਿੰਘਾਂ ਨੂੰ ਦ੍ਰਿੜਾਏ, ਪ੍ਰੰਤੂ ਜਨਮ ਤੋਂ ਲੈ ਕੇ ਮਰਣ ਦੇ ਵੇਲੇ ਤੱਕ ਕੀ ਕੁਛ ਕਰਨਾਂ ਜੋਗ ਹੈ, ਏਹ ਬੇਨਤੀ ਸੁਣ ਗੁਰੂ ਜੀ ਸਿੰਘਾਂ ਸਮੇਤ ਬਹੁਤ ਖੁਸ਼ ਹੋਏ, ਅਤੇ ਸ੍ਰੀ ਮੁੱਖ ਸੈਂ ਫ਼ਰਮਾਇਆ ਭਾਈ ਜੀ ਤੁਸਾਂ ਬਹੁਤ ਪਰੋਪਕਾਰ ਦਾ ਪ੍ਰਸ਼ਨ ਕੀਤਾ, ਹੁਣ ਉੱਤਰ ਸੁਣ-ਜਦ ਬਾਲਕ ਜਨਮੇਂ

ਗੁਰਮੰਤ੍ਰ ਕੀਤੀ ਹੋਈ ਗੁੜ੍ਹਤੀ ਦੇਣੀ, ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਓਸੇ ਦਿਨ ਧਰਾ ਦੇਣਾ, ਤੇਰ੍ਹਵੇਂ ਦਿਨ ਬਾਲਕ ਸਮੇਤ ਬੰਧੂ ਇਸ਼ਨਾਨ ਕਰ ਨਵੀਨ ਪੁਸ਼ਾਕਾ ਪਹਿਨ ਗ੍ਰੰਥ ਸਾਹਿਬ ਜੀ ਅਗੇ ਆ ਸੀਸ ਝੁਕਾਕੇ ਬੈਠ ਕਰ ਪਾਠ ਸੁਣੇ, ਬਾਲਕ ਦਾ ਨਾਮ ਗੁਰਬਾਣੀ ਵਿਚੋਂ ਰੱਖਣਾ, ਝੱਗਾ, ਮੁੰਨਣ, ਕਰਣ ਬੋਧ ਆਦਿਕ ਕੁਲਾਰੀਤ ਮੜ੍ਹੀ ਮਸਾਣਾਂ ਦਾ ਮੰਨਣਾਂ ਤਾਗਾ, ਤਵੀਤ ਕੋਈ ਰਸਮ ਨਹੀਂ ਕਰਨੀ, ਅਕਾਲ ਪੁਰਖ ਦੀ ਦਾਤ ਸਮਝਕੇ ਸੰਜਮ ਨਾਲ ਬਾਲਕ ਦੀ ਪਾਲਣਾਂ ਕਰਨੀ, ਸੱਤ ਬਰਸ ਦੇ ਨੂੰ ਗੁਰਮੁੱਖੀ ਅੱਖਰ ਸਿਖਾਕੇ ਗੁਰਬਾਣੀ ਦਾ ਪਾਠੀ ਕਰ ਦੇਣਾਂ ਫੇਰ ਹੋਰ ਕੁਝ ਸਿੱਖੇ, ਬਾਰਾਂ ਬਰਸ ਤੋਂ ਉੱਪ੍ਰੰਤ ਬੀਸ ਬ੍ਰਸ ਤੱਕ ਮੁੰਡੇ ਨੂੰ ਅੰਮ੍ਰਿਤ ਛਕਾਕੇ ਸ੍ਰੀ ਤੀਸਰੇ ਚੌਥੇ ਗੁਰੂ ਜੀ ਦੇ ਰਚੇ ਹੋਏ ਆਨੰਦ ਬਿਵਾਹ ਦੀ ਰੀਤ ਅਨੁਸਾਰ ਬਿਵਾਹ ਦੇਣਾਂ, ਹਰੇਕ ਉਤਸ਼ਵ ਯਾ ਸ਼ੋਕ ਮੇਂ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦਾ ਪਾਠ ਕਰਦੇ ਕਰੌਂਦੇ ਰਹਿਣਾਂ, ਜੋ ਪ੍ਰਾਣੀ ਚਲਾ ਜਾਵੇ, ਦਾਹ ਕਰ ਓਸਦੇ ਨਮਿੱਤ ਸੋਗ ਦੂਰ ਕਰਨ ਲਈ ਪ੍ਰਸ਼ਾਦ ਕਰਾਕੇ ਓਸੇ ਘੜੀ ਵਰਤਾ ਦੇਣਾਂ, ਤੀਜੇ ਦਿਨ ਜਮੀਨ ਵਿੱਚ ਸਾਰੀ ਖ਼ਾਕ ਹੱਡੀਆਂ ਸਮੇਤ ਓਸੇ ਥਾਂ ਦਬਾ ਦੇਣੀਂ (ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ) ਦਸਮੇ ਦਿਨ ਓਸਦੇ ਹੇਤ ਪਾਠ ਕਰਾਕੇ ਸਭ ਸ਼ੋਕ ਬਿਦਾ ਕਰਕੇ ਫੇਰ ਸ਼ਰਾਧ ਖਿਆਹੁ ਚੁਬ੍ਰਸੀ ਆਦਿਕ ਓਸਦੇ ਨਮਿੱਤ ਕਦੇ ਕੁਛ ਨਹੀਂ ਕਰਨਾ, ਕੁਲ ਬ੍ਰਿਧ ਜਿਉਂਦੇ ਹੋਏ ਪਿਤ੍ਰਾਂ ਦੀ ਸੇਵਾ ਕਰਨੀ ਸੁਫ਼ਲੀ ਹੈ ਯਥ (ਜੀਵਤ ਪਿਤਰ ਨ ਮਾਨੈ ਕੋਊ ਮੂਏ ਸਰਾਧ ਕਰਾਹੀ। ਪਿਤਰ ਭੀ ਬਪਰੇ ਕਹੁ ਕਰ ਪਾਵੈ ਕਊਆ ਕੂਕਰ ਖਾਹੀ) ਇਤਯਾਦਿਕ ਬਚਨ ਕਹਿੰਦੇ ਹੋਏ ਕਨਾਤ ਦੇ ਅੰਦ੍ਰ ਪਰਵੇਸ਼ ਕਰ ਗਏ, ਚਿਖਾ ਜਲ ਉੱਠੀ ਤਾਂ ਸਿੱਖਾਂ ਨੇ ਸਿਰ ਚੁਕਕੇ ਦੇਖਿਆ, ਗੁਰੂ ਸਾਹਿਬ ਜੀ ਗ਼ਾਇਬ ਪਾਏ ! ਥੋੜੇ ਕੁ ਚਿਰ ਪਿਛੋਂ ਇੱਕ ਸੰਤ ਨੇ ਆਕਰ ਸਿੱਖਾਂ ਨੂੰ ਆਖਿਆ, ਤੁਸੀਂ ਬਿਆ ਕੁਲ ਕਿਉਂ ਹੋਏ ! ਗੁਰੂ ਸਾਹਿਬ ਜੀ ਦਾ ਤਾਂ ਦ੍ਰਸ਼ਨ ਜੰਗਲ ਵਿੱਚ ਸ਼ਕਾਰ ਖੇਲਦੇ ਹੋਏ ਮੈਨੂੰ ਹੁਣ ਹੋਯਾ ਹੈ ! ਨੀਲਾ ਘੋੜਾ ਬਗੁਲਾ ਕੁੱਤਾ, ਪੰਜ ਸਿੰਘ ਅਸਵਾਰ ਸਾਥ ਸਨ ਏਹ ਸੁਣਕੇ ਦੇਖਯਾ ਤਾਂ ਘੋੜਾ ਤੇ ਕੁਤਾ ਦੋਵੇਂ ਨਹੀਂ, ਫੇਰ ਅਵਾਜ ਆਈ, ਰੋਣਾਂ ਨਹੀਂ, ਜੋ ਰੋਏਗਾ ਧਰਮ ਖੋਏਗਾ ਏਹ ਸਭ ਅਕਾਲ ਦੀ ਲੀਲ੍ਹਾ ਹੈ, (ਨਹਿ ਕਿਛ ਜਨਮੈ ਨਹਿ ਕਿਛੁ ਮਰੈ। ਅਪਣੇ ਚਲਤ ਆਪ ਹੀ ਕਰੈ। ਆਵਨ ਜਾਵਨ ਦ੍ਰਿਸਟ ਅਨਦ੍ਰਿਸਟ।

ਆਗਿਆ ਕਾਰੀ ਧਾਰੀ ਸਭ ਸ੍ਰਿਸਟ। ਹੋਰ। (ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ। ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਮੀਤ) ਤੀਸਰੇ ਦਿਨ ਚਿਤਾ ਠੰਡੀ ਹੋਈ ਸਿੱਖਾਂ ਨੇ ਫੋਲੀ ਤਾਂ ਇੱਕ ਕ੍ਰਿਪਾਨ ਨਿਕਲੀ ਹੋਰ ਸਾਰੇ ਕਮਰਕਸੇ ਦੇ ਹਥਯਾਰਾਂ ਵਿੱਚੋਂ ਕੋਈ ਸ਼ਸਤ੍ਰ ਨਹੀਂ ਨਿਕਲਿਆ ਤੇ ਨਾਂ ਕੋਈ ਅਸਤੀ ਨਿਕਲੀ ਏਸ ਭਾਂਤ ਕੱਤਕ ਸੁਦੀ ਪੰਚਮੀ ਸ਼: ੧੭੬੫ ਬਿ: ਕੋ ੪੧ ਬਰਸ ੯ ਮਹੀਨੇ ੧੮ ਦਿਨ ਦੀ ਅਵਸਥਾ ਭੋਗਕੇ ਜਿਉ ਜਲ ਮੈ ਜਲ: ਤਯੋਂ ਜੋਤ ਮੈਂ ਜੋਤਿ ਸ੍ਰੀ ਗੁਰੂ ਦਸਮੇਸ਼ ਜੀ ਸਮਾਏ! ਅਸਥਾਨ ਦਾ ਨਾਮ ਅਬਚਲ ਨਗਰ ਮਸ਼ਹੂਰ ਹੈ ਸਿਖ ਸ਼ਸਤ੍ਰਾਂ ਦਾ ਜਾਂ ਗੁਰਬਾਣੀ ਦੇ ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦ੍ਰਸ਼ਨ ਕਰ ਮਨੋ ਕਾਮਨਾਂ ਪਾਉਂਦੇ ਹਨ॥

ਉਕਤ ਕਥਾ ਪਿਛੋਂ ਸ੍ਰੀ ਗੁਰੂ ਸਾਹਿਬ ਜੀਦੇ ਨਮਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਤੇ ਜੱਗਯ ਕਰਕੇ ਅਨੇਕ ਸਿੰਘ ਤਾਂ ਉਦਾਸ ਹੋ ਕੇ ਹੈਦਰਾਬਾਦ ਨੌਕਰ ਜਾ ਹੋਏ ਕੁੱਛ ਪੰਜਾਬ ਵੰਨੀ ਤੁਰ ਗਏ, ਅਨੇਕ ਕੋਮਲ ਹ੍ਰਿਦੇ ਵੈਰਾਗ ਦੇ ਰੰਗ ਵਿੱਚ ਰਤੇ ਹੋਏ ਸੰਤ ਬਾਣਾਂ ਧਾਰ ਕਰ ਦੇਸ਼ਾਤ੍ਰਾਂ ਮੈਂ ਰਮ ਗਏ ਬਾਕੀ ਜੋ ਓਥੇ ਰਹੇ ਓਹਨਾਂ ਨੇ ਚਿਤਾ ਦੀ ਭਸਮ ਕੱਠੀ ਕਰ ਕਰ ਉੱਤੇ ਸਬਜ ਰੰਗ ਚਾਦ੍ਰ ਪਾ ਉਪ੍ਰ ਸ਼ਸਤ੍ਰ ਸਜਾ ਧੂਪ ਦੀਪ ਦੀ ਸੇਵਾ ਤੇ ਢੇਰਦੀ ਰਖਵਾਲੀ ਗੁਰਬਾਣੀ ਦਾ ਪਾਠ ਯਥਾਜੋਗ ਭੁੱਖੇ ਨੂੰ ਭੋਜਨ ਦੇਣਾ ਐਸੀ ਨੇਕ ਸਾਂਇਤ ਅਰੰਭਯਾ ਹੁਣ ਤੱਕ ਹਰ ਰੋਜ ਉੱਨਤੀ ਪਰ ਹੈ ਜਿਸਦਾ ਨਿਰਨਾ ਅੱਗੇ ਵਰਨਨ ਹੈ॥

## ਸੇਵਾਦਾਰ ਪੁਜਾਰੀ ਸਿੰਘਾਂ ਦੇ ਨਾਮ

ਸ੍ਰੀ ਸਤਿਗੁਰੂ ਦਸਮੇਸ਼ ਜੀ ਦੇ ਲੋਪ ਹੋਇਆ ਪਿਛੋਂ ਹੋਰ ਸਿੰਘ ਤਾਂ ਏਧਰ ਓਧਰ ਖਿੰਡ ਗਏ ਕੇਵਲ ਸੰਤੋਖ ਸਿੰਘ ਹਰਦਿਤ ਸਿੰਘ ਆਦਿਕ ਪੰਜ ਸਿੰਘ ਛੀ ਬਰਸ ਸੇਵਾ ਕਰਦੇ ਰਹੇ, ਓਨ੍ਹਾਂ ਪਿਛੋਂ ਜਨਵਾਰ ਸ਼ਹਰਿ ਤੋਂ ਆਕੇ 'ਮਾਈ ਭਾਗੋ' ਨੇ ਅੱਠ ਬਰਸ ਸੇਵਾ ਕੀਤੀ, ਫਿਰ ਇੱਕ ਮਲੰਗ ਫ਼ਕੀਰ ਮੁਸਲਮਾਨ ਜੋ ਨਾਮ ਦੇ ਰੰਗ ਵਿੱਚ ਰੱਤਾ ਹੋਯਾ ਹਮੇਸ਼ ਗੁਰੂ ਜੀ ਦੇ ਦ੍ਰਸ਼ਨ ਨੂੰ ਆਇਆ ਕਰਦਾ, ਅਤੇ ਬੁਲੰਦ ਅਵਾਜ ਨਾਲ (ਐ ਖ਼ੁਦਾ ਵੰਦ ਕਰੀਮ, ਰਬੁੱਲ ਆਲਮੀਂਨ ਰੱਖ ਅਪਨੀ ਪਨਾਹ ਮੈਂ। ਆਖਿਆ ਕਰਦਾ ਸੱਤ ਬਰਸ ਓਸਨੇ ਸੇਵਾ ਤੇ ਰਖਵਾਲੀ ਕੀਤੀ ਅੰਤ ਸਮੇਂ ਇੱਕ ਸੰਤ ਦਾਸ ਉਦਾਸੀ ਸਾਧੂ ਨੂੰ ਸੌਂਪ ਕਰ ਏਹ ਭਵਿੱਖਤ ਬਚਨ

ਕੀਤਾ, ਤੁਸਾਂ ਏਥੋਂ ਜਾਣਾ ਨਹੀਂ ਬਾਜਾਂਵਾਲਾ ਸਾਨੂੰ ਭੁੱਖ ਦੁੱਖ ਦਿਖਾਕੇ ਪਰਖਦਾ ਹੈ ! ਤੁਸੀਂ ਦੇਖੋਗੇ ਏਥੇ ਕਲਗੀ ਵਾਲੇ ਦਾ ਅਟੁੱਟ ਲੰਗਰ ਚਲੇਗਾ ਦੋ ਦੋ ਹਜਾਰ ਸਿੱਖ ਦੀ ਰੌਣਕ ਰਹੇਗੀ, ਮੰਦ੍ਰਾਂ ਉੱਤੇ ਸੁਇਨਾਂ ਚਮਕੇਗਾ *ਏਹ ਬਚਨ ਮੰਨ ਕੇ ਕੁਛ ਚਿਰ ਤਾਂ ਸਾਧੂਪਣੇਂ ਵਿੱਚ ਸੇਵਾ ਕੀਤੀ ਫੇਰ ਅੰਮ੍ਰਿਤ ਛਕਕੇ ਗਯਾਨ ਸਿੰਘ ਨਾਮ ਸੈਂ ਮਸ਼ਹੂਰ ਹੋਕਰ ਅੰਤ ਦੇ ਦਮ ੨੬ ਬਰਸ ਤੱਕ ਸੇਵਾ ਕਰਦਾ ਰਿਹਾ ਓਸ ਪਿਛੋਂ ਇੱਕ ਵਨਜਾਰੇ ਸਿਖ ਨੇ ਛੀ ਵਰ੍ਹੇ ਟੈਹਲ ਕੀਤੀ ਓਸ ਪਿਛੋਂ ਬਾਰਾਂ ਬਰਸ ਖ਼ੁਸਹਾਲ ਸਿੰਘ ਨੇ ਜੋ ਪ੍ਰਗਣੇ ਜੀਂਦ ਦਾ ਸੀ ਫੇਰ ਲਾਲ ਸਿੰਘ ਮਝੈਲ ਨੇ ਅੱਠ ਸਾਲ ਸੇਵਾ ਕੀਤੀ, ਏਹ ਨਾਰੋ ਕੇ ਪਿੰਡ ਦਾ ਸੀ, ਬਖਤਾਵਰ ਸਿੰਘ ਬੈਰਾੜ ਨੇ ਛੀ ਬਰਸ ਪੁਗਾਏ, ਧਰਮ ਸਿੰਘ ਸ਼ੇਰੋ ਪਿੰਡ ਵਾਲੇ ਰੰਧਾਵੇ ਨੇ ਅੱਠ ਬਰਸ ਭੁਗਾਏ, ਕਰਮ ਸਿੰਘ ਸਿੱਦੂ ਨੇ ਚੌਦਾਂ ਬਰਸ ਗੁਜਾਰੇ, ਚੜ੍ਹਤ ਸਿੰਘ ਤੇ ਰਾਮ ਸਿੰਘ ਦੋਵੇਂ ੧੦ ਬਰਸ ਸੇਵਾ ਕਰਦੇ ਰਹੇ, ਏਨਾਂ ਦੇ ਸਮੇਂ ਨਜਾਮ ਵਲੋਂ ਬਹੁਤ ਸੇਵਾ ਹੋਈ, ਮਤਾਬ ਸਿੰਘ ਲੌਂਗੋਵਾਲ ਦੇ ਦੂਲਟ ਨੇ ਸੋਲਾਂ ਬਰਸ ਸੇਵਾ ਕੀਤੀ, ਭਾਈ ਆਇਆ ਸਿੰਘ ਖੱਤਰੀ ਅੰਮ੍ਰਿਤ ਸਰੀਆ ਅੱਠ ਸਾਲ ਰਿਹਾ, ਜੱਸਾ ਸਿੰਘ ਨੇ ਬਾਰਾਂ ਬਰਸ ਨਭਾਏ, ਮੋਹਰ ਸਿੰਘ ਬਡਰੁੱਖੇ ਵਾਲੇ ਤੇ, ਤਾਰਾ ਸਿੰਘ ਮਲਵਈ ਨੇ ਬੀਸ ੨ ਸਾਲ ਸੇਵਾ ਕੀਤੀ, ਏਹ ਮਾਝੀ ਪਿੰਡ ਦਾ ਸੀ ਅਤ੍ਰ ਸਿੰਘ ਦਸ ਸਾਲ ਰਿਹਾ, ਪ੍ਰੇਮ ਸਿੰਘ ਨੇ ਨੌ ਸਾਲ ਸੇਵਾ ਕੀਤੀ, ਦੇਵਾ ਸਿੰਘ ਉਗੋ ਪਿੰਡ ਵਾਲੇ ਨੇ ਨੌ ਬਰਸ ਚੰਗੇ ਨਿਬਾਹੇ, ਜਵਾਹਰ ਸਿੰਘ ਨੇ, ਦਸ ਸਾਲ ਪੂਜਾ ਕੀਤੀ, ਨਾਨੂੰ ਸਿੰਘ ਨੇ ਚੌਦਾ ਬਰਸ ਮਾਨ ਸਿੰਘ ਬੁਟਰ ਜਿਮੀਂਦਾਰ ਮਲਵਈ ਨੇ ੨੬ ਬਰਸ ਟਹਿਲ ਬਜਾਈ, ਦਯਾ ਸਿੰਘ ਚਾਰ ਸਾਲ

---

* ਥੋੜੇ ਚਿਰ ਪਿੱਛੋਂ ਹੀ ਓਸ ਫ਼ਕੀਰ ਦੇ ਬਚਨ ਪੂਰੇ ਕਰਨ ਲਈ ਗੁਰੂ ਜੀ ਦਾ ਪ੍ਰੇਰਯਾ ਹੋਯਾ ਖ਼ਾਲਸਾ ਦਲ ਓਥੇ ਪਹੁੰਚ ਗਿਆ ਜਿਸਨੇ ਹੋਰ ਬੇਸ਼ੁਮਾਰ ਸੇਵਾ ਕਰਨ ਤੋਂ ਬਿਨਾਂ ਨਿਮਨ ਲਿਖਤ ਸ਼ਸਤ੍ਰ ਚੜਾਏ ਜੋ ਹੁਣ ਤਕ ਓਥੇ ਹਨ:- (੧) ਬੰਦੂਕ ਤੋੜੇਦਾਰ, (੨) ਦੋ ਤ੍ਰਕਸ ਜਿਨ੍ਹਾਂ ਵਿੱਚ ਪੈਂਤੀ ਤੀਰ ਹਨ, (੩) ਦੋ ਕਮਾਣਾਂ, (੪) ਇੱਕ ਢਾਲ ਜੜਾਊ ਫੁਲਾਦੀ, (੫) ਇੱਕ ਤਲਵਾਰ ਲੰਬੀ ਜੜਾਊ ਕਬਜੇਵਾਲੀ, (੬) ਇੱਕ ਪੇਸ਼ ਕਬਜ਼ ਸੁਨੈਹਰੀ, (੭) ਇੱਕ ਸ਼ਾਗ ਸ੍ਰਬਲੋਹ ਦੀ, (੮) ਇੱਕ ਬਟੂਆ ਕੰਘੇ ਕੇਸਾਂ ਸਮੇਤ, (੯) ਇੱਕ ਤ੍ਰਿਸੂਲ ਜਿਸ ਨੂੰ ਮੁਕਟ ਤੇ ਮੋਤੀਆਂ ਦੀ ਮਾਲਾ, ਜਿਗਾ ਕਲਗੀ ਪਹਿਨਾ ਕੇ ਸਜਾ ਧਜਾ ਦੁਸਹਿਰੇ ਤੇ ਦੀਪਮਾਲਾ ਨੂੰ ਦ੍ਰਸ਼ਨ ਕਰਾਉਂਦੇ ਹਨ ਕਈ ਲੋਗ ਇਸਨੂੰ ਮੂਰਤੀ ਭੀ ਸਮਝਦੇ ਹਨ ਏਹਨਾ ਤ ਬਿਨਾਂ ਵੀਹ ਤੋਪਾਂ ਪੰਦਰਾ ਜੰਬੂਰੇ ਬੰਦੂਕਾਂ ਤਲਵਾਰਾਂ ਤਮੰਚੇ ਆਦਿਕ ਬੇਸ਼ੁਮਾਰ ਹਥਯਾਰ ਕੀਮਤੀ ਹੋਰ ਭੀ ਹਨ ॥

ਰਿਹਾ, ਹਰੀ ਸਿੰਘ ਸੱਤ ਸਾਲ ਤੋਂ ਹੁਣ ਹੈ ਏਹ ਮੂਸੇ ਪਿੰਡ ਦਾ ਸਿਧੂ ਜਿਮੀਂਦਾਰ ਹੈ। ਏਹ ਫ਼ਰਦ ਹਰੀ ਸਿੰਘ ਦੀ ਕਿਤਾਬ ਵਿਚੋਂ ੨੩ ਬਸਾਖ ਸੰ: ੧੯੭੫ ਬਿ: ਲਿਖੀ ਗਈ ਹੈ। ਬਾਹਰਲੇ ਪੁਜਾਰੀਆਂ ਦੇ ਨਾਮ ਏਹ ਹਨ: ੧-ਗਾਹੂ ਸਿੰਘ, ੨-ਜੱਸਾ ਸਿੰਘ, ੩-ਤਾਰਾ ਸਿੰਘ, ੪-ਹਰਦਿਤ ਸਿੰਘ, ੫-ਨਰੈਣ ਸਿੰਘ, ੬-ਰਾਮ ਸਿੰਘ ਹੁਣ ਹੈ। ਦੂਸਰੇ ਬੂਟਾ ਸਿੰਘ ਰਾਗੀ ਨੇ ਏਹ ਲਿਖਾਏ:-

(੧) ਸੰਤੋਖ ਸਿੰਘ, (੨) ਮਾਈ ਭਾਗੋ, (੩) ਹਰਦਿਤ ਸਿੰਘ, (੪) ਲੰਗ ਫ਼ਕੀਰ, (੫) ਸੰਤ ਦਾਸ ਉਦਾਸੀ ਉੱਘਾ ਗਯਾਨ ਸਿੰਘ, (੬) ਗਾਹੂ ਸਿੰਘ, (੭) ਬਖ਼ਤਾਵਰ ਸਿੰਘ, (੮) ਤਾਰਾ ਸਿੰਘ ਅਤ੍ਰ ਸਿੰਘ, (੯) ਦੂਜਾ ਗਾਹੂ ਸਿੰਘ ਤਾਰਾ ਸਿੰਘ, (੧੦) ਖ਼ਸਹਾਲ ਸਿੰਘ, (੧੧) ਲਾਲ ਸਿੰਘ, (੧੨) ਧਰਮ ਸਿੰਘ ਪ੍ਰੇਮ ਸਿੰਘ, (੧੩) ਚੜ੍ਹਤ ਸਿੰਘ, (੧੪) ਮਤਾਬ ਸਿੰਘ, (੧੫) ਰਾਮ ਸਿੰਘ, (੧੬) ਜਸਾ ਸਿੰਘ ਹਰਦਿਤ ਸਿੰਘ, (੧੭) ਪ੍ਰੇਮ ਸਿੰਘ ਦੇਵਾ ਸਿੰਘ, (੧੮) ਨਰੈਣ ਸਿੰਘ, (੧੯) ਨਾਨੂੰ ਸਿੰਘ, (੨੦) ਬਾਜ ਸਿੰਘ, (੨੧) ਜਵਾਹਰ ਸਿੰਘ, (੨੨) ਮਾਨ ਸਿੰਘ ਨਰੈਣ ਸਿੰਘ, ਏਹ ਸੰ: ੧੯੬੪ ਬਿ: ਤੱਕ ਦੇ ਮਹੰਤਾਂ ਪੁਜਾਰੀਆਂ ਦੇ ਨਾਮ ਹਨ, ਜੋ ਅੰਦਰ ਬਾਹਰ ਦੇ ਬੋਲੇ ਜਾਂਦੇ ਹਨ। ਭਾਈ ਫੁਮਨ ਸਿੰਘ ਰਾਗੀ ਅਬਚਲ ਨਗਰ ਨੇਂ ਨਿਮਨ ਲਿਖਤ ਪੁਜਾਰੀਆਂ ਦੇ ਨਾਮ ਲਿਖਕੇ ਭੇਜੇ ਹਨ॥

(੧) ਭਾਈ ਸੰਤੋਖ ਸਿੰਘ ਜੀ ਛੀ ਬਰਸ ਸੇਵਾ ਕਰਦੇ ਰਹੇ, ਏਹਨਾਂ ਦੇ ਸਮੇਂ ਤੁਰਕਾਨੀ ਦੇ ਜੋਰ ਹੋਣੇ ਕਰਕੇ ਏਹ ਸਮੇਂ ਦੀ ਓਟ ਲਈ ਮਲੰਗ ਸਾਧੂ ਉਦਾਸੀ ਗੁਸਾਂਈ ਆਦਿਕਾਂ ਦਾ ਭੇਸ ਕਰਕੇ ਵੇਲਾ ਗੁਜਾਰਿਆ ਕਰਦੇ ਪਰ ਦਿਲੋਂ ਅਸਲੀ ਤਿਆਰ ਬਰ ਤਿਆਰ ਸਨ, (੨) ਖ਼ੁਸ਼ਾਲ ਸਿੰਘ ਛੀ ਬਰਸ ਸੇਵਾ ਦਾਰ ਰਿਹਾ, (੩) ਲਾਲ ਸਿੰਘ ਅੱਠ ਬਰਸ, (੪) ਬਖਤਾਵਰ ਸਿੰਘ ੭ ਬਰਸ, (੫) ਚੜ੍ਹਤ ਸਿੰਘ ਪੰਜਾਹ ਬਰਸ, ਦਰਬਾਰ ਲਈ ਨਜਾਂਮ ਵਲੋਂ ਜਗੀਰ ਚੜ੍ਹਤ ਸਿੰਘ ਦੇ ਵਖਤ ਹੀ ਚੰਦੂ ਲਾਲ ਦੀ ਸਹਾਇਤਾ ਨਾਲ ਪ੍ਰਾਪਤ ਹੋਈ ਸੀ (੬) ਮੋਹਰ ਸਿੰਘ ਛੀ ਬਰਸ, (੭) ਰਾਮ ਸਿੰਘ ਬਾਰਾਂ ਬਰਸ, (੮) ਧਰਮ ਸਿੰਘ ਛੀ ਬਰਸ, (੯) ਚੜਤ ਸਿੰਘ ਦੂਜਾ ਛੀ ਬਰਸ, (੧੦) ਮਤਾਬ ਸਿੰਘ ਚਾਰ ਬਰਸ (੧੧) ਆਇਆ ਸਿੰਘ ਛੀ ਬਰਸ, (੧੨) ਜਸਾ ਸਿੰਘ ਬਾਰਾਂ ਬਰਸ, ਏਨ੍ਹਾਂ ਦੇ ਸਮੇਂ ਸ੍ਰਕਾਰ ਖ਼ਾਲਸਾ ਵਲੋਂ ਸ੍ਰਦਾਰ ਚੰਦਾ ਸਿੰਘ ਤੇ ਹੀਰਾ ਸਿੰਘ ਜੀ ਰਾਜੇ ਸਾਂਹਸੀ ਵਾਲੇ ਰੁਪੈਆ ਲੈਕੇ ਆਏ ਤੇ ਸੇਵਾ ਕਰਾਈ, (੧੩) ਈਸ਼ਰ ਸਿੰਘ ੧੫ ਪੰਦ੍ਰਾਂ ਬਰਸ, (੧੪) ਬਰਿਆਮ ਸਿੰਘ ਕੇਵਲ ੩ ਦਿਨ, (੧੫) ਤਾਰਾ ਸਿੰਘ ਬਾਰਾਂ ਬਰਸ, (੧੬) ਅਤਰ ਸਿੰਘ ਨੌਂ ਬਰਸ, (੧੭) ਪ੍ਰੇਮ ਸਿੰਘ ਅੱਠ ਬਰਸ, (੧੮) ਦੇਵਾ ਸਿੰਘ ਅੱਠ ਬਰਸ, (੧੯) ਬਾਜ ਸਿੰਘ ਇੱਕ ਸਾਲ, (੨੦) ਜਵਾਹਰ ਸਿੰਘ ਛੀ ਬਰਸ, (੨੧) ਨਾਨੂੰ ਸਿੰਘ ਸੱਤ ਬਰਸ, (੨੨) ਮਾਨ ਸਿੰਘ

ਬਾਈ ਬਰਸ, (੨੩) ਦੈਆ ਸਿੰਘ ਇਕ ਸਾਲ, (੨੪) ਹਰੀ ਸਿੰਘ ਹੁਣ ਸਤ ਬਰਸ ਤੋਂ ਹੈ॥

## ਬੁੰਗੇ ਵਰਨਨ

(੧) ਨਥਾ ਸਿੰਘ ਸ਼ਹੀਦ ਸਿਆਲ ਕੋਟ ਵਾਲੇ ਦਾ, (੨) ਸ੍ਰਦਾਰ ਜਸਾ ਸਿੰਘ ਰਾਮ ਗੜ੍ਹੀਏ ਦਾ (੩) ਸੱਦਾ ਸਿੰਘ ਤੇ ਹੀਰਾ ਸਿੰਘ ਨਕਈ ਸ੍ਰਦਾਰਾਂ ਦਾ, (੪) ਭਾਈ ਆਇਆ ਸਿੰਘ ਸੜਕੀਏ ਦਾ, (੫) ਲਬਾਣੇ ਸਿੰਘਾਂ ਦਾ, (੬) ਰਣ ਸਿੰਘ ਨਿਰੰਗ ਦਾ, (੭) ਭੂਪ ਸਿੰਘ ਨਿਹੰਗ ਦਾ ਜੋ ਬੜਾ ਉੱਘਾ ਹੈ, (੮) ਨੱਥਾ ਸਿੰਘ ਰਾਮ ਗੜ੍ਹੀਏ ਦਾ, ਜਿਸ ਵਿੱਚ ਹੁਣ ਜਿਊਣ ਸਿੰਘ ਮਹੰਤ ਹੈ, (੯) ਮਲਵਈ ਬੁੰਗਾ ਜੋ ਬਿਸ਼ਨ ਸਿੰਘ ਕਾਨ੍ਹ ਸਿੰਘ, ਬਖਤਾ ਸਿੰਘਾਦਿਕ ਦੇ ਹੱਥੋਂ ਬਣਿਆਂ, (੧੦) ਆਤਮਾਂ ਸਿੰਘ ਦਾ ਜਿਸ ਵਿੱਚ ਨਰੈਣ ਸਿੰਘ ਰਸਾਲਦਾਰ ਰਿਹਾ ਕਰਦਾ, (੧੧) ਸ਼ੇਰ ਸਿੰਘ ਦਾ ਗੰਗਾ ਤਟ ਨਗੀਨਾਂ ਘਾਟ ਏਥੇ ਪ੍ਰਦੇਸੀ ਸਿੰਘ ਠਹਿਰਦੇ ਹਨ, (੧੨) ਮਾਈ ਭਾਗੋ *ਵਾਲਾ ਜੋ ਪੁਜਾਰੀ ਚੜ੍ਹਤ ਸਿੰਘ ਦੇ ਸੇਵਕ ਨਾਜ਼ਮ ਨੇਂ (੪੫੦੦੦ ਪੰਤਾਲੀ ਹਜਾਰ ਰੁਪਯਾ ਖਰਚਕੇ ਬਣਾਯਾ), (੧੩) ਦੋ ਅਕਾਲ ਬੁੰਗੇ ਗਾਹੂ ਸਿੰਘ ਨੇ ਬਣਵਾਏ ਹਨ, (੧੪) ਸ਼ਹੀਦ ਬੁੰਗਾ ਹੈਦਰਾਬਾਦ ਦੇ ਨੌਕਰਾਂ ਨੇ ਬਣਵਾਯਾ, (੧੫) ਬੋਤਾ ਰਾਮ ਵਾਲਾ ਸੰਗਤ ਨੇ ਬਣਵਾਯਾ, ਏਹ ਦੋਵੇਂ ਬੁੰਗੇ ਉਦਾਸੀ ਸੰਤਾਂ ਦੇ ਹਨ, ਪਹਿਲਾਂ ਏਨ੍ਹਾਂ ਨਾਲ ਪੰਜ ੨ ਹਜਾਰ ਦੀ ਜਾਗੀਰ ਸੀ, ਫੇਰ ਇੱਕ ਇੱਕ ਪਿੰਡ ਮਾਫੀ ਦੋਹਾਂ ਦੇ ਨਾਮ ਰਹਿਆ॥ ਪਸ਼ਚਾਤ ਬਦਚਲਣ ਹੋਣੇਂ ਕਰ ਓਹ ਵੀ ਜਾਂਦਾ ਰਿਹਾ, (੧੭) ਬੁੰਗਾ ਨਿਰਮਲੇ ਸੰਤਾਂ ਦਾ ਜੋ ਗੁਲਾਬ ਸਿੰਘ ਕਲਾਲ ਨੇ ਸਰਕਾਰ ਲਾਹੌਰ ਦੇ ਰੁਪਏ ਨਾਲ ਬਣਵਾਯਾ, (੧੮) ਬਾਜ ਸਿੰਘ ਜਮਾਂਦਾਰ ਵਾਲਾ, (੧੯) ਵਰਿਆਮ ਸਿੰਘ ਦਾ, ਜੋ ਤਾਰਾ ਸਿੰਘ ਪੁਜਾਰੀ ਦਾ ਚੇਲਾ ਸੀ, (੨੦) ਚਰਾਗੀਆਂ ਦਾ, ਜੋ ਜਗਤ ਸਿੰਘ ਨੇ ਉਗਰਾਹੀ ਕਰਕੇ ਬਣਵਾਯਾ (੨੧)

---

* ਏਹ "ਮਾਈ ਭਾਗੋ" ਪਹਿਲੇ ਤਾਂ ਮਰਦਾਨਾਂ ਲਿਬਾਸ ਧਾਰਨ ਕਰ ਆਨੰਦ ਪੁਰ ਰਹਿਕੇ ਇੱਕ ਬ੍ਰਛਾ (ਜੋ ਵੱਡੇ ਬਲੀ ਜੁਆਨ ਦੇ ਚੁਕਣ ਵਾਲਾ ਹੈ) ਫੜਕੇ ਗੁਰ ਕੀ ਅਸਵਾਰੀ ਦੇ ਸਾਥ ਰਹੀ, ਫੇਰ ਮੁਕਤ ਸਰ ਦਾ ਧਰਮ ਜੁੱਧ ਜਿੱਤਕੇ ਦੱਖਣ ਦੇਸ ਬਿਦਰ ਸ਼ਹਿਰ ਜੋ ਨੰਦੇੜ ਤੋਂ ਸਤਾਰਾਂ ਕੋਹ ਹੈ, ਆਪਣੇ ਜਪ ਤਪ ਭਜਨ ਦੇ ਪ੍ਰਤਾਪ ਬਾਰਤਾ ਅਲਾਪ ਦੇ ਜੋਰ ਸਾਰੇ ਦੇਸ ਦੀ ਪੂਜਨੀਕ ਹੋ ਗਈ, ਸੋਲਾਂ ਬਰਸ ਓਥੇ ਰਹੀ, ਹੁਣ ਭੀ ਉਸਦੀ ਸੰਗਤ ਪੰਜ ਚਾਰ ਹਜ਼ਾਰ ਰੁਪਯਾ ਹਰ ਸਾਲ ਚੜਾਉਂਦੀ ਹੈ ਓਥੇ ਉਦਾਸੀ ਪੁਜਾਰੀ ਸੰਤਨੂੰ ਸ਼ਹਿਰ ਦੀ ਚੁੰਗੀ ਵਿਚੋਂ ਸੱਤ ਦਮੜੇ ਮਾਹਵਾਰੀ ਮਿਲਦੇ ਹਨ, ਬਾਕੀ ਪੰਜ ਵਿਘੇ ਜਮੀਨ ਮਾਫੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਸੰ: ੧੭੮੧ ਬਿ: ਨੂੰ ਓਸ ਮਾਈ ਨੇਂ ਓਥੇ ਹੀ ਦੇਹ ਛੱਡੀ ਉਸਦੀ ਸਮਾਧ ਤੇ ਬ੍ਰਛ ਜੋ ਸਵਾ ਮਣ ਕੱਚ ਦਾ ਹੈ, ਪੂਜਯਾ ਮੰਨਯਾ ਜਾਂਦਾ ਹੈ॥

ਟਿੰਡ ਬੁੰਗਾ ਮਹੰਤ ਗਾਹੂ ਸਿੰਘ ਵਾਲਾ (੨੨) ਪ੍ਰਸਿੰਨ ਸਿੰਘ ਵਾਲਾ, (੨੩) ਲੱਖਾ ਸਿੰਘ ਤਸਮਈ ਵਾਲੇ ਦਾ, (੨੪) ਰਮਦਾਸੀਏ ਅਮਰ ਸਿੰਘ ਤਸਮਈ ਵਾਲੇ ਦਾ, ਏਨਾਂ ਸਾਰੇ ਬੁੰਗਿਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਹੁੰਦਾ ਹੈ, ਇਨ੍ਹਾਂ ਸਭਨਾਂ ਨੂੰ ਦੋ ੨ ਦਮੜੇ ਮਹੀਨਾ ਤੇ ਬ੍ਰਤਾਰੇ ਲੰਗਰੋਂ ਮਿਲਦੇ ਹਨ, ਪਰ ਹੁਣ ਬ੍ਰਤਾਰੇ ਬੰਦ ਕਰਕੇ ਨਕਦੀ ਕਰ ਦਿਤੀ ਗਈ ਹੈ॥

## ਸ੍ਰਦਾਰਾਂ ਰਾਜਯਾਂ ਦੇ ਕਮ੍ਰਕਸੇ

ਏਸ ਗੁਰਦਵਾਰੇ ਅਬਚਲ ਨਗਰ ਸਾਹਿਬ ਜੋ ਸਿੱਖ ਰਾਜੇ ਸ੍ਰਦਾਰ, ਹਥਿਆਰ, ਬਸਤ੍ਰ, ਮਾਲਾ ਮੋਤੀ, ਆਦਿਕ ਭੇਜਦੇ ਰਹੇ ਓਨ੍ਹਾਂ ਦੀ ਫ਼ਰਦ ਅਤੇ ਕੀਮਤ॥

(੧) ਕਮਰਕਸਾ ਮਹਾਂਰਾਜੇ ਰਣਜੀਤ ਸਿੰਘ ਦਾ ਕੀਮਤ ਪੰਜ ਲਖ ਦਾ ਜਿਸ ਵਿੱਚ ਇੱਕ ਸ਼ਮਸ਼ੀਰ ਜੜਾਊ ਸਵਾ ਲਾਖ ਦੀ, ਦੋ ਪਸਤੌਲ, ਦੋ ਪੋਸ਼ਕਬਜ, ਦੋ ਕਟਾਰ, ਮਾਲਾ ਮੋਤੀਆਂ ਦੀ, ਕੰਠਾ ਕੰਗਣ, ਜੜਾਊ ਭੂੰਗਲ ਸਬਜਿਆਂ ਵਾਲੇ ਹੋਰ ਬਸਤ੍ਰ, ਦੁਸ਼ਾਲੇ ਜਿਗਾ ਕਲਗੀ ਅਮੋਲਕ॥

(੨) ਕਮ੍ਰਕਸਾ ਮਹਾਰਾਜੇ ਖੜਕ ਸਿੰਘ ਦਾ ਪੰਜ ਲਾਖ ਦਾ ਉਕਤ ਭਾਂਤ ਸਬ ਚੀਜਾਂ॥

(੩) ਕਮ੍ਰਕਸਾ ਰਾਜੇ ਧਯਾਨ ਸਿੰਘ ਤੇ ਹੀਰਾ ਸਿੰਘ ਦਾ ਢਾਈ ਢਾਈ ਲਾਖ ਦੇ ॥

(੪) ਕਮ੍ਰਕਸਾ ਮਹਾਂਰਾਜੇ ਸ਼ੇਰ ਸਿੰਘ ਦਾ ਜਿਸ ਵਿੱਚ ਨਵਾਬ ਮਜੱਫ਼ ਖਾਂ ਸੂਬੇ ਮੁਲਤਾਨ ਵਾਲੀ ਤਲਵਾਰ ਜੜਾਊ, ਏਹ ਪਿਛਲੀਆਂ ਨਾਲੋਂ ਅਧਿਕ ਸੀ॥

(੫) ਕਮ੍ਰਕਸਾ ਕੌਰ ਨੌ ਨਿਹਾਲ ਸਿੰਘ ਦਾ, ਕੀਮਤ ਤਿੰਨ ਲਾਖ ੩੦੦੦੦੦ ਦਾ॥

(੬) ਕਮ੍ਰਕਸਾ ਮਹਾਰਾਜੇ ਸਾਹਿਬ ਸਿੰਘ ਪਟਯਾਲੇ ਵਾਲੇ ਦਾ ਪਚੀ ਹਜਾਰ ਦਾ॥

(੭) ਕਮ੍ਰਕਸਾ ਮਹਾਂਰਾਜੇ ਕਰਮ ਸਿੰਘ ਦਾ ਪਚੀ ਹਜਾਰ ਦਾ॥

(੮) ਕਮਰਕੱਸਾ ਮਹਾਰਾਜੇ ਨਰਿੰਦਰ ਸਿੰਘ ਦਾ (੨੫੦੦੦) ਪੱਚੀ ਹਜਾਰ ਦਾ॥

(੯) ਕਮਰ ਕੱਸਾ ਮਹਾਰਾਜੇ ਭਾਗ ਸਿੰਘ ਜੀਂਦ ਵਾਲੇ ਦਾ ੨੫੦੦੦ ਹਜਾਰ ਦਾ॥

(੧੦) ਕਮਰ ਕੱਸਾ ਮਹਾਰਾਜੇ ਲਾਲ ਸਿੰਘ ਕੈਂਥਲ ਪਤੀ ਦਾ ਪੱਚੀ ਹਜਾਰ ਦਾ

ਇਤਨਾਂ ਹੀ ਭਾ: ਉਦੈ ਸਿੰਘ ਦਾ ਗਿਆ॥

(੧੧) ਕਮਰ ਕੱਸਾ ਸਰਦਾਰ ਭੂਪਾਲ ਸਿੰਘ "ਸਿੰਘ ਪੁਰੀਏ ਦਾ" ਪੰਜਾਹ ਹਜਾਰ ਦਾ॥

(੧੨) ਕਮ੍ਰਕਸਾ ਸ੍ਰਦਾਰ ਭੰਗਾ ਸਿੰਘ ਥਨੇਸ੍ਰੀਏ ਦਾ ਰਾਣੀ ਚੰਦ ਕੌਰ ਨੇਂ ਇੱਕ ਲੱਖ ਰੁਪਯੇ ਦਾ ਭੇਜਿਆ,

(੧੩) ਕਮ੍ਰਕਸਾ ਸ੍ਰਦਾਰ ਗੁਰਦਿਤ ਸਿੰਘ ਲਾਡੂਏ ਦਾ ਪੰਝੀ ਹਜਾਰ ਦਾ॥

(੧੪) ਕਮ੍ਰਕਸਾ ਸ੍ਰਦਾਰ ਜੱਸਾ ਸਿੰਘ ਰਾਮ ਗੜੀਏ ਦਾ ਪੰਜਾਹ ਹਜਾਰ ਦਾ ਸਰਦਾਰ ਜੋਧ ਸਿੰਘ ਨੇ ਘੱਲਿਆ॥

(੧੫) ਕਮ੍ਰਕਸਾ ਸਰਦਾਰ ਜਸਾ ਸਿੰਘ ਆਹਲੂ ਵਾਲੀਏ ਦਾ ਪਚਾਸ ਹਜ਼ਾਰ ਦਾ, ਸਰਦਾਰ ਭਾਗ ਸਿੰਘ ਨੇ ਘਲਿਆ॥

(੧੬) ਸਰਦਾਰ ਬੁੱਧ ਸਿੰਘ ਸੰਧਾਵਾਲੀਏ ਦਾ ਬੀਸ ਹਜਾਰ ਦਾ॥

(੧੭) ਸਰਦਾਰ ਗੁਰਬਖ਼ਸ਼ ਸਿੰਘ ਘੱਨਯ ਦਾ ਬੀਸ ਹਜਾਰ ਦਾ ਰਾਣੀ ਸਦਾਕੌਰ ਨੇਂ ਘੱਲਿਆ॥

(੧੮) ਸੋਢੀ ਪ੍ਰਤਾਪ ਸਿੰਘ ਅਨੰਦ ਪੁਰੀਏ ਦਾ ੧੦੦੦੦) ਦਸ ਹਜਾਰ ਦਾ॥

(੧੯) ਕਮ੍ਰਕਸਾ ਸ੍ਰਦਾਰ ਹਰੀ ਸਿੰਘ ਨਲੂਏ ਦਾ ਪੰਜਾਹ ਹਜਾਰ ਦਾ, ਓਸਦੇ ਪੁੱਤ੍ਰ ਜਵਾਹਰ ਸਿੰਘ ਤੇ ਪੁਤ੍ਰੇਲੇ ਮਹਾਂ ਸਿੰਘ ਨੇ ਘੱਲਿਆ॥

(੨੦) ਸ੍ਰਦਾਰ ਜੋਧ ਸਿੰਘ ਕਲੇਸੀਏ ਦਾ ਪੰਝੀ ਹਜਾਰ ਦਾ,

(੨੧) ਸ੍ਰਦਾਰ ਬਘੇਲ ਸਿੰਘ ਛਲੌਂਦੀ ਵਾਲੇ ਦਾ ਪੱਚੀ ਹਜਾਰ ਦਾ ਰਾਣੀਂ ਰਤਨ ਕੌਰ ਨੇ ਭੇਜਿਆ॥

(੨੨) ਸ੍ਰਦਾਰ ਹੀਰਾ ਸਿੰਘ ਨਕਈ ਦਾ ਪੰਝੀ ਹਜਾਰ ਦਾ॥

ਏਸੇ ਭਾਂਤ ਹੋਰ ਸੈਂਕੜੇ ਰਾਜਿਆਂ ਮਹਾਰਾਜਿਆਂ ਮਿਸਲਦਾਰਾਂ ਤੇ ਸ੍ਰਦਾਰਾਂ ਦੇ ਕਮ੍ਰਕਸੇ ਗੁਰਦੁਵਾਰੇ ਅਬਚਲ ਨਗਰ ਸਾਹਿਬ ਪੁਜਦੇ ਰਹੇ। ਜੋ ਦੋ ਕਰੋੜ ਤੋਂ ਅਧਿਕ ਕੀਮਤ ਦੇ ਹੋਣਗੇ, ਏਥੇ ਸ਼ਸਤ੍ਰ ਭੀ ਏਹੋ ਜੇਹੇ ਪੁੱਜੇ ਹਨ ਜੋ ਬਾਦਸ਼ਾਹ ਨੂੰ ਵੀ ਦੁਰਲੱਭ ਸੇ, ਇੱਕ ਚਾਂਦਨੀ ਰਾਜੇ ਚੰਦੂ ਲਾਲ ਨੇ ਸਵਾ ਲੱਖ ਰੁਪਏ ਦੀ ਚੜ੍ਹਾਈ ਹਜੂਰ ਸਾਹਿਬ, ਦੂਜੀ ਸਵਾਲਾਖ ਦੀ ਸ੍ਰੀ ਅੰਮ੍ਰਤਸਰ ਮਹਾਰਾਜੇ ਰਣਜੀਤ ਸਿੰਘ ਦੀ ਰਾਹੀ ਚੜ੍ਹਾਈ, ਏਨ੍ਹਾਂ ਦੋਹਾਂ ਮਖਮਲੀ ਚਾਂਦਨੀਆਂ ਦੀਆਂ ਝਾਲਰਾਂ ਨੂੰ ਤ੍ਰਿਵੰਜ਼ਾ ੨ ਹਜ਼ਾਰ ਸੁੱਚਾ ਮੋਤੀ ਚਣੇ ਦੇ ਦਾਣੇ ਤੋਂ ਕੁਝ ਹੀ ਛੋਟਾ ਲਗਿਆ ਹੋਯਾ ਸੀ, ਦੋਹਾਂ ਦੇ ਅੱਠ ੨ ਚੋਬਾਂ ਸੁਨੈਹਰੀ ਸਨ॥

ਫੇਰ ਦੀਵਾਨ ਬਾਲਾ ਪ੍ਰਸ਼ਾਦ ਨੇ ਪੰਜੀਕ ਹਜ਼ਾਰ ਦੀਆਂ ਦੋ ਚਾਂਦਨੀਆਂ ਗੰਗਾ

ਜਮਨੀ ਅੱਠ ਚੋਬੀਆਂ ਦੋ ਦੋ ਕੌਲ, ਇੱਕ ੨ ਗੰਗਾ ਸਾਗਰ ਨੌ ੨ ਹਜਾਰ ਦੇ ਗੁਰੂ ਜੀ ਨੂੰ ਭੋਗ ਲਗਾਉਣ ਵਾਸਤੇ, ਇੱਕ ੨ ਮਾਲਾ ਗਯਾਰਾਂ ੨ ਹਜਾਰ ਦੀ ਮੋਤੀਆਂ ਦੀ, ਇੱਕ ੨ ਥਾਲ, ਦੋ ਦੋ ਕੌਲ ਇੱਕ ੨ ਗੰਗਾ ਸਾਗਰ, ਇੱਕ ੨ ਖਿਜਮਤੀ ਇੱਕ ੨ ਗੜਵਾ ਏਹ ਚਾਂਦੀ ਦੇ ਬਰਤਨ ਹਮੇਸ਼ ਵਰਤਨ ਲਈ ਭੇਜੇ, ਇਸ ਸਮਾਨ ਤੋਂ ਬਿਨਾਂ ਚਾਰ ੨ ਜੋੜੀਆਂ ਪੰਜੀ ੨ ਹਜਾਰ ਦੀਆਂ ਚੌਂਹ ਦੁਆਜਿਆਂ ਵਾਸਤੇ ਗੁਰੂ ਕੇ ਅਰਪਨ ਕੀਤੀਆਂ, ਜੋ ਹੁਣ ਤਾਈਂ ਹਨ॥

ਏਸੇ ਭਾਂਤ ਹੋਰ ਭੀ ਅਨੇਕ ਤੋੜੇ ਰਾਜਿਆਂ ਮਹਾਰਾਜਿਆਂ ਸਿੱਖਾਂ ਸ੍ਰਦਾਰਾਂ ਵਲੋਂ ਅਬਚਲ ਨਗਰ ਸਾਹਿਬ ਬਹੁਤ ਸ੍ਰਧਾ ਨਾਲ ਪੁਜਦੇ ਰਹੇ ਇਸ ਸਾਰੇ ਸਾਮਾਨ ਦੀ ਇੱਕ ਫਰਦ ਤਾਂ ਮਹੰਤ ਗਾਹੂ ਸਿੰਘ ਪਾਸ ਦੂਜੀ ਪੁਜਾਰੀ ਪ੍ਰੇਮ ਸਿੰਘ ਪਾਸ ਤੀਜੀ ਗੁਰਦਵਾਰੇ ਸਾਹਿਬ ਦੇ ਦਫ਼ਤ੍ਰ ਵਿੱਚ ਰਹੀ, ਜੋ ੧੩ ਚੇਤ੍ਰ ਸੰ: ੧੮੯੭ ਬਿ: ਨੂੰ ਅਨੇਕ ਸਿੱਖਾਂ ਸ੍ਰਦਾਰਾਂ ਤੇ ਦੀਵਾਨ ਬਾਲਾ ਪ੍ਰਸ਼ਾਦ ਦੇ ਰੂਬਰੂ ਲਿਖੀ ਗਈ ਸੀ, ਦੀਵਾਨ ਬਾਲਾ ਪ੍ਰਸ਼ਾਦ ਨੇ ਜੌਹਰੀਆਂ ਨੂੰ ਸੱਦਕੇ ਉਕਤ ਚੀਜਾਂ ਦੀ ਕੀਮਤ ਪਵਾਈ, ਜੋ ੧੪੫੪੨੦੦੦) ਇੱਕ ਕ੍ਰੋੜ ਪੰਜਤਾਲੀ ਲੱਖ ਬਯਾਲੀ ਹਜਾਰ ਕੀਮਤ ਲਿਖਕੇ ਇੱਕ ਚੁੱਪਤ੍ਰੇ ਪਰ ਦਰਬਾਰ ਸਾਹਿਬ ਦੇ ਖ਼ਜਾਨੇ ਵਿੱਚ ਸੁਰਖ ਕੱਪੜੇ ਨਾਲ ਸੰਤੋਖ ਕੇ ਰੱਖਾ ਗਿਆ, ਦੂਜਾ ਚੁੱਪਤ੍ਰਾ ਮਹੰਤ ਗਾਹੂ ਸਿੰਘ ਪਾਸ ਰਿਹਾ॥

ਸੰ: ੧੮੯੮ ਬਿ: ਨੂੰ ਮਹੰਤ ਗਾਹੂ ਸਿੰਘ ਦੇ ਗੁਜਰੇ ਪਿੱਛੋਂ ਉਕਤ ਜਮੀਨ ਜਯੋਂ ਖ਼ੁਰਦ ਬੁਰਦ ਹੋਣ ਲਗਾ, ਜਿਸ ਮਹੰਤ ਪੁਜਾਰੀ ਤੋਂ ਜਿਤਨਾ ਨਿਕਲ ਸਕਿਆ, ਕੱਢਕੇ ਸੰਬੰਧੀਆਂ ਨੂੰ ਦਿੱਤਾ, ਤੇ ਬਿਕਾਰਾਂ ਵਿੱਚ ਲਾਇਆ, ਕਿਉਂਕਿ ਰਾਜੇ ਬਾਲਾ ਪ੍ਰਸ਼ਾਦ ਦੀ ਦੀਵਾਨੀ ਟੁੱਟ ਜਾਣੇਂ ਕਰ ਓਸਦਾ ਡਰ ਨਾ ਰਿਹਾ, ਇਸ ਲਈ ਏਹ ਲੁੱਟ ਸ਼: ੧੯੩੭ ਬਿ: ਤੱਕ ਭਾਈ ਉਦੇ ਸਿੰਘ ਕੈਂਥਲ ਪਤੀ ਦੇ ਖ਼ਜ਼ਾਨੇ ਵਾਲੀ ਬਣੀ ਰਹੀ ਜਿਸਨੇ ਚੁਰਾਯਾ ਓਹ ਭੀ ਹੋਰ ਅਧਿਕ ਕਢਣ ਲਈ ਝੂਰਦਾ ਹੀ ਮਰਿਆ ਜਿਸਨੇ ਨਾ ਚੁਰਾਯਾ ਓਹ ਭੀ ਝੂਰਦਾ ਹੀ ਗਿਆ ਕਿ ਮੈਂ ਕਿਉਂ ਨਾ ਕੱਢਿਆ! ਇੱਕ ਤਸਵੀਰ ਸ੍ਰੀ ਦਸਮੇਸ ਜੀ ਦੀ ਜੋ ਸੋਨੇ ਦੀ ਰਤਨਾ ਨਾਲ ਜੜੀ ਹੋਈ, ਰਾਜੇ ਚੰਦ ਲਾਲ ਦੇ ਹੱਥੀ ਮਹਾਰਾਜੇ ਰਣਜੀਤ ਸਿੰਘ ਦੀ ਇਥੇ ਅਸਥਾਪਨ ਕਰਾਈ ਹੋਈ ਖਜਾਨੇ ਵਿੱਚ ਰਹਿਆ ਕਰਦੀ ਅਤੇ ਕਦੀ ਕਦਾਈਂ ਪੂਜਾ ਵਿੱਚ ਲਯਾਂਦੀ ਜਾਂਦੀ ਸੀ, ਓਹ ਭੀ ਪੁਜਾਰੀਆਂ ਨੇ ਤੋੜ ਮਰੋੜ ਖ਼ਰਚ ਖਾਦੀ॥

ਓੜਕ ਗੁਰੂ ਜੀ ਦੀ ਪ੍ਰੇਰਨਾ ਨਾਲ ਸਰਦਾਰ ਗੰਡਾ ਸਿੰਘ ਛਾਵ਼ੀ ਦੀਵਾਨ ਸਲਾਰਜੰਗ ਵਜੀਰ ਹੈਦਰਾ ਬਾਦੀਏ ਨਾਲ ਦੋਸਤੀ ਹੋ ਗਈ, ਤਾਂ ਸੰ: ੧੯੩੮ ਬਿ: ਨੂੰ ਮਾਘ ਮਹੀਨੇ ਸ੍ਰਦਾਰ ਗੰਡਾ ਸਿੰਘ ਅਬਚਲ ਨਗਰ ਦਰਬਾਰ ਸਾਹਿਬ ਦਾ ਸਰਬਰਾਹ ਹੋ ਗਿਆ, ਓਸਨੇ ਦੀਵਾਨੀ ਫੌਜ ਦਾਰੀ ਸਾਰੀ ਆਮਦਨੀਂ ਖਰਚ ਆਪਣੇਂ ਹੱਥ ਲੈ ਕੇ ਜਦ ਦੀਵਾਨ ਬਾਲਾ ਪ੍ਰਸ਼ਾਦ ਦੇ ਦਸਖਤੀ ਕਾਗਜ਼

ਚੁਪੱਤ੍ਰੇ ਦੇਖੇ, ਡੇਢ ਕ੍ਰੋੜ ਦੇ ਉਕਤ ਸਾਮਾਨਾਂ ਵਿਚੋਂ ਕੇਵਲ ਇੱਕ ਲਾਖ ਦੇ ਮੋਤੀ, ਕੰਠੇ ਮਾਲਾ, ਮੁਕਤਾ ਕੜੇ ਜੜਾਊ ਢਾਲੇ, ਤੇਗੇ, ਅਤੇ ਇੱਕ ਛੋਟੀ ਚਾਂਦਨੀ ਦੀਆਂ ਅੱਠ ਚੋਬਾਂ ਰੁਪੈਰੀ। ਬ੍ਰਤਨ ਸੋਨੇ ਚਾਂਦੀ ਦੇ ਤੇ ਸ਼ਸ਼ਤ੍ਰ ਜੜਾਊ ਥੋੜੇ ਹੀ ਨਿਕਲੇ, ਓਹ ਭੀ ਬਦਲੇ ਹੋਏ ਝੂਠੇ ਰਤਨਾਂ ਦੇ ਪਾਏ, ਸੁੱਚੇ ਹੀਰੇ ਮੋਤੀ, ਲਸਣੀਏ ਜਮੁਰਦ ਨੀਲਮ, ਪੁਖਰਾਜ, ਮਾਣਕ, ਤਾਂਬੜੇ ਚੂਨੀਆਂ ਆਦਿਕ ਲਾਲ ਜੜੇ ਹੋਏ ਪਾਏ, ਪੁਜਾਰੀਆਂ ਤੇ ਬਹੁਤ ਰੰਜ ਹੋਕੇ ਬੰਦੋਬਸਤ ਕਰਨ ਵਿੱਚ ਕਮਰ ਬੰਧੀ, ਕੁਦਰਤ ਨਾਲ ਸਲਾਰ ਜੰਗ ਵਜੀਰ ਮਰ ਗਿਆ, ਓਨ ਮਿਤ੍ਰ ਮਰੇ ਤੋਂ ਉਦਾਸ ਹੋਕੇ ਸਰਬਰਾਹੀ ਛੱਡ ਦਿੱਤੀ ਫੇਰ ਤਾਂ ਬਿੱਲੀ ਲਈ ਛਿੱਕਾ ਹੀ ਟੁੱਟ ਪਿਆ! ਜੋ ਜਿਸਦੇ ਹੱਥ ਆਯਾ ਓਸਨੇ ਉਡਾਯਾ, ਅਤੇ ਪੁਜਾਰੀਆਂ ਦੀ ਚੜ੍ਹ ਮੱਚੀ, ਮੁੱਛਾਂ ਮਰੋੜ ੨ ਅਰਦਾਸੇ ਸੋਧਨ ਲਗ ਪਏ ! ਲੈ ਲਿਆ ਦੁਸ਼ਟ ਲੈ ਲਿਆ ਏਸ ਲੋਭ ਦੀ ਤੇ ਅਤਿ ਮਨਮਤ ਭਰੀ ਬਾਣੀਂ ਦਾ ਪਾਠ ਹੋਣ ਲੱਗ ਪਿਆ, ਅਜੇਹਾ ਸਿਲਸਿਲਾ ਬਿਗੜਿਆ ਜੋ ਕੁਝ ਖਜਾਨੇ ਵਿੱਚ ਜਮਾਂ ਸੀ ਸਭ ਖਰਚ ਖਾਕੇ ਦਰਬਾਰ ਸਾਹਿਬ ਦੇ ਨਾਮ ਚੌਦਾਂ ਹਜਾਰ ਦਾ ਕਰਜਾ ਚੜ੍ਹਾ ਦਿੱਤਾ, ਪਰ ਏਹ ਬੇ ਜਾ ਲੁੱਟ ਗੁਰੂ ਨੂੰ ਨਾਂ ਭਾਈ, ਸੰ: ੧੯੫੬ ਬਿ: ਨੂੰ ਗੁਰੂ ਦੇ ਪ੍ਰੇਰੇ ਹੋਏ ਹੈਕਨ ਸਾਹਿਬ ਬਹਾਦਰ ਚੌਦਾਂ ਜਿਲਿਆਂ ਦੇ ਪੁਲੀਸ ਜਰਨਲ ਨੇ ਹੈਦਰਾਬਾਦ ਦੇ ਸਾਰੇ ਰਾਜ ਪਰ ਦੇ ਜਾਗੀਰਦਾਰਾਂ, ਮਾਫੀ ਦਾਰਾਂ, ਸਿੱਖਾਂ ਸਾਧਾਂ, ਬਾਮਣਾਂ ਦੇ ਮਕਾਨਾਂ ਦਾ ਬੰਦੋਬਸਤ ਅਪਣੇ ਹੱਥ ਵਿੱਚ ਲੈ ਕੇ ਜੋ ਅਠਾਸੀ ਲੱਖ ਤ੍ਰਿਵੰਜਾ ਹਜਾਰ ਨੌਂ ਸੌ ਬਹੱਤਰ ਰੁਪਯਾ ਪੁੰਨਯ ਨਿਕਲਦਾ ਸੀ, ਓਸਦੀ ਪੜਤਾਲ ਕਰਨੀ ਸ਼ੁਰੂ ਕਰਕੇ ਏਧਰ ਖਾਸ ਦਰਬਾਰ ਸਾਹਿਬ ਦੇ ਪ੍ਰਬੰਧ ਲਈ ਸ੍ਰਦਾਰ ਹਜੂਰਾ ਸਿੰਘ ਤੇ ਨਰੈਣ ਸਿੰਘ ਨੂੰ ਤਿੰਨ ਬਰਸ ਵਾਸਤੇ ਸ੍ਰਬਰਾਹ ਕਾਇਮ ਕਰ ਦਿਤਾ, ਓਨ੍ਹਾਂ ਨੇ ਜੇਹਾ ਚਾਹੀਦਾ ਸੀ, ਉਜੇਹਾ ਹੀ ਬੰਦੋ ਬਸਤ ਕਰ ਦਿਖਾਯਾ, ਹੈਦਰਾਬਾਦ ਦੇ ਰਾਜੇ ਕ੍ਰਿਸ਼ਨ ਪਰਸ਼ਾਦ ਦੀ ਰਾਇ ਨਾਲ ਅੱਗੇ ਨੂੰ ਐਉਂ ਕਰ ਦਿੱਤਾ, ਛੀ ਹਜਾਰ ਛੀ ਸੌ ਰੁਪਏ ਦਾ ਖਰਚ ਸਾਲਾਨਾਂ ਜੋ ਅਮਲੇ ਸ੍ਰਕਾਰੀ ਦਾ ਦਰਬਾਰ ਸਾਹਿਬ ਦੇ ਜ਼ੁੰਮੇਂ ਸੀ, ਹਟਾ ਕੇ ਤੇ ਹੋਰ ਚਾਰ ਚੁਫੇਰਿਓ ਛਾਣ ਬੀਣ ਕਰਕੇ ਇਕ ਸਾਲ ਦੇ ਅੰਦ੍ਰ ੨ ਚੌਦਾਂ ੧੪੦੦੦ ਹਜਾਰ ਦਾ ਕਰਜਾ ਉਤਾਰ ਕੇ ਅਠਾਰਾਂ ਹਜਾਰ ਰੁਪਯਾ ਕੱਠਾ ਕਰ ਦਿਖਾਯਾ, ਹੋਰ ਜੋ ਸੰ: ੧੯੪੪ ਬਿ: ਨੂੰ ਮਹੰਤ ਨਾਨੂੰ ਸਿੰਘ ਦੇ ਚਾਟੜੇ ਖੇਮ ਸਿੰਘ ਨੇ ਗੁਰੂ ਸਾਹਿਬ ਦੇ ਕੰਠੇ ਵਿੱਚੋਂ ੨੩ ਤੇਈ ਲੜੀਆਂ ਦੇ ਦੋ ਸੌ ਚੌਦਾਂ ਮੋਤੀ ਤੇ ਪੰਦ੍ਰਾਂ ਸੌ ਰੁਪਯਾ ਨਕਦ ਚੁਰਾਯਾ ਸੀ ਓਹ ਸਭ ਕੁਝ ਕਢਾਕੇ ਦ੍ਰਬਾਰ ਸਾਹਿਬ ਦੇ ਖ਼ਜਾਨੇ ਵਿੱਚ ਜਮਾ ਕਰ ਦਿਤਾ, ਏਸੇ ਭਾਂਤ ਏਨ੍ਹਾਂ ਸ੍ਰਦਾਰਾਂ ਨੇ ਹੋਰ ਭੀ ਅਨੇਕ ਚੋਰੀਆਂ ਕਢਾਕੇ ਬਹੁਤ ਪਦਾਰਥ ਦ੍ਰਬਾਰ ਸਾਹਿਬ ਦੇ ਖਜਾਨੇ ਵਿੱਚ ਜਮਾਂ ਕਰ ਦਿੱਤਾ ਜਿਸ ਤੋਂ ਫੇਰ ਹੁਣ ਖ਼ਜਾਨਾ ਕਾਇਮ ਹੋ ਗਿਆ॥

# ਰਾਜਾ ਚੰਦੂ ਲਾਲ ਦੀ ਸੇਵਾ

ਜਦ ਸੰ: ੧੯੪੦ ਬਿ: ਨੂੰ ਅਧਿਕ ਮਹਾਂਕਾਲ ਕੜਕਿਆ ਬੇਸ਼ੁਮਾਰ ਨਰ ਨਾਰੀ ਭੁਖ ਦੇ ਦੁੱਖ ਨਾਲ ਮੌਤ ਦਾ ਸ਼ਿਕਾਰ ਹੋਏ ਭੱਖਾ ਭੱਖ ਦਾ ਕੋਈ ਵਿਚਾਰ ਨਾ ਕੀਤਾ, ਸੈਂਕੜੇ ਬਾਲਕ ਤੇ ਪਸੂ ਮਰੇ ਮਾਰੇ ਹੋਏ ਖਾਧੇ ਗਏ, ਰਾਜਾ ਚੰਦੂ ਲਾਲ *ਨੇ ਏਹ ਹਾਲਤ ਦੇਖ ਸੁਣਕੇ ਬਾਦਸ਼ਾਹ ਹੈਦ੍ਰਾਬਾਦ ਨੂੰ ਪ੍ਰੇਰ ਕੇ ਬੇਸ਼ੁਮਾਰ ਲੰਗ੍ਰ ਦੱਖਣ ਵਿੱਚ ਜਾਰੀ ਕਰਵਾ ਦਿਤੇ, ਭਾਵੇਂ ਬਾਦਸ਼ਾਹ ਹੈਦ੍ਰਾਬਾਦ ਨੇਂ ਪਹਿਲਾਂ ਭੀ ਬਰਖਾ ਹੋਣ ਲਈ ਬਹੁਤ ਸਾਰੇ ਪੀਰ ਫ਼ਕੀਰ ਮਨਾਏ ਤੇ ਜੱਗਯ ਹੋਮ ਕਰਾਏ, ਪਰ ਬਰਖਾ ਨਾਂ ਹੋਈ, ਅੰਤ ਨੂੰ ਜਦ ਦਰਬਾਰ ਸਾਹਿਬ ਲੰਗ੍ਰ ਜਾਰੀ ਕਰਾਕੇ ਪੁਜਾਰੀ ਸਿੰਘਾਂ ਤੋਂ ਅਪਣੇ ਸਾਮਨੇ ਵਰਖਾ ਹੋਣ ਲਈ ਅਰਦਾਸ ਕਰਵਾਈ, ਤਾਂ ਐਸੀ ਰੱਬ ਨੂੰ ਭਾਈ ਕਿ ਅਗਲੇ ਦਿਨ ਓਹ ਬਾਰਸ਼ ਹੋਈ ਜਿਸਨੇ ਕਾਲ ਦੀਆਂ ਜੜ੍ਹਾਂ ਪੁੱਟ ਸੁੱਟੀਆਂ, ਸੈਂਕੜੇ ਸੇਠ ਸ਼ਾਹੂਕਾਰ ਪੂਜਾ ਨੂੰ ਹੁਧਾਰਾ ਅੰਨ ਦੇਣ ਲਗ ਪਏ, ਨਵਾਬ ਨੇ ਖੁਸ਼ੀ ਹੋ ਪੰਜਾ ਸੌ ਅਸ਼ਰਫੀ ਗੁਰਦਵਾਰੇ ਭੇਜਕੇ ਸੌ ਰਸਤ ਰੋਜ ਦੀ ਕਰ ਦਿੱਤੀ ਜੋ ਅੱਠ ਬਰਸ ਤਾਈਂ ਤਾਂ ਸਿੱਖ ਲੈਂਦੇ ਰਹੇ, ਓੜਕ ਕੁਛ ਮੋਦੀ ਦੇ ਹੁਜਤ ਕਰਨੇ ਤੋਂ ਸਿੰਘਾਂ ਨੇ ਭੀ ਕਈ ਵੇਰ ਉਸ ਨਾਲ ਲੜਾਈ ਕੀਤੀ ਤਾਂ ਰਾਜਾ ਸਾਹਿਬ ਨੇ ਸੰ: ੧੯੪੯ ਬਿ: ਨੂੰ ਨਵਾਬ ਤੋਂ ਹੁਕਮ ਦਿਵਾ ਕੇ ਤੱਲਕੇ ਬਿਸ਼ਨ ਪੁਰੀ ਦੇ ਤੀਸ ਪਿੰਡ ਮਾਫੀ ਤੀਸ ਹਜਾਰ ਦੇ ਤੇ ਪੰਝੀ ਚੌਰ ਜਮੀਨ ਜੋ ਢਾਈ ਹਜਾਰ ਘੁਮਾਂ ਹੁੰਦੀ ਹੈ ਗੁਰਦਵਾਰੇ ਦੇ ਨਾਮ ਸੰਨਦ ਲਿਖਵਾ ਦਿਤੀ, ਫੇਰ ਤਾਂ ਗੁੜ ਨੂੰ ਮਖੀਆਂ ਢੇਰ ! ਏਥੇ ਸੌ ੨ ਸਿੰਘ ਰਹਿਣ ਲਗ ਪਿਆ ਰਾਜਾ ਚੰਦੂ ਲਾਲ ਜਿਸਦੀ ਕਮਾਂਨ ਇਤਨੀ ਚੜੀ ਹੋਈ ਸੀ, ਕਿ ਓਸਨੇਂ ਬੀਸ ਹਜ਼ਾਰ ਸਵਾਰੀ ਫ਼ੌਜ ਰਖਕੇ ਜ਼ਰਦ ਅੰਬਾਰੀ ਰਕਾਬ ਦੇ ਨਾਲ ਰਹਿਣ ਵਾਸਤੇ ਖਾਸ਼ ਅਪਣੀ ਬਣਾ ਰੱਖੀ ਸੀ, ਏਸ ਤੋਂ ਬਿਨਾ ਨਵਾਬ ਨਾਲ ਹੋਰ ਕੋਈ ਗੱਲ ਨਹੀਂ ਕਰ ਸਕਦਾ ਸੀ ਨਵਾਬ ਦੇ ਭਾਈਆਂ ਨੇਂ ਜੋ ਕਈ ਸਾਲ ਤੋਂ ਮਾਮਲੇ ਦਾ ਰੁਪਯਾ ਨਹੀਂ ਦਿੱਤਾ ਸੀ, ਸ਼ਾਹੀ ਫੌਜ਼ੀ ਅਫ਼ਸਰ ਲਿਹਾਜ ਕਰਕੇ ਸਖ਼ਤੀ ਨਹੀਂ ਕਰ ਸਕਦੇ ਸੇ ਓਹ ਕਈ ਕਰੋੜ ਰੁਪਯਾ ਸਿੰਘਾਂ ਨੇ ਉਗਰਾਹ ਕੇ ਸ਼ਾਹੀ ਖ਼ਜਾਨਾ ਭਰ ਦਿਤਾ ! ਜਿਸ ਤੋਂ ਨਵਾਬ ਸਿੰਘਾਂ ਉਤੇ ਬਹੁਤ ਖ਼ੁਸ਼ ਰਹਿੰਦਾ ਸੀ, ਏਸੇ ਕਰਕੇ ਰਾਜਾ ਚੰਦੂ ਲਾਲ ਸਿੰਘਾਂ ਨੂੰ ਕੈਹ ਰਿਹਾ ਕਿ ਤੁਸੀਂ ਅਬਚਲ ਨਗਰ ਵਿੱਚ ਅਪਣਾ ਇੱਕ ਜਥੇਦਾਰ (ਰਾਜਾ) ਕਾਇਮ ਕਰ ਲਓ, ਤਾਂ ਮੈਂ ਤੀਸ ਲਾਖ ਦਾ ਇਲਾਕਾ ਨਜਾਮਤ ਨੰਦੇੜ ਤੁਹਾਡੀ ਤਨਖਾਹ ਵਿੱਚ ਗੁਰੂ ਕੇ ਲੰਗ੍ਰ ਦੇ ਨਾਮ ਬਾਦਸ਼ਾਹ ਤੋਂ (ਜੋ ਐਸ ਵੇਲੇ ਮੇਰੇ ਹੱਥ ਦੀ ਪੁਤਲੀ ਬਣਿਆ ਹੋਯਾ ਹੈ। ਲਿਖਵਾ ਦਿਆਂਗਾ, ਅਤੇ ਅਜੇਹਾ ਪੱਕਾ ਕੰਮ ਕਰਾ ਦਿਆਂਗਾ,

---

* ਏਸੇ ਰਾਜਾ ਚੰਦੂ ਲਾਲ ਨੇ "ਨਾਨਕ ਝੇਰਾ" (ਜੋ ਬਿਦ੍ਰ ਸ਼ਹਿਰ ਤੋਂ ਬਾਹਰ ਪ੍ਰਬਤ ਪਰ ਹੈ) ਦੀ ਪੰਜ ਹਜਾਰ ਮਾਫ਼ੀ ਜਗੀਰ ਲਾ ਕੇ ਸੇਵਾ ਕਰਾਈ ਜੋ ਹੁਣ ੩੦੦) ਦੀ ਰਹਿ ਗਈ ਹੈ॥

ਜਿਸ ਕਰਕੇ ਖਾਲਸੇ ਦੀ ਰਾਜਧਾਨੀ ਹਮੇਸ਼ ਏਸ ਦੱਖਣ ਦੇਸ ਵਿੱਚ ਅਬਚਲ ਨਗਰ ਸਾਹਿਬ ਕਾਇਮ ਰਹੂਗੀ, ਜਦ ਸਿੰਘਾਂ ਤੋਂ ਰਾਜਾ ਸਾਹਿਬ ਦੀ ਏਹ ਮਨਸ਼ਾ ਪੂਰੀ ਨਾ ਹੋਈ ਤੇ ਸਿੰਘਾਂ ਦੀ ਬੇਇਤਫ਼ਾਕੀ ਨਾ ਮੁਕੀ ਤਾਂ ਰਾਜਾ ਸ਼ਾਹਿਬ ਨੇਂ ਠੰਡੇ ਸਾਹ ਭਰਕੇ ਆਖਿਆ, ਕਿ ਮੈਨੂੰ ਤੁਹਾਡੀ ਅਕਲ ਪਰ ਬੜਾ ਅਫ਼ਸੋਸ ਹੈ ਜਿਸਨੇ ਤੁਹਾਨੂੰ ਕਦੇ ਭੀ ਹਾਕਮ ਨਹੀਂ ਹੋਣ ਦੇਣਾਂ ਸਦਾ ਹੀ ਪ੍ਰਧਾਨ ਬਣੇਂ ਰਹੋਗੇ, ਓੜਕ ਓਸਨੇ ਰੰਜ ਹੋਕੇ ਪਹਿਲੀ ਦਸ ਹਜਾਰ ਜਾਗੀਰ ਤੋਂ ਵਖਰੀ ਪੰਦ੍ਰਾਂ ਹਜਾਰ ਦੀ ਜਾਗੀਰ ਖਾਸ ਗੁਰੂ ਸਾਹਿਬ ਦੇ ਲੰਗਰ ਲਈ ਹੋਰ ਲਗਵਾ ਦਿੱਤੀ ਜੋ ਹੁਣ ਤੱਕ ਹੈ, ਖਾਸ ਬਾਦਸ਼ਾਹੀ ਦਲਮ ਤੋਂ ਏਹ ਸੰਨਦ ਲਿਖਵਾ ਦਿਤੀ ਕਿ (ਜਬ ਤੱਕ ਨਜਾਂਮ ਹੈਦ੍ਰਾਬਾਦ ਦੀ ਰਿਆਸਤ ਕਾਇਮ ਰਹੇ, ਏਹ ਜਾਗੀਰ ਤੇ ਜਰਦ ਅੰਬਾਰੀ ਸ਼ਾਹੀ ਰਕਾਬ ਦੇ ਨਾਲ ਰਹਿਣ ਵਾਲੀ ਸਿੰਘਾਂ ਦੀ ਫੌਜ ਹਮੇਸ਼ ਬਣੀ ਰਹੇਗੀ, ਬਲਕੇ ਇਸ ਜਾਗੀਰ ਨੂੰ ਜੋ ਮੈਂ ਖੁਦ ਗੁਰੂ ਜੀ ਦੀ ਅਜਮਤ ਦੇਖਕੇ ਗੁਰੂ ਨਮਿਤ ਅਰਪਨ ਕੀਤੀ ਹੈ, ਮੈਂ ਔਰ ਮੇਰੀ ਸੰਤਾਨ ਯਾ ਕੋਈ ਹੋਰ ਹਾਕਮ ਏਸਨੂੰ ਜਬਤ ਯਾ ਘੱਟ ਕਰਨ ਦਾ ਅਖਤਿਆਰ ਨਹੀਂ ਰਖਦਾ) ਏਸ ਸੰਨਦ ਉੱਤੇ ਬਾਦਸ਼ਾਹ ਨਾਸਰ ਦੌਲਾ ਦੇ ਦਸਤਖਤ ਤੇ ਦਫ਼ਤ੍ਰ ਦੀ ਮੋਹਰ ਕਰਾਕੇ ਸਿੰਘਾਂ ਨੂੰ ਸੌਂਪ ਦਿਤਾ, ਓਸੇ ਕਰਕੇ ਓਹ ਜਾਗੀਰ ਤੇ ਦੋ ਹਜਾਰ ਸਿੰਘ ਹੁਣ ਤਾਈਂ ਕ਼ਾਇਮ ਹੈ, ਜਿਨਾਂ ਦੀ ਤਨਖਾਹ ਹਰ ਮਹੀਨੇ ੨੨੮੦੦) ਬਾਈ ਹਜਾਰ ਅੱਠ ਸੌ ਰੁਪਯੇ ਸਿੰਘਾਂ ਦੇ ਡੇਰੇ ਆ ਜਾਂਦੇ ਹਨ ਜੋ ਅਪਣੇ ੨ ਹਿੱਸੇ ਅਨੁਸਾਰ ਵੰਡ * ਲੈਂਦੇ ਹਨ॥

## ਕੁਲ ਆਮਦਨੀਂ ਦੀ ਫ਼ਰਦ

੧੫੦੦੦) ਪੰਦ੍ਰਾਂ ਹਜਾਰ ਦੀ ਜਾਗੀਰ ਜੋ ਗੁਰੂ ਕੇ ਭੋਗ ਲਈ ਹਮੇਸ਼ੀ ਹੈ, ੧੨੬੦੦) ਬਾਰਾਂ ਹਜਾਰ ਛੀ ਸੌ (ਐਲਕੀ,) ਆਦਿਕ ਪਿੰਡਾਂ ਦੀ ਜੋ ਲਾਲਾ ਨਾਨਕ ਚੰਦ, ਤੇ ਰਾਮ ਬਖਸ਼ ਨੇਂ ਲਗਵਾਏ ਸਨ। ੬੦੦) ਸ਼ਰਾਬ ਦੇ ਠੇਕੇਦਾਰਾਂ ਤੋਂ ਆਉਂਦਾ ਹੈ ਭਾਵੇਂ ਪਹਿਲੇ ਮਹੰਤ ਗਾਹੂ ਸਿੰਘ ਦੇ ਨਾਮ ਸ਼ਰਾਬ ਦੇ ਠੇਕੇ ਦੀ ਆਮਦਨ ਬਹੁਤ ਸੀ, ਪਰ ਸੰ: ੧੯੮੬ ਬਿ: ਤੋਂ ਰਾਜਾ ਚੰਦੂ ਲਾਲ ਨੇ ੬੦੦)

ਛੀ ਸੌ, ਰੁਪਯਾ ਕਾਇਮ ਕਰ ਦਿਤਾ, ਜੋ ਹੁਣ ਸ੍ਰਕਾਰੀ ਖਜਾਨੇ ਵਿੱਚੋਂ ਆ ਕੇ ਨੌਬਤ ਖਾਨੇ ਤੇ ਖਰਚ ਹੁੰਦਾ ਹੈ ੧੫੦੦ ਸੌ ਹੈਦਰਾਬਾਦ ਦੇ ਨੌਕਰ ਸਿੰਘਾਂ ਤੋਂ ਫੀ ਸਿੰਘ ਸਵਾ ਰੁਪਏ ਦੇ ਹਿਸਾਬ ਹੁਕਮ ਨਾਮੇ ਦੇ ਨਾਲ ਆਉਂਦਾ ਹੈ ੬੦੦੦ ਛੀ ਹਜਾਰ ਲਬਾਣੇ ਸਿੰਘਾਂ ਦੇ ਦਸਵੰਧ ਦਾ ਆਉਂਦਾ ਹੈ ੮੦੦੦) ਅੱਠ ਹਜਾਰ ਗੋਲਕ ਵਿੱਚੋਂ ਦ੍ਰਸ਼ਨ ਕਰਨ ਆਈ ਸੰਗਤ ਦਾ ਜਮਾਂ ਕੀਤਾ ਹੋਯਾ ਨਿਕਲਦਾ ਹੈ, ੫੦੦੦ ਹਜਾਰ ਦੀ ਓਹ ਆਮਦਨੀ ਹੈ ਜੋ ਸਿੰਘਾਂ ਨੇ ਸਾਲਾਨੇ ਅਰਦਾਸ

---

* ੧) ਸਿਪਾਹੀ, ੧੧) ਨਾਇਕ, ੧੩) ਦਫ਼ੇਦਾਰ, ੧੭) ਜਮਾਂਦਾਰ, ੧੦੦) ਰਸਾਲਦਾਰ ਆਦਿਕਾਂ ਨੂੰ ਮਿਲਦੇ ਹਨ॥

ਕਰਾ ਰੱਖੇ ਹਨ, ੬੦੦੦) ਛੀ ਹਜਾਰ ਗੁਰਦਵਾਰੇ ਸਾਹਿਬ ਦੀ ਜਮੀਨ ਦੀ ਆਮਦਨੀ ਹੈ, ੨੦੦੦ ਦੋ ਹਜਾਰ ਓਸ ਜਮੀਨ ਦਾ ਮਾਮਲਾ ਆਉਂਦਾ ਹੈ ਜੋ ਸਿੰਘ ਜੋਤਦੇ ਹਨ ਏਹ ਸਭ ਛਪੰਜਾ ਹਜਾਰ ੫੬੦੦੦ ਸੱਤੂ ਸੌ ਦੀ ਆਮਦਨੀ ਬੇਮੰਜਮੇ ਸਿੰਘਾਂ ਤੋਂ ਭੂਤਾਂ ਦੇ ਸੱਤ ਹੋ ਜਾਂਦੀ ਰਹੀ ਤੇ ਦਰਬਾਰ ਸਾਹਿਬ ਦੀ ਲਿਪਾਈ ਭੀ ਨਹੀਂ ਹੋਈ ਸੀ ਜੋ ਹੁਣ ੧੯੫੭ ਬਿ: ਤੋਂ ਪੰਜਾਬੀ ਸਿੰਘਾਂ ਨੇ ਕਰਾਕੇ ਸੰਗ ਮਰਮਰ ਲਗਾ ਕਰ ਸੋਨੇ ਦੇ ਕਲਸ ਚਮਕਾ ਦਿਤੇ ਹਨ, ਮਹਾਰਾਜਾ ਰਣਜੀਤ ਸਿੰਘ ਨੇ ਏਸ ਮੰਦ੍ਰ ਦੀ ਬਹੁਤ ਸੇਵਾ ਕਰੀ, ਇਸਦੇ ਚਾਰ ਦਰਵਾਜੇ ਬਣਵਾਕੇ ਇੱਕ ਬਾਰਾਂਦਰੀ ਬਣਵਾਈ ਅਤੇ ਇਸ ਦ੍ਰਬਾਰ ਨੂੰ ਸ੍ਰੀ ਅੰਮ੍ਰਿਤਸਰ ਜੀ ਜੇਹਾ ਕਰਨ ਵਾਸਤੇ ਢਾਈ ਲਾਖ ਰੁਪਯਾ ਦੇਕੇ ਸ੍ਰਦਾਰ ਚੰਦਾ ਸਿੰਘ ਤੇ ਸਰਦਾਰ ਹੀਰਾ ਸਿੰਘ ਰਾਜਾ ਸਾਂਸੀ ਵਾਲੇ ਨੂੰ ਭੇਜਯਾ ਸੀ ਜੋ ਸੰ: ੧੮੯੬ ਬਿ: ਨੂੰ ਮਹਾਰਾਜਾ ਦਾ ਗੁਜਰਨਾ ਸੁਣਕੇ ਸਾਰੀ ਮਾਯਾ ਆਪ ਹੀ ਚਟੱਮ ਕਰ ਗਏ, ਅਤੇ ਜੋ ਮਸਾਲਾ ਓਨਾਂ ਨੇ ਮੰਦ੍ਰ ਲਈ ਜਮਾਂ ਕੀਤਾ ਸੀ ਓਹ ਭੀ ਨਕਾਰੇ ਪੁਜਾਰੀਆਂ ਤੋਂ ਗੁਰਦਵਾਰੇ ਪਰ ਨਾ ਲਗਿਆ ਲੋਗਾਂ ਨੇ ਹੀ ਅਨੇਕ ਕੂਏਂ ਤੇ ਮਕਾਨ, ਬੁੰਗੇ, ਆਪਣੇ ਬਣਵਾ ਲੀਤੇ ॥

ਸੱਠ ਸੱਤ੍ਰ ਬਰਸ ਤਾਈਂ ਤਾਂ ਏਹ ਗੁਰਦਵਾਰਾ ਬਡੀ ਭਾਰੀ ਰਿਆਸਤ ਬਣਿਆਂ ਰਹਿਆ, ਡੇਢ ਲਾਖ ਦੇ ਲਗ ਭਗ ਸਾਲਾਨਾ ਆਮਦਨੀ ਸੀ, ਪਰ ਪੁਜਾਰੀਆਂ ਦੀ ਬੇ ਪਰਵਾਹੀ ਤੋਂ ਖਟ ਪਟੀ ਰਹਿਣੇ ਕਰ ਝਗੜੇ ਫਸਾਦਾਂ ਵਿੱਚ ਹੀ ਜਾਂਦੀ ਰਹੀ, ਹੁਣ ਗੁਰੂ ਦੀ ਪ੍ਰੇਰਨਾ ਨਾਲ ਨਵਾਬੀ ਬੰਦੋ ਬਸਤ ਹੋਣੇ ਕਰ ਅਮਲੇ ਨੂੰ ਚਾਰ ਹਜਾਰ ਰੁਪਯਾ ਸਾਲਾਨਾ ਦਿਤਾ ਜਾਂਦਾ ਹੈ ਬਡੇ ਪੁਜਾਰੀ ਨੂੰ ੧੨੫) ਸਵਾ ਸੌ ਰੁਪਯਾ ਛੋਟੇ ਨੂੰ ੧੦੦) ਦਸ ਦਸ ਰੁਪਯੇ ਫੀ ਰਾਗੀ ਨੂੰ ਪੰਜ ੨ ਛੀਆਂ ਲਾਂਗ੍ਰੀਆਂ ਨੂੰ ਛੀ ਛੀ ਗ੍ਰੰਥੀਆਂ ਨੂੰ, ਪੰਦਰਾ ਧੂਪੀਏ ਨੂੰ, ਤਿੰਨ ਚਰਾਗੀਏ ਨੂੰ ਸਤ ਸਤ ਅੱਠ ਸਿਪਾਹੀਆਂ ਨੂੰ, ਬਾਕੀ ਦੋ ਦਮੜੇ ਰੋਜ ਤਬੇਲੇ ਦਾ ਖਰਚ ਬੀਸ ਰੁਪਏ ਰੋਜ ਲੰਗਰ ਦਾ ਖਰਚ ਜਿਸ ਵਿੱਚ ॥=) ਦੀ ਸੁਖੇ ਦੀ ਦੇਗ ੨ ।) ਕੜਾਹ ਪ੍ਰਸ਼ਾਦ, ੨ ।) ਦੀ ਖੀਰ, ੨ ।) ਦਾ ਪੁਲਾਓ, ੨ ।) ਟਿੱਕੀ ਪ੍ਰਸ਼ਾਦ ਦਾ ੨ ।) ਦੇ ਪਰਾਉਂਠੇ, ਬ਼ਾਕੀ ਦਾਲ ਪਰਸ਼ਦਾ ਬਣਕੇ ਬਾਰਾਂ ਬਜੇ ਲੰਗ੍ਰ ਬ੍ਰਤਾਯਾ ਜਾਂਦਾ ਹੈ, ਏਸ ਭਾਂਤ ਬੀਸ ਹਜਾਰ ਰੁਪਏ ਸਾਲ ਦਾ ਹਜੂਰੀ ਖ਼ਰਚ ਹੁਣ ਹੈ, ਹੋਰ ਬਾਕੀ ਆਮਦਨ ਵਿਚੋਂ ਚੌਥਾ ਹਿੱਸਾ ਜਮਾ ਕਰਕੇ ਤਿੰਨ ਹਿਸੇ ਮਕਾਨਾਂ ਦੀ ਮੁਰੰਮਤ ਪਰ ਖ਼ਰਚ ਹੋਣ ਦਾ ਸੰਕੇਤ ਹੈ, ਏਦੂੰ ਪਹਿਲਾਂ ਬਹੁਤ ਬੇ ਢੰਗਾ ਖਰਚ ਇਉਂ ਸੀ, ਅਵਲ ਤਾਂ ਸਾਰਾ ਖ਼ਾਲਸਾ ਉਚਾਰ, ਕਰਦਾ, ਕਿ ਗੁਰੂ ਦਾ ਹੁਕਮ ਜਮਾਂ ਕਰਨ ਦਾ ਨਹੀਂ, ਇਕ ੨ ਦਿਨ ਵਿੱਚ ਪੰਜ ਪੰਜ ਸਤ ੨ ਵੇਰ ਸ਼ਹੀਦੀ ਦੇਗ ਹੋਣੀਂ, ਤੇ ਲੋਹ ਤਪਾਈ ਰਖਣੀ, ਲੰਗਰ ਤੋਂ ਵਾਫਰ ਦੋ ਪਾਇਲੀ ਰੋਜ ਆਟਾ ਵਡਾ ਪੁਜਾਰੀ, ਏਤਨਾ ਹੀ ਛੋਟਾ, ਤੇ ਕਾਰਬਾਰੀ ਸੁਖਈ ਲੈਂਦੇ ਸੀ, ਇੱਕ ੨ ਪਾਇਲੀ ਭੰਡਾਰੀ, ਧੂਪੀਆ ਚਰਾਗੀਆਂ ਲਿਖਾਰੀ, ਗ੍ਰੰਥੀ, ਰੋਜ ਲੈਂਦੇ ਸਨ, ਪੰਜ ਸੇਰ ਕੱਚੇ ਨੂੰ ਪਾਇਲੀ ਆਖਦੇ ਹਨ

ਏਸੇ ਅਨੁਸਾਰ ਘੀ, ਦਾਲ ਮਸਾਲਾ, ਲੈ ਕੇ ਸਭ ਬੇਚ ਛਡਦੇ, ਹੋਰ ਜੇ ਕੋਈ ਜਾਤ੍ਰੂ ਸੁਧਾਲੂ ਸਿੱਖ ਲੰਗ੍ਰ ਵਾਸਤੇ ਮਾਯਾ ਦਿੰਦਾ ਓਸ ਵਿੱਚੋਂ ਭੀ ਉਕਤ ਭਾਂਤ ਵੰਡੀਆਂ ਪਾ ਲੈਂਦੇ, ਸਵਾਯਾਕੁ ਪ੍ਰਸ਼ਾਦਿ ਬਣਵਾ ਕੇ ਅਰਦਾਸਾ ਕਰ ਬਰਤਵਾ ਦਿੰਦੇ ਲੰਗਰ ਵਿੱਚੋਂ ਦਾਲੇ ਦੀਆਂ ਬਲਟੋਹੀਆਂ, ਰੋਟੀਆਂ ਦੇ ਟੋਕਰੇ ਅਪਣੇਂ ੨ ਘਰ ਲੈ ਜਾਂਦੇ, ਏਸ ਲੁੱਟ ਪਰ ਭੀ ਸਬਰ ਨਾਂ ਕਰਕੇ ਮੋਦੀ ਤੋਂ ਮਨ ਭਾਈ ਰਸਤ ਲੈ ਜਾਕਰ ਦਰਬਾਰ ਸਾਹਿਬ ਦੇ ਨਾਮ ਕਰਜਾ ਉਚਾਪਤ ਲਿਖਾ ਛਡਦੇ, ਬਲਕੇ ਮੁਸਲਮਾਨਾਂ ਤੇ ਹਿੰਦੂਆਂ ਨਾਲ ਜੋ ਹਮੇਸ਼ ਦੰਗੇ ਫ਼ਸਾਦ ਰਖਦੇ ਹੋਏ ਜੁਰਮਾਨੇ ਭਰਦੇ ਰਹਿੰਦੇ ਓਹ ਸਭ ਦ੍ਰਬਾਰ ਦੇ ਖ਼ਜਾਨੇ ਵਿੱਚੋਂ ਖਰਚ ਕੀਤਾ ਜਾਂਦਾ, ਪੂਰਬ ਬਤਾਈ ਹੋਈ ਲੁਟ ਤੋਂ ਬਿਨਾਂ ਕਾਰ ਭੇਟ ਦੀ ਚੜ੍ਹਤ ਅਤੇ ਜਾਗੀਰ ਦੀ ਆਈ ਹੋਈ ਮਾਯਾ ਵਿੱਚੋਂ ਪੁਜਾਰੀ ਲਿਖਾਰੀ ਪੰਜ ੨ ਰੁਪਯੇ ਲੈਂਦੇ ਤਾਂ ਜਮਾਂ ਕਰਦੇ, ਫੇਰ ਇਤਨਾ ਹੀ ਗੋਲਕ ਕੱਢਣ ਸਮੇਂ ਲੈਂਦੇ, ਜੋ ਅਜੇ ਤੱਕ ਏਹ ਘਾਸੀ ਨਹੀਂ ਹਟੀ, ਗੁਲਾਬ ਸਿੰਘ ਵਰਗੇ ਅਧਿਕਾਰੀ ਲੈਂਦੇ ਹਨ, ਏਨ੍ਹਾਂ ਹੀ ਫਜ਼ੂਲ ਖਰਚਿਆਂ ਕਰਕੇ ਜੋ ੨੮੦੦੦) ਅਠਾਈ ਹਜਾਰ ਰੁਪਯਾ ਕਰਜਾ ਭੁਜੰਗੇ, ਨਾਮੇਂ ਮੋਦੀ ਦਾ ਦ੍ਰਬਾਰ ਦੇ ਜ਼ੁੰਮੇ ਹੋ ਗਿਆ ਸੀ, ਸੰ: ੧੯੩੬ ਬਿ: ਕੋ ਮਰਨ ਲਗੇ ਨੇ ਗੁਰੂ ਕੇ ਨਮਿੱਤ ਛਡਿਆ ਹੈ, ਏਹ ਉਕਤ ਫ਼ਜ਼ੂਲੀਆਂ "ਹੈਕਨ ਸਾਹਿਬ" ਬੰਦੋਬਸਤ ਵਾਲੇ ਨੇ ਸਭ ਹਟਾਕੇ ਸੌ ਰੁਪਏ ਮਾਹਵਾਰੀ ਦਾ ਕਾਰਦਾਰ ਹਟਾਕੇ ਸ੍ਰਕਾਰੀ ਰਸਾਲਦਾਰ ਬਿਨਾ ਤਨਖ਼ਾਹ ਦਰਬਾਰ ਸਾਹਿਬ ਦੀ ਸੇਵਾ ਕਰਨ ਵਾਸਤੇ ਭੇਜ ਦਿੱਤਾ, ਏਸੇ ਭਾਂਤ ਹੋਰ ਭੀ ਬਹੁਤ ਲਾਭਦਾਇਕ ਕੰਮ ਓਸਨੇ ਕਰੇ ਹਨ ਬਲਕੇ ਜੌੜੇ ਸਿੱਖ ਬਹੁਤ ਚਲਾਕ ਝਾਗੜੂ ਬਿਕਾਰੀ ਹਰ ਰੋਜ ਦੰਗੇ ਫ਼ਸਾਦ ਖ਼ੂਨ ਕਰ ਕਰ ਦਰਬਾਰ ਸਾਹਿਬ ਨੂੰ ਬਦਨਾਮ ਕਰ ਰਹੇ ਸਨ ਸਭ ਕਢ ਦਿੱਤੇ, ਜਿਸ ਕਰਕੇ ਹੁਣ ਸ਼ਾਂਤੀ ਬਰਤ ਰਹੀ ਹੈ, ਕੋਈ ਕਲੇਸ਼ ਨਹੀਂ ਹੋਣਾ ਪਾਉਂਦਾ ਜਿਸਨੂੰ ਦੇਖਕੇ ਜਾਤ੍ਰੀ ਸਿੱਖ ਸ੍ਰਦਾਰ ਸੇਵਾ ਚੰਗੀ ਕਰ ਆਉਂਦੇ ਹਨ, ਜੈਸੇ ਕੇ ਸੰ: ੧੯੬੭ ਬਿ: ਕੋ ਰਾਜਾ ਬਦਨ ਸਿੰਘ ਮਲੌਦੀਏ ਨੇ ਸਰਬ ਲੋਹ ਦਾ ਨਿਸ਼ਾਨ ਸੁਇਨੇ ਦੇ ਫਲ ਵਾਲਾ ਤੇ ਮੇਹਰ ਸਿੰਘ ਚਾਵਲੇ ਲਹੌਰੀ ਨੇ ਸੰ: ੪੩੫ ਨਾਨਕ ਸ਼ਾਹੀ ਨੂੰ ਮੰਦ੍ਰ ਉੱਤੇ ਸੁਇਨੇ ਦੇ ਕਲਸ ਕਲਸੀਆਂ ਚੜਾਏ ਹਨ, ਏਸੇ ਭਾਂਤ ਦਾ ਹੋਰ ਬੇਅੰਤ ਪੰਜਾਬੀ ਸਿੱਖ ਸੰਗਮਰਮਰ ਵਗੈਰੇ ਦੀ ਮਾਇਕ ਸੇਵਾ ਕਰਾ ਰਹੇ ਹਨ। ਜਿਨਾਂ ਦਾ ਅਧਿਕ ਪ੍ਰੇਰਕ ਭਾਈ ਜੈ ਰਾਮ ਅੰਮ੍ਰਿਤਸਰੀਆ ਹੈ, ਏਸ ਗੁਰਅਸਥਾਨ ਦੀ ਰੌਣਕ ਦਾ ਅਧਿਕ ਕਾਰਨ ਹੈਕਨ ਸਾਹਿਬ ਮੁਨਤਜਿਮ ਬੰਦੋਬਸਤ ਅਤੇ ਸ੍ਰਦਾਰ ਹਜੂਰਾ ਸਿੰਘ ਰਸਾਲਦਾਰ, ਅਤੇ ਸੁਰਾਬ ਜੰਗ ਬਹਾਦਰ ਤਅੱਲਕੇ ਦਾਰ ਆਦਿਕ ਹੋਏ ਹਨ ਹੁਣ ਸ੍ਰਦਾਰ ਧਰਮ ਸਿੰਘ ਜੀ ਰਸਾਲਦਾਰ ਓਸੇ ਪ੍ਰਕਾਰ ਗੁਰ ਦੁਆਰੇ ਦੀ ਬ੍ਰਿਧੀ ਅਪਾਰ ਦੀ ਤਰ੍ਹਾਂ ਸੋ ਕਰ ਰਹੇ ਹਨ॥

॥ ਇਤਿ ॥